# ਸਿਰਜਣਾ

ਅਪਰੈਲ-ਜੂਨ 2013 (ਅੰਕ 168)

April- June 2013

ਸੰਪਾਦਕ: ਰਘਬੀਰ ਸਿੰਘ

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: ______

ਪਤਾ –Address: ______
1728, ਸੈਕਟਰ 43-ਬੀ, 1728, Sector 43-B,
ਚੰਡੀਗੜ੍ਹ - 160022 Chandigarh - 160022
India

ਤਾਰੀਕ –Date: 25-10-2014

# ਸਿਰਜਣਾ

168
ਅਪਰੈਲ-ਜੂਨ 2013



ਸੰਪਾਦਕ : ਰਘਬੀਰ ਸਿੰਘ
Editor : Raghbir Singh





1728, ਸੈਕਟਰ 43-ਬੀ,
ਚੰਡੀਗੜ੍ਹ-160 022
ਫੋਨ : +91-172-2601693





**SIRJANA**
*1728, Sector 43-B,*
*Chandigarh-160 022*
*INDIA*
*Phone : +91-172-2601693*
*E-mail :*
*raghbirssirjana@yahoo.com*





Sirjana is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966


ਇਸ ਅੰਕ ਵਿਚ




ਟਾਈਟਲ ਚਿੱਤਰ : ਦੇਵ  ਟਾਈਪ-ਸੈਟਿੰਗ ਅਤੇ ਡਿਜ਼ਾਈਨਿੰਗ: ਰਾਜਪ੍ਰੀਤ ਸਿੰਘ

ਚੰਦਾ-ਦਸ ਅੰਕ : ਦੇਸ : 300 ਰੁਪਏ, ਵਾਰਸ਼ਿਕ : 120 ਰੁਪਏ
ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 25 ਪੌਂਡ, 50 ਡਾਲਰ,ਵਾਰਸ਼ਿਕ:10 ਪੌਂਡ, 20 ਡਾਲਰ




## ਗ਼ਦਰ ਪਾਰਟੀ ਦੀ ਵਿਰਾਸਤ

ਇਕ ਸੌ ਸਾਲ ਪਹਿਲਾਂ ਅਮਰੀਕਾ ਦੀ ਧਰਤੀ 'ਤੇ ਹਿੰਦੁਸਤਾਨ ਗ਼ਦਰ ਪਾਰਟੀ ਦੀ ਸਥਾਪਨਾ ਹੋਈ ਸੀ ਜਿਸ ਨੇ ਦੇਸ਼ ਨੂੰ ਅੰਗਰੇਜ਼ ਬਸਤੀਵਾਦੀਆਂ ਦੀ ਗ਼ੁਲਾਮੀ ਤੋਂ ਆਜ਼ਾਦ ਕਰਾਉਣ ਦਾ ਨਿਸ਼ਾਨਾ ਆਪਣੇ ਸਾਹਮਣੇ ਰੱਖਿਆ ਸੀ ਅਤੇ ਇਸ ਨਿਸ਼ਾਨੇ ਦੀ ਪ੍ਰਾਪਤੀ ਲਈ ਹਥਿਆਰਬੰਦ ਸੰਘਰਸ਼ ਕੀਤਾ ਸੀ। ਇਸ ਤੋਂ ਪਹਿਲਾਂ ਕੌਮੀ ਭਾਵਨਾ ਦਾ ਉਭਾਰ ਤਾਂ ਕਈ ਰੂਪਾਂ ਵਿਚ ਹੁੰਦਾ ਆ ਰਿਹਾ ਸੀ ਪਰ, ਇੰਡੀਅਨ ਨੈਸ਼ਨਲ ਕਾਂਗਰਸ ਸਮੇਤ, ਕਿਸੇ ਵੀ ਜੱਥੇਬੰਦੀ ਜਾਂ ਲਹਿਰ ਨੇ ਮੁਲਕ ਨੂੰ ਮੁਕੰਮਲ ਰਾਜਸੀ ਆਜ਼ਾਦੀ ਦੁਆਉਣਾ ਆਪਣਾ ਮਿਸ਼ਨ ਨਹੀਂ ਸੀ ਬਣਾਇਆ। 1914 ਵਿਚ ਹਥਿਆਰਬੰਦ ਇਨਕਲਾਬ ਰਾਹੀਂ ਅੰਗਰੇਜ਼ੀ ਸਰਕਾਰ ਦਾ ਤਖਤਾ ਉਲਟਾਉਣ ਦੇ ਆਪਣੇ ਮਿਸ਼ਨ ਵਿਚ ਫੌਰੀ ਤੌਰ 'ਤੇ ਤਾਂ ਗ਼ਦਰ ਪਾਰਟੀ ਸਫਲ ਨਾ ਹੋ ਸਕੀ, ਪਰ ਇਸ ਵਿਚ ਸ਼ਾਮਲ ਸੂਰਬੀਰਾਂ ਨੇ ਬੇਮਿਸਾਲ ਕੁਰਬਾਨੀਆਂ ਦੇ ਕੇ ਅਵੱਸ਼ ਹੀ ਕੌਮੀ ਲਹਿਰ ਨੂੰ ਇਕ ਨਵੇਂ ਪੜਾਅ ਵਿਚ ਦਾਖਲ ਕਰ ਦਿੱਤਾ। ਦੇਸ਼ ਬਦੇਸ਼ ਵਿਚ ਆਪਣੀ ਬਹੁ-ਭਾਂਤੀ ਸਰਗਰਮੀ ਨੂੰ ਗ਼ਦਰ ਪਾਰਟੀ ਨੇ ਉਦੋਂ ਤਕ ਜਾਰੀ ਰੱਖਿਆ ਜਦੋਂ ਤਕ ਕਿ 1947 ਵਿਚ ਸੱਚਮੁਚ ਮੁਲਕ ਆਜ਼ਾਦ ਨਹੀਂ ਹੋ ਗਿਆ।

ਗ਼ਦਰੀ ਸੂਰਬੀਰਾਂ ਬਾਬਾ ਸੋਹਣ ਸਿੰਘ ਭਕਨਾ, ਬਾਬਾ ਜਵਾਲਾ ਸਿੰਘ, ਬਾਬਾ ਗੁਰਮੁਖ ਸਿੰਘ ਆਦਿ ਦੀ ਅਗਵਾਈ ਵਿਚ ਕਾਇਮ ਕੀਤੀ ਹੋਈ ਸੰਸਥਾ, ਜਲੰਧਰ ਵਿਚ ਸਥਿਤ, ਦੇਸ਼ ਭਗਤ ਯਾਦਗਾਰ ਕਮੇਟੀ, ਨੇ ਗ਼ਦਰ ਪਾਰਟੀ ਦੇ ਵਿਰਸੇ ਨੂੰ ਸੰਭਾਲ਼ਿਆ ਹੋਇਆ ਹੈ। ਇਸ ਸੰਸਥਾ ਦੀ ਪਹਿਲਕਦਮੀ ਅਤੇ ਪ੍ਰੇਰਣਾ ਨਾਲ ਜਦੋਂ ਸਾਲ 2013 ਨੂੰ ਗ਼ਦਰ ਪਾਰਟੀ ਸ਼ਤਾਬਦੀ ਵਰ੍ਹੇ ਵਜੋਂ ਮਨਾਉਣ ਦਾ ਫੈਸਲਾ ਕੀਤਾ ਗਿਆ ਹੈ ਤਾਂ ਦੇਸ਼ ਬਦੇਸ਼ ਵਿਚ ਇਸ ਸੰਬੰਧ ਵਿਚ ਭਾਰੀ ਉਤਸ਼ਾਹ ਵੇਖਣ ਨੂੰ ਮਿਲ ਰਿਹਾ ਹੈ, ਜੋ ਨਿਸ਼ਚੈ ਹੀ ਇਕ ਸ਼ੁਭ ਵਰਤਾਰਾ ਹੈ। ਸ਼ਤਾਬਦੀ ਜਸ਼ਨਾਂ ਦੇ ਰੂਪ ਵਿਚ ਕਾਨਫਰੰਸਾਂ, ਮੇਲਿਆਂ ਤੇ ਵਿਚਾਰ-ਗੋਸ਼ਟੀਆਂ ਦਾ ਆਯੋਜਨ ਕਰਕੇ ਅਤੇ ਗ਼ਦਰ ਪਾਰਟੀ ਦੇ ਇਤਿਹਾਸ ਤੇ ਵਿਚਾਰਧਾਰਾ ਨਾਲ ਜੁੜੀ ਸਮੱਗਰੀ ਪ੍ਰਕਾਸ਼ਤ ਕਰਕੇ ਜਿੱਥੇ ਗ਼ਦਰੀ ਸੂਰਬੀਰਾਂ ਦੀ ਕੀਰਤੀ ਦੇ ਵਖਾਨ ਰਾਹੀਂ ਉਹਨਾਂ ਨੂੰ ਸ਼ਰਧਾਂਜਲੀ ਭੇਟ ਕੀਤੀ ਜਾ ਸਕਦੀ ਹੈ, ਉੱਥੇ ਉਹਨਾਂ ਦੀ ਸੋਚ ਦੀ ਸਾਰਥਕਤਾ ਨੂੰ ਅੱਜੋਕੇ ਪ੍ਰਸੰਗ ਵਿਚ ਉਭਾਰਿਆ ਜਾ ਸਕਦਾ ਹੈ।

ਇਸ ਤੱਥ ਬਾਰੇ ਰਤੀ ਭਰ ਵੀ ਸੰਦੇਹ ਦੀ ਗੁੰਜਾਇਸ਼ ਨਹੀਂ ਹੋ ਸਕਦੀ ਕਿ ਗ਼ਦਰ ਪਾਰਟੀ ਨੇ ਆਜ਼ਾਦੀ ਦੇ ਨਿਸ਼ਾਨੇ ਤੋਂ ਅਗਾਂਹ ਹੋਰ ਵੀ ਕਾਫੀ ਕੁਝ ਕੀਤਾ ਸੀ ਜਿਸਦਾ ਸਾਡੇ ਦੇਸ਼ ਵਿਚ ਧਰਮ-ਨਿਰਪੇਖ, ਅਗਾਂਹਵਧੂ ਤੇ ਨਿਯਾਈਂ ਸਮਾਜ ਦੀ ਉਸਾਰੀ ਕਰਨ ਦੇ ਸੰਬੰਧ ਵਿਚ ਬਹੁਤ ਵੱਡਾ ਮਹੱਤਵ ਹੈ। ਬਾਬਾ ਸੋਹਣ ਸਿੰਘ ਭਕਨਾ, ਕਰਤਾਰ ਸਿੰਘ ਸਰਾਭਾ, ਲਾਲਾ ਹਰਦਿਆਲ, ਕਾਸ਼ੀ ਰਾਮ, ਵਿਸ਼ਨੂੰ ਗਨੇਸ਼ ਪਿੰਗਲੇ ਤੋਂ ਲੈ ਕੇ ਭਾਈ ਸੰਤੋਖ ਸਿੰਘ, ਮੌਲਵੀ ਬਰਕਤ ਉੱਲਾ ਤੇ ਰਤਨ ਸਿੰਘ ਤਕ ਸੈਂਕੜੇ ਹੀ ਪ੍ਰਮੁਖ ਗ਼ਦਰੀ ਆਗੂ ਧਰਮ, ਜ਼ਾਤ-ਪਾਤ ਅਤੇ ਇਲਾਕੇ ਦੇ ਭਿੰਨ ਭੇਦ ਤੋਂ ਨਿਰਲੇਪ ਅਜਿਹੇ ਵਿਅਕਤੀ ਸਨ, ਜਿੰਨ੍ਹਾਂ ਦਾ ਸਮਾਜਕ ਪਿਛੋਕੜ ਤੇ ਨਿੱਜੀ ਆਸਥਾ ਜੋ ਵੀ ਰਹੀ ਹੋਵੇ, ਕੌਮੀ ਆਜ਼ਾਦੀ ਦੀ ਪ੍ਰਾਪਤੀ ਅਤੇ ਨਿਆਈਂ ਸਮਾਜ ਦੀ ਉਸਾਰੀ ਜਿੰਨ੍ਹਾਂ ਦਾ ਵੱਡਾ ਇਸ਼ਟ ਸੀ। ਪਾਰਟੀ ਜੱਥੇਬੰਦੀ ਦੇ ਸ਼ੁਰੂ ਦੇ ਦਿਨਾਂ ਤੋਂ ਹੀ ਗ਼ਦਰੀਆਂ ਨੇ ਆਪਣੇ ਨਿੱਜ ਦੀ ਹੋਂਦ ਨੂੰ ਵਡੇਰੇ ਆਦਰਸ਼ ਵਿਚ ਸਮੋ ਲਿਆ ਸੀ। ਸਾਨ ਫਰਾਂਸਿਸਕੋ ਵਿਚ ਪਾਰਟੀ ਦਾ ਹੈਡਕੁਆਰਟਰ, ਯੁਗਾਂਤਰ ਆਸ਼ਰਮ, ਇਸ ਗੱਲ ਦੀ ਮਿਸਾਲ ਸੀ ਕਿ ਵਡੇਰੇ ਕੌਮੀ ਉਦੇਸ਼ ਦੀ ਖਾਤਰ ਕਿਸੇ ਵੀ ਪ੍ਰਕਾਰ ਦੇ ਵਿਤਕਰੇ ਤੋਂ ਬਿਨਾਂ ਸਾਂਝ ਭਰੱਪਣ ਤੇ ਬਰਾਬਰੀ ਦੀ ਭਾਵਨਾ ਨਾਲ ਕਿਵੇਂ ਇਕੱਠਿਆਂ ਰਿਹਾ ਜਾ ਸਕਦਾ ਹੈ। ਆਜ਼ਾਦ ਭਾਰਤ ਦੇ ਸੰਬੰਧ ਵਿਚ ਵੀ ਉਹਨਾਂ ਦੀ ਇਹੀ ਪਰਿਕਲਪਨਾ ਸੀ। 1914-15 ਵਿਚ ਫਾਂਸੀ ਦਾ ਰੱਸਾ ਚੁੰਮ ਜਾਣ ਵਾਲੇ ਸੂਰਬੀਰਾਂ ਤੋਂ ਮਗਰੋਂ ਕਾਲੇ ਪਾਣੀ, ਉਮਰ ਕੈਦ

ਤੇ ਘਰ-ਘਾਟ ਦੀ ਜ਼ਬਤੀ ਵਿਚੋਂ ਲੰਘਣ ਵਾਲੇ ਗ਼ਦਰੀਆਂ ਨੇ ਤਾਂ ਸਮਾਜਵਾਦੀ ਵਿਚਾਰਧਾਰਾ ਦੇ ਨੇੜੇ ਪੁੱਜਦੀ ਆਪਣੀ ਸੋਚ ਅਤੇ ਇਸ ਸੇਧ ਵਿਚ ਆਪਣੀ ਨਿਰੰਤਰ ਸਰਗਰਮੀ ਰਾਹੀਂ ਸਾਡੇ ਲੋਕਾਂ ਅੱਗੇ ਜਨਤਕ ਅਗਵਾਈ ਦਾ ਇਕ ਮਾਡਲ ਪੇਸ਼ ਕੀਤਾ ਸੀ। ਗ਼ਦਰ ਪਾਰਟੀ ਦੇ ਜਨਰਲ ਸਕੱਤਰ ਭਾਈ ਸੰਤੋਖ ਸਿੰਘ ਨੇ ਦੇਸ਼ ਪਰਤਣ ਉਪਰੰਤ 1926 ਵਿਚ 'ਕਿਰਤੀ' ਦੇ ਪ੍ਰਕਾਸ਼ਨ ਰਾਹੀਂ ਜਿਵੇਂ ਸਮਾਜਵਾਦੀ ਵਿਚਾਰਾਂ ਦਾ ਪ੍ਰਸਾਰ ਆਰੰਭਿਆ ਅਤੇ ਵੇਲੇ ਦੇ ਸਭ ਕੌਮੀ ਆਗੂਆਂ ਨੂੰ ਸੇਧ ਪ੍ਰਦਾਨ ਕੀਤੀ, ਉਹ ਜੱਗ ਜ਼ਾਹਰ ਹੈ।

ਜ਼ਿਆਦਾਤਰ ਪੰਜਾਬ ਦੇ ਕਿਰਤੀ ਵਰਗ ਵਿਚੋਂ ਆਏ ਕੁਰਬਾਨੀ ਦੇ ਪੁੰਜ ਇਹਨਾਂ ਕੌਮ ਪ੍ਰਸਤਾਂ ਨੇ ਅੰਗਰੇਜ਼ੀ ਹਕੂਮਤ ਦੇ ਜ਼ੁਲਮ ਤਸ਼ੱਦਦ ਦਾ ਸਾਹਮਣਾ ਤਾਂ ਕੀਤਾ ਹੀ, ਇਹਨਾਂ ਨੂੰ ਵੇਲੇ ਦੀ ਧਾਰਮਿਕ ਸੱਤਾ ਦੀ ਕਰੋਪੀ ਦਾ ਵੀ ਸ਼ਿਕਾਰ ਹੋਣਾ ਪਿਆ, ਜੋ ਉਸ ਸਮੇਂ ਅੰਗਰੇਜ਼ ਸਰਕਾਰ ਦੀ ਪਿਛਲੱਗ ਬਣੀ ਹੋਈ ਸੀ। ਬਿਲਾ ਸ਼ੱਕ ਗ਼ਦਰ ਪਾਰਟੀ ਵਿਚ ਸਭ ਧਰਮਾਂ ਦੇ ਅਨੁਆਈ ਮੌਜੂਦ ਸਨ, ਜੋ ਕੁਰਬਾਨੀਆਂ ਕਰਨ ਵਿਚ ਕਿਸੇ ਵੀ ਤਰ੍ਹਾਂ ਇਕ ਜਾਂ ਦੂਜੇ ਤੋਂ ਪਿੱਛੇ ਨਹੀਂ ਸਨ। ਪਾਰਟੀ ਦੀ ਮੁੱਢਲੀ ਲੀਡਰਸ਼ਿਪ ਵਿਚ ਅਤੇ ਫਾਂਸੀ ਚੜ੍ਹ ਜਾਣ ਵਾਲੇ ਤੇ ਵੱਡੀਆਂ ਸਜ਼ਾਵਾਂ ਪਾਉਣ ਵਾਲੇ ਸੂਰਬੀਰਾਂ ਵਿਚ ਸਿੱਖਾਂ, ਮੁਸਲਮਾਨਾਂ ਤੇ ਹਿੰਦੂਆਂ ਦੀ ਸਾਂਝੀ ਸ਼ਮੂਲੀਅਤ ਇਸਦਾ ਪ੍ਰਮਾਣ ਹੈ। ਪਰ ਇਹਨਾਂ ਵਿਚ ਅਵੱਸ਼ ਹੀ ਪੰਜਾਬ ਦੀ ਨਿਮਨ ਕਿਸਾਨੀ 'ਚੋਂ ਗਏ ਸਿੱਖਾਂ ਦੀ ਗਿਣਤੀ ਜ਼ਿਆਦਾ ਸੀ। ਇਹਨਾਂ ਸਿੱਖ ਗ਼ਦਰੀਆਂ ਦੇ ਵਿਰੁੱਧ ਉਸ ਸਮੇਂ ਫ਼ੁਰਮਾਨ ਜਾਰੀ ਹੋਏ ਅਤੇ ਧਰਮ ਦੇ ਵਿਰੁੱਧ ਜਾਣ ਵਾਲਿਆਂ ਵਜੋਂ 'ਸਿੱਖ ਸਥਾਪਤੀ' ਵੱਲੋਂ ਇਹਨਾਂ ਵਿਰੁੱਧ ਭੰਡੀ ਪਰਚਾਰ ਵੀ ਹੋਇਆ। ਇਹ ਇਸ ਤੱਥ ਦੇ ਬਾਵਜੂਦ ਹੈ ਕਿ ਮਗਰੋਂ ਗੁਰਦੁਆਰਾ ਸੁਧਾਰ ਲਹਿਰ ਦੇ ਰੂਪ ਵਿਚ ਉਭਰੀ ਦੇਸ਼ ਭਗਤਕ ਚਰਿੱਤਰ ਵਾਲੀ ਮੁੱਢਲੀ ਅਕਾਲੀ ਲਹਿਰ ਵਿਚ ਵੀ ਗ਼ਦਰੀ ਸੂਰਬੀਰ ਮੂਹਰਲੀਆਂ ਸਫ਼ਾਂ ਵਿਚ ਸਨ,ਜਿਨ੍ਹਾਂ ਨੂੰ ਵੇਲੇ ਦੀ ਅਖੌਤੀ ਸਿੱਖ ਧਾਰਮਿਕ ਸੱਤਾ ਨਕਾਰਦੀ ਸੀ। ਸਮੇਂ ਦੇ ਬੀਤਣ ਨਾਲ ਗ਼ਦਰੀ ਸੂਰਬੀਰ ਕਿਰਤੀ ਕਿਸਾਨ ਲਹਿਰਾਂ ਦੇ ਪ੍ਰਮੁੱਖ ਆਗੂਆਂ ਵਜੋਂ ਸਾਹਮਣੇ ਆਉਂਦੇ ਗਏ। ਪੰਜਾਬ ਦੇ ਸਮਾਜ ਸਭਿਆਚਾਰ ਵਿਚ 1947 ਤੋਂ ਪਹਿਲਾਂ ਸਮਾਜਵਾਦੀ ਵਿਚਾਰਾਂ ਦਾ ਜੋ ਪ੍ਰਸਾਰ ਹੋਇਆ, ਉਸ ਵਿਚ ਗ਼ਦਰੀ ਦੇਸ਼ ਭਗਤਾਂ ਦਾ ਵੱਡਾ ਯੋਗਦਾਨ ਸੀ।

ਹੁਣ ਸ਼ਤਾਬਦੀ ਦੇ ਵਰ੍ਹੇ ਵਿਚ ਜਦੋਂ ਗ਼ਦਰ ਪਾਰਟੀ ਦੇ ਸੰਬੰਧ ਵਿਚ ਜਨ-ਸਮੂਹ ਵਿਚ ਇਕ ਵਿਆਪਕ ਉਭਾਰ ਨਜ਼ਰ ਆ ਰਿਹਾ ਹੈ ਤਾਂ ਉਹੀ ਅਖੌਤੀ ਸਿੱਖ ਧਿਰਾਂ ਇਤਿਹਾਸ ਨੂੰ ਪੁੱਠਾ ਗੇੜ ਦੇ ਕੇ ਗ਼ਦਰ ਪਾਰਟੀ ਦੀ ਵਿਰਾਸਤ ਨੂੰ ਹਥਿਆਉਣ ਦਾ ਯਤਨ ਕਰ ਰਹੀਆਂ ਹਨ ਜਿਨ੍ਹਾਂ ਨੇ ਲਗਾਤਾਰ ਗ਼ਦਰ ਪਾਰਟੀ ਦੀ ਦੇਣ ਨੂੰ ਸਵੀਕਾਰ ਕਰਨਾ ਤਾਂ ਪਾਸੇ ਰਿਹਾ, ਇਸਨੂੰ ਹਮੇਸ਼ਾ ਭੰਡਿਆ ਸੀ। ਐਨ ਉਵੇਂ ਜਿਵੇਂ ਸ਼ਹੀਦ ਭਗਤ ਸਿੰਘ ਦੇ ਸਿੱਖ ਪਿਛੋਕੜ ਉੱਤੇ ਪ੍ਰਸ਼ਨ-ਚਿੰਨ੍ਹ ਲਾ ਕੇ ਉਸਦੀ ਸ਼ਹਾਦਤ ਦੇ ਮਹੱਤਵ ਤੋਂ ਇਨਕਾਰੀ ਅਖੌਤੀ ਸਿੱਖ ਚਿੰਤਕ ਹਾਲਾਤ ਦੇ ਬਦਲਣ ਨਾਲ ਉਸਨੂੰ ਨਿਰੋਲ 'ਆਪਣਾ' ਬਣਾਉਣ ਦੀ ਦੌੜ ਵਿਚ ਲੱਗੇ ਹੋਏ ਹਨ, ਕੁਝ ਉਸੇ ਤਰ੍ਹਾਂ ਦਾ ਹੀ ਗ਼ਦਰ ਪਾਰਟੀ ਦੇ ਸੰਬੰਧ ਵਿਚ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਕਲ੍ਹ ਤਕ ਜੋ ਲੋਕ ਗ਼ਦਰੀਆਂ ਨੂੰ ਭੁੱਲੇ ਤੇ ਭਟਕੇ ਹੋਏ ਆਖਕੇ ਸਿੱਖ ਜਗਤ ਨੂੰ ਉਹਨਾਂ ਤੋਂ ਦੂਰੀ ਰੱਖਣ ਲਈ ਆਖਦੇ ਸਨ, ਉਹੀ 'ਫਿਕਰਮੰਦ ਸਿੱਖ' ਹੁਣ ਗ਼ਦਰੀਆਂ ਨੂੰ ਨਿਰੋਲ ਸਿੱਖ ਸੰਪਤੀ ਬਣਾਉਣ ਦੇ ਆਹਰ ਵਿਚ ਹਨ। ਇਸ ਕਿਸਮ ਦੀਆਂ ਲਿਖਤਾਂ ਸਾਹਵੇਂ ਆਈਆਂ ਹਨ ਅਤੇ ਇਸ ਭਾਵ ਦੀਆਂ ਕੁਝ ਵਿਚਾਰ-ਗੋਸ਼ਟੀਆਂ ਦਾ ਆਯੋਜਨ ਵੀ ਹੋਇਆ ਹੈ ਜਿਨ੍ਹਾਂ ਵਿਚ ਫਿਰਕੂ ਨੁਕਤਾ-ਨਿਗਾਹ ਤੋਂ ਹਿੰਦੁਸਤਾਨ ਗ਼ਦਰ ਪਾਰਟੀ ਨੂੰ ਕੌਮੀ ਲਹਿਰ ਦਾ ਇਕ ਸ਼ਾਨਦਾਰ ਅੰਗ ਦੱਸਣ ਦੀ ਥਾਂ ਨਿਰੋਲ ਇਕ ਸਿੱਖ ਧਾਰਮਿਕ ਲਹਿਰ ਬਣਾ ਕੇ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਹਿੰਦੁਸਤਾਨ ਗ਼ਦਰ ਪਾਰਟੀ ਦੇ ਗੌਰਵਮਈ ਵਿਰਸੇ ਉੱਤੇ ਇਹ ਇਕ ਬਹੁਤ ਵੱਡਾ ਹਮਲਾ ਹੈ, ਜਿਸਨੂੰ ਸ਼ੁਰੂ ਵਿਚ ਹੀ ਪਛਾੜਿਆ ਜਾਣਾ ਜ਼ਰੂਰੀ ਹੈ।

**-ਰਘਬੀਰ ਸਿੰਘ**



## ਛੇ ਕਵਿਤਾਵਾਂ: ਨਿੱਕੀਆਂ ਵੱਡੀਆਂ/ ਇੰਦਰਜੀਤ ਨੰਦਨ

### ਠਹਿਰਾਅ

ਆ ਜ਼ਰਾ ਰੁਕੀਏ
ਮੁਹੱਬਤ ਦੇ ਇਨ੍ਹਾਂ ਪਲਾਂ 'ਚ
ਇਸ ਠਹਿਰਾਅ 'ਚ
ਸ਼ਾਂਤ, ਮੌਨ ਹੋ ਜਾਈਏ
ਆ ਜ਼ਰਾ ਠਹਿਰ ਜਾਈਏ....

ਧੜਕਣ ਦੀ ਤਾਲ 'ਤੇ
ਸਾਹਾਂ ਦੇ ਸੰਗੀਤ 'ਚ
ਇਕ ਦੂਜੇ ਨੂੰ ਛੂਹੀਏ
ਜਿੱਥੇ ਹੱਥਾਂ ਨੂੰ
ਹੱਥਾਂ ਦਾ ਸਾਥ
ਮਨ ਨੂੰ ਮਨ ਦੀ ਪਿਆਸ
ਆ ਇਸ ਪਿਆਸ ਸੰਗ
ਖੂਹ ਦੀ ਮੌਣ 'ਤੇ ਬਹੀਏ
ਮੁਹੱਬਤ ਦੇ ਇਨ੍ਹਾਂ ਪਲਾਂ 'ਚ
ਪਾਣੀਆਂ ਨੂੰ
ਅਣਕਹੀ ਬਾਤ ਕਹੀਏ....

ਅਣਕਹੇ 'ਚੋਂ ਸੁਣੀਏਂ
ਤਰੰਗਾਂ ਦੀ ਭਾਸ਼ਾ ਜਾਣੀਏਂ
ਖਿਆਲਾਂ ਦਾ ਮੂਲ ਪਛਾਣੀਏਂ
ਖੁਸ਼ਬੂਆਂ 'ਚ ਘੁਲ਼ ਜਾਈਏ
ਆਪਣਾ ਰੂਪ ਵਟਾਈਏ
ਆ ਹੁਣ ਇਕ ਅਕਸ ਹੋ
ਸ਼ੀਸ਼ੇ 'ਚ ਠਹਿਰ ਜਾਈਏ...

ਆ ਜ਼ਰਾ ਰੁਕੀਏ
ਮੁਹੱਬਤ ਦੇ ਇਨ੍ਹਾਂ ਪਲਾਂ 'ਚ
ਇਸ ਠਹਿਰਾਅ 'ਚ
ਸ਼ਾਂਤ, ਮੌਨ ਹੋ ਜਾਈਏ
ਆ ਜ਼ਰਾ ਠਹਿਰ ਜਈਏ.... ❑❑

### ਅਵਾਜ਼

ਤੂੰ ਫੁੱਲ ਜਿਹਾ ਬਣਕੇ
ਕਈ ਵਾਰ ਵਿਛ ਜਾਂਦਾ ਏਂ

ਮੇਰੀ ਤਲੀ 'ਤੇ...
ਉੱਪਰ ਖਾਲੀ ਅਕਾਸ਼ 'ਚ
ਤੱਕਦਾ ਏਂ ਤਾਂ
ਮੈਂ ਹਰ ਵਾਰ
ਇਹੋ ਹੀ ਆਖਦੀ ਹਾਂ
ਜੇ ਪਹਾੜੀਆਂ 'ਤੇ ਚੜ੍ਹਨਾ
ਤਾਂ ਸੂਰਜ ਦੀ ਭਾਸ਼ਾ ਸਮਝ
ਜੇ ਝੀਲਾਂ, ਨਦੀਆਂ 'ਚ ਤਰਨਾ
ਤਾਂ ਵੇਗ ਦੀ ਲਗਾਮ ਕੱਸ
ਆਪਣੇ ਅੰਦਰ ਉੱਤਰਨਾ
ਤਾਂ ਸਜੱਗ ਰਹਿਣਾ ਸਿੱਖ
ਪਰ ਤੈਨੂੰ ਮੇਰੇ ਬੋਲਾਂ ਵੱਲ
ਪਿੱਠ ਕਰਕੇ ਜੰਗਲ ਵਿਚੋਂ
ਅਵਾਜ਼ ਸੁਣਨਾ ਪਤਾ ਨਹੀਂ
ਕਿਉਂ ਚੰਗਾ ਲੱਗਦਾ.....
ਕਈ ਵਾਰ ਸੋਚਦੀ ਹਾਂ
ਜੰਗਲ ਚ ਵਾਸ ਕਰਕੇ
ਤੈਨੂੰ ਅਵਾਜ਼ ਦਿਆਂ
ਤਾਂ ਤੂੰ ਕਿਵੇਂ ਮੇਰੇ ਵੱਲ
ਕੰਨ ਕਰ ਖਲੋ ਜਾਵੇਂ....?
..................
ਸਿੱਧੀ ਜ਼ਿੰਦਗੀ ਤੈਨੂੰ
ਰਾਸ ਨਹੀਂ ਸ਼ਾਇਦ....□□

## ਧੁੰਦ-ਕੋਹਰਾ

ਕਿੰਨਾ ਚੰਗਾ ਹੁੰਦਾ
ਅਸੀਂ ਉਦੋਂ ਮਿਲਦੇ
ਜਦੋਂ ਧੁੰਦ ਤੇ ਕੋਹਰੇ ਦੀ
ਚਾਦਰ ਓੜ੍ਹਨ ਲਈ
ਨਿੱਘ ਦੀ ਲੋੜ ਹੁੰਦੀ
ਸਾਡੇ ਪ੍ਰੇਮ ਨੇ
ਬਸੰਤ ਦੇ ਬੂਹੇ
ਦਸਤਕ ਦੇਣੀ ਸੀ
ਤਾਂ ਮੁਰਝਾਈਆਂ ਪੱਤੀਆਂ ਨੇ
ਆਪਣੇ ਸਿਰ ਸੂਰਜ ਵੱਲ
ਕਰ ਲੈਣੇ ਸੀ..



ਫੁੱਲਾਂ ਦੀਆਂ ਡੋਡੀਆਂ ਨੂੰ
ਫਲ ਪੈਣ ਤੀਕ
ਅਸੀਂ ਉੱਥੇ ਹੀ ਰਹਿੰਦੇ
ਤਾਂ ਸਾਰੀ ਕਾਇਨਾਤ ਨੇ
ਕਿੰਨਾ ਧੰਨਵਾਦੀ ਹੋਣਾ ਸੀ...
ਚੰਗਾ ਹੁੰਦਾ ਨਾ
ਜੇ ਅਸੀਂ ਉਦੋਂ ਮਿਲਦੇ ....□□

## ਪਾਣੀ

ਜੀਵਨ ਦਾ ਮੂਲ ਭੇਤ
ਜਦ ਇਸਨੇ ਜਾਣਿਆ
ਤਾਂ ਉਤਪਤੀ ਤੁਰ ਪਈ
ਆਪਣੇ ਰਾਹ...□□

## ਚੰਨ

ਧਰਤੀ ਦੀ ਪਰਿਕਰਮਾ 'ਚ
ਯੁੱਗ ਬੀਤੀ ਗਏ....
...... ਵਿਛੋੜਾ ਅਜੇ ਤੀਕ
ਦੂਰ ਨਾ ਹੋਇਆ□□

## ਕੁਦਰਤ ਦਾ ਹੁਨਰ

ਅਸੀਂ ਕੱਚੇ ਘਰਾਂ 'ਚ
ਰਹਿੰਦੇ ਸਾਂ
ਤਦ ਵੀ ਬਣਾਉਂਦੀ ਸੀ
ਘਰੀਣੀ ਆਪਣਾ ਘਰ
ਅੱਜ ਪੱਕੇ ਘਰਾਂ 'ਚ ਵੀ
ਉਹ ਬਾਣਾਉਂਦੀ
ਮਿੱਟੀ ਪਾਣੀ ਨਾਲ
ਆਪਣਾ ਕੱਚਾ ਘਰ
ਬਿਜੜੇ ਨੇ ਕਿਸ
ਵਿਸ਼ਵ ਵਿਦਿਆਲੇ ਤੋਂ ਕੀਤਾ ਹੈ
ਸ਼ਿਲਪ ਕਲਾ ਦਾ ਕੋਰਸ?
ਕੁਦਰਤ ਨੇ ਹਰ ਕਿਸੇ ਨੂੰ
ਆਪਣਾ ਆਪਣਾ
ਹੁਨਰ ਬਖ਼ਸ਼ਿਆ ਹੈ.....□□

(ਗਲੀ ਨੰ: 2, ਨਿਊ ਕਲੋਨੀ, ਬਜਵਾੜਾ, ਊਨਾ ਰੋਡ, ਹੁਸ਼ਿਆਰਪੁਰ)

# ਅੱਠ ਗ਼ਜ਼ਲਾਂ/ ਅਨੂ ਬਾਲਾ

*'ਰੁੱਖ-ਰਬਾਬ' ਨਾਂ ਦਾ ਅਨੂ ਬਾਲਾ ਦਾ ਗ਼ਜ਼ਲ ਸੰਗ੍ਰਹਿ ਚੇਤਨਾ ਪ੍ਰਕਾਸ਼ਨ, ਲੁਧਿਆਣਾ ਵੱਲੋਂ ਹੁਣੇ ਹੁਣੇ ਛਪ ਕੇ ਆਇਆ ਹੈ। ਗ਼ਜ਼ਲ ਸੰਗ੍ਰਹਿ ਨੂੰ ਵਾਚਣ 'ਤੇ ਸਪਸ਼ਟ ਹੁੰਦਾ ਹੈ ਕਿ ਇਸ ਲੇਖਿਕਾ ਨੂੰ ਗ਼ਜ਼ਲ ਲਿਖਣ ਉੱਤੇ ਚੋਖੀ ਮੁਹਾਰਤ ਹੈ। ਪੇਸ਼ ਹਨ ਨਵੀਂ ਪੀੜ੍ਹੀ ਦੀ ਇਸ ਸੰਭਾਵਨਾ ਭਰਪੂਰ ਕਵਿੱਤਰੀ ਦੀਆਂ ਕੁਝ ਗ਼ਜ਼ਲਾਂ:*

1

ਖਿੜੀ ਖ਼ਾਹਿਸ਼ ਖ਼ਿਆਲਾਂ ਦੀ, ਜ਼ਮਾਨੇ ਤੋਂ ਡਰੀ ਹੋਈ
ਸਲਾਮਤ ਰੰਗ ਨੇ, ਪਰ ਮਹਿਕ ਹੈ ਅੰਦਰੋਂ ਮਰੀ ਹੋਈ

ਜਦੋਂ ਉਹ ਠੀਕਰਾਂ ਹੋਈ ਤਾਂ ਸਭ ਅਫ਼ਸੋਸ ਕਰਦੇ ਨੇ
ਨਾ ਲਾਏ ਹੋਂਠ ਜਦ ਮਮਤਾ ਦੀ ਗਾਗਰ ਸੀ ਭਰੀ ਹੋਈ

ਮੈਂ ਸਾੜਾਂ ਆਪਣਾ ਤਨ-ਮਨ ਤਾਂ ਘਰ ਤੇਰਾ ਕਰਾਂ ਰੌਸ਼ਨ
ਤੇਰੀ ਦਹਿਲੀਜ਼ 'ਤੇ ਜਿਉਂ ਮੋਮਬੱਤੀ ਹਾਂ ਧਰੀ ਹੋਈ

ਜਦੋਂ ਔੜਾਂ ਨੇ ਹੁਣ, ਅੱਥਰੂ ਹੀ ਦਿਲ ਦਾ ਬਾਗ਼ ਸਿੰਜਦੇ ਨੇ
ਤੇਰੀ ਬਰਸਾਤ ਵਿਚ ਦੱਸੀਂ ਭਲਾ ਮੈਂ ਕਦ ਹਰੀ ਹੋਈ

ਉਹ ਦੀਵਾ ਬੁਝ ਗਿਆ ਪਰ ਬਚ ਗਏ ਪਰਦੇ ਮੇਰੇ ਘਰ ਦੇ
ਹਨੇਰੀ ਤੇਜ਼ ਸੀ, ਘਟਨਾ ਚਲੋ ਇਹ ਵੀ ਖ਼ਰੀ ਹੋਈ

ਮੈਂ ਮਾਫ਼ੀ ਦੀ ਜਗ੍ਹਾ ਢੁਕਵੀਂ ਸਜ਼ਾ ਦੀ ਮੰਗ ਕਰਦੀ ਹਾਂ
ਖੜ੍ਹੀ ਮਨ ਦੇ ਕਟਹਿਰੇ ਵਿਚ ਗੁਨਾਹਾਂ ਦੀ ਭਰੀ ਹੋਈ

ਨਾ ਝੱਲਣ 'ਨ੍ਹੇਰੀਆਂ ਏਦਾਂ ਕਿ ਚਾਹਤ ਖ਼ਾਕ ਹੋ ਜਾਵੇ
ਦੁਆ ਕਰਦੀ ਹੈ, ਡਾਲੀ ਤੋਂ ਹਰੀ ਪੱਤੀ ਝੜੀ ਹੋਈ

2

ਮੈਂ ਆਪਣੀ ਹੈਸੀਅਤ ਕੰਕਰ ਤੋਂ ਕੋਹੇਨੂਰ ਕਰਦੀ ਹਾਂ
ਤੇ 'ਸੋਹਣੀ' ਹੋਣ ਦੇ ਇਲਜ਼ਾਮ ਨੂੰ ਮਨਜ਼ੂਰ ਕਰਦੀ ਹਾਂ

ਮਚਲਦੇ ਦਿਲ ਦੇ ਦਰਿਆ ਨੂੰ ਥਲਾਂ ਦਾ ਵਾਸਤਾ ਦੇ ਕੇ
ਸਮੁੰਦਰ ਦੀ ਜੁਦਾਈ ਸਹਿਣ ਨੂੰ ਮਜਬੂਰ ਕਰਦੀ ਹਾਂ

ਮੈਂ ਬਣ ਧਰਤੀ ਉਗਾਵਾਂ ਕੁੱਖ ਵਿਚੋਂ ਰੰਗ ਤੇ ਖ਼ੁਸ਼ਬੋ
ਤੇ ਸੂਰਜ ਬਣ ਕੇ ਹਰ ਜ਼ੱਰੇ ਨੂੰ ਨੂਰੋ ਨੂਰ ਕਰਦੀ ਹਾਂ

ਜਦੋਂ ਡੁੱਬਾਂ ਤਾਂ ਬਸ ਚਿੰਤਨ ਦੇ ਸਾਗਰ 'ਚੋਂ ਉਦੈ ਹੋਵਾਂ
ਜਗਾ ਕੇ ਰੌਸ਼ਨੀ ਮਸਤਕ 'ਚੋਂ, 'ਨ੍ਹੇਰੇ ਦੂਰ ਕਰਦੀ ਹਾਂ



ਖਿੜਾਂ ਪੱਥਰਾਂ 'ਚੋਂ, ਉੱਗਾਂ ਰਾਖ਼ 'ਚੋਂ, ਪਿੰਜਰੇ 'ਚ ਵੀ ਚਹਿਕਾਂ
ਤੇਰੇ ਦਸਤੂਰ ਦੇ ਸ਼ੀਸ਼ੇ ਨੂੰ ਚਕਨਾਚੂਰ ਕਰਦੀ ਹਾਂ

ਥਲਾਂ ਵਿਚ ਸਾੜਦੇ ਭਾਵੇਂ, ਝਨਾਂ ਵਿਚ ਡੋਬ ਦੇ ਮੈਨੂੰ
ਮੈਂ ਤੇਰੇ ਪਿਆਰ ਖ਼ਾਤਰ ਹਰ ਸਜ਼ਾ ਮਨਜ਼ੂਰ ਕਰਦੀ ਹਾਂ

ਲਹੂ ਵਿਚ ਰੰਗ ਕੇ ਲਫ਼ਜ਼ਾਂ ਨੂੰ ਸ਼ਿਅਰਾਂ ਦੀ ਵਫ਼ਾ ਪਾਲਾਂ
ਮੈਂ ਦਿਲ ਨੂੰ ਬਾਲ ਕੇ ਗ਼ਜ਼ਲਾਂ ਨੂੰ ਨੂਰੋ-ਨੂਰ ਕਰਦੀ ਹਾਂ।

3

ਮਰ-ਮਰ ਕੇ ਬਲ ਰਹੀ ਹਾਂ, ਏਦਾਂ ਪਿਘਲ ਰਹੀ ਹਾਂ
ਗ਼ਜ਼ਲਾਂ ਤੇ ਨਗ਼ਮਿਆਂ ਦੀ ਸੂਰਤ 'ਚ ਢਲ ਰਹੀ ਹਾਂ

ਇਕ ਲਹਿਰ ਤੜਪਦੀ ਹਾਂ ਕੰਢਿਆਂ ਦੀ ਕੈਦ ਅੰਦਰ
ਜਿੰਨਾਂ ਉਛਾਲੇ ਦਰਿਆ, ਓਨਾ ਉਛਲ ਰਹੀ ਹਾਂ

ਅਜ਼ਲਾਂ ਤੋਂ ਕੈਦ ਮੈਨੂੰ, ਉਮਰਾਂ ਦੀ ਹੈ ਗ਼ੁਲਾਮੀ
'ਬੇਟੀ' ਤੋਂ 'ਵਹੁਟੀ' ਬਣ ਕੇ ਪਿੰਜਰਾ ਬਦਲ ਰਹੀ ਹਾਂ

ਵਹਿਣਾਂ 'ਚ ਵਹਿ ਗਈ ਸੀ, ਭੰਵਰਾਂ 'ਚ ਗੁੰਮ ਗਈ ਸੀ
ਗੁਜ਼ਰੇ ਤੂਫ਼ਾਨ ਮਗਰੋਂ ਹੁਣ ਮੈਂ ਸੰਭਲ ਗਈ ਹਾਂ

ਕੁਝ ਖ਼ਾਬ ਪਿਆਰ ਵਾਲੇ, ਤੇ ਫ਼ਰਜ਼ ਦੀ ਹਕੀਕਤ
ਇਕ ਜਿਸਮ ਹਾਂ ਮੈਂ ਕਿੰਨੇ ਸਿਵਿਆਂ 'ਚ ਬਲ ਰਹੀ ਹਾਂ

ਜਿਉਂਦੀ ਜ਼ਮੀਰ ਹੋ ਕੇ, ਰੂਹ ਨੂੰ ਜ਼ਰਾ ਜਗਾ ਕੇ
ਸਿਲ-ਪੱਥਰਾਂ ਦੇ ਘੇਰੇ ਵਿਚੋਂ ਨਿਕਲ ਰਹੀ ਹਾਂ

ਮੈਂ ਕੈਨਵਸ 'ਤੇ ਥਲ ਵਿਚ ਦਰਿਆ ਵੀ ਵਾਹ ਦਿਆਂਗੀ
ਹੁਣ ਸੋਚ ਦਾ ਸਲੀਕਾ ਪੂਰਾ ਬਦਲ ਰਹੀ ਹਾਂ

4

ਅਸਾਡੀ ਹੋਂਦ ਦਾ ਗੁੰਬਦ ਨਾ ਹੁਣ ਤੈਥੋਂ ਹਿਲਾ ਹੋਣਾ
ਨਾ ਦੇ ਕੇ ਬਦਦੁਆ ਵੀ ਜਿਸਮ ਨੂੰ ਪੱਥਰ ਬਣਾ ਹੋਣਾ

ਇਹ ਧਰਤੀ ਗਰਕ ਜਾਏਗੀ ਤੇ ਅੰਬਰ ਪਿਘਲ ਜਾਏਗਾ
ਤੁਹਾਥੋਂ ਚਾਹ ਕੇ ਵੀ ਚਿੜੀਆਂ ਦਾ ਚੰਬਾ ਨਾ ਮੁਕਾ ਹੋਣਾ

ਇਹ ਮੌਸਮ ਹੋਰ ਤਪਦਾ ਹੈ, ਇਹ ਸੂਰਜ ਹੋਰ ਮਘਦਾ ਹੈ
ਮੈਂ ਜਦ ਵੀ ਸੁੱਕੀਆਂ ਵੇਲਾਂ ਦਾ ਮੰਗਦੀ ਹਾਂ ਹਰਾ ਹੋਣਾ

ਨਾ ਕੋਈ ਲਾਲਸਾ ਮੁਕਤੀ ਦੀ, ਨਾ ਨਿਰਵਾਣ ਦੀ ਇੱਛਾ
ਉਨ੍ਹਾਂ ਨੂੰ ਚੋਗ ਦੀ ਖ਼ਾਤਰ ਪਿਆ ਘਰ ਤੋਂ ਵਿਦਾ ਹੋਣਾ

ਸਮੁੰਦਰ ਉਛਲਿਆ, ਤੜਪੀ ਨਦੀ, ਬਿਹਬਲ ਘਟਾ ਹੋਈ
ਖ਼ਰੇ ਕਿਸ-ਕਿਸ ਨੇ ਮੇਰੀ ਤਿਸ਼ਨਗੀ ਨੂੰ ਪਰਖਿਆ ਹੋਣਾ

ਤੂੰ ਜਿੱਤ ਸਕਦੈਂ ਪਲਾਂ ਵਿਚ ਫੁੱਲ ਵਰਗੇ ਜਿਸਮ ਦੀ ਕੁਟੀਆ
ਨਹੀਂ ਤੈਥੋਂ ਫ਼ਤਹਿ ਖ਼ੁਸ਼ਬੂ ਜਿਹੀ ਰੂਹ ਦਾ ਕਿਲਾ ਹੋਣਾ

ਖ਼ਿਜ਼ਾਂ ਆਈ ਹੈ ਬੂਹੇ 'ਤੇ ਅਤੇ ਬੇਰੰਗ ਹੈ ਮੌਸਮ
ਬਹਾਰਾਂ ਸੰਗ ਵੀ ਪਰ ਹੁਣ ਨਹੀਂ ਸਾਥੋਂ ਨਿਭਾ ਹੋਣਾ

5

ਗਰਾਂ, ਬਸਤੀ, ਨਗਰ ਸਭ 'ਨ੍ਹੇਰ ਦੀ ਬੁੱਕਲ 'ਚ ਪਾ ਦਿੱਤੇ
ਹਵਾ ਨੇ ਮਾਰ ਪੱਲਾ ਜਗੇ ਦੀਵੇ ਬੁਝਾ ਦਿੱਤੇ

ਕਿਤੇ ਸੁਪਨੇ 'ਚ ਵੀ ਸੂਰਜ ਦਾ ਚਿਹਰਾ ਦੇਖ ਨਾ ਲਈਏ
ਉਨ੍ਹਾਂ ਨੇ ਨੀਂਦ ਦੀ ਨਗਰੀ 'ਚ ਵੀ ਪਹਿਰੇ ਬਿਠਾ ਦਿੱਤੇ

ਜੇ ਮੇਰੀ ਰੂਹ ਦਾ ਖ਼ਾਲੀਪਨ ਦਿਖਾ ਦਿੰਦੇ, ਖ਼ਰਾ ਕਰਦੇ
ਤੁਸੀਂ ਸ਼ੀਸ਼ੇ ਦੇ ਟੁਕੜੇ ਕਿਸ ਲਈ ਰਾਹੀਂ ਖਿੰਡਾ ਦਿੱਤੇ

ਘਟਾਵਾਂ ਸੰਗ ਮੁਹੱਬਤ ਨਿਭਣ ਦੀ ਜਦ ਮੈਂ ਦੁਆ ਮੰਗੀ
ਉਨ੍ਹੇ ਥਲ ਹੂੰਝ ਕੇ ਸਾਰੇ ਮੇਰੀ ਝੋਲੀ 'ਚ ਪਾ ਦਿੱਤੇ

ਹਿਫ਼ਾਜ਼ਤ 'ਤੇ ਮੁਹੱਬਤ ਬਣ ਕੇ ਵਰ੍ਹਿਆ ਨਾ ਤੂੰ ਰੁੱਖਾਂ 'ਤੇ
ਭਰੇ ਹੋਏ ਪਿਆਰ ਦੇ ਬੱਦਲ ਸਮੁੰਦਰ 'ਤੇ ਲੁਟਾ ਦਿੱਤੇ

ਤੁਸੀਂ ਤਾਂ ਦੇ ਗਏ ਸੀ ਖ਼ਾਰ ਗ਼ਮ ਦੇ ਹੱਸ ਕੇ ਸਾਨੂੰ
ਅਸੀਂ ਕਵਿਤਾ ਦਾ ਮੰਤਰ ਮਾਰਿਆ ਤੇ ਫੁੱਲ ਬਣਾ ਦਿੱਤੇ

6

ਸਿਆਹ ਅੰਬਰ 'ਤੇ ਲਿਸ਼ਕਣ ਦਾ ਇਸ਼ਾਰਾ ਕਰ ਗਿਆ ਕੋਈ
ਮੈਂ ਕਣ ਸੀ ਰੇਤ ਦਾ ਅੜੀਓ, ਸਿਤਾਰਾ ਕਰ ਗਿਆ ਕੋਈ

ਉਦ੍ਹੇ ਚਿਹਰੇ ਦਾ ਚਾਨਣ ਘੁਲ ਗਿਆ ਲਹਿਰਾਂ ਦੀ ਧੜਕਣ ਵਿਚ
ਨਦੀ ਕੰਢੇ ਜੋ ਚੰਨ ਬਣ ਕੇ ਉਤਾਰਾ ਕਰ ਗਿਆ ਕੋਈ

ਬਣਾ ਖ਼ਾਰਾਂ ਜਿਹੀ ਤਾਸੀਰ ਨੂੰ ਫੁੱਲਾਂ ਦਾ ਗੁਲਦਸਤਾ
ਤੇ ਮੇਰੇ ਦਿਲ ਨੂੰ ਵੀ ਪੱਥਰ ਤੋਂ ਪਾਰਾ ਕਰ ਗਿਆ ਕੋਈ



ਉਦ੍ਹੀ ਮੂਰਤ ਸਥਾਪਤ ਹੋ ਗਈ ਸੀਨੇ 'ਚ ਰੱਬ ਬਣ ਕੇ
ਕਿ ਖੰਡਰ ਦਿਲ ਨੂੰ ਇੰਞ ਠਾਕੁਰ ਦੁਆਰਾ ਕਰ ਗਿਆ ਕੋਈ

ਨਦੀ ਦਾ ਤੋੜ ਕੇ ਜਪ-ਤਪ ਤੇ ਕਰਕੇ ਭੰਗ ਮਰਿਆਦਾ
ਕਿ ਆਪਣੀ ਪਿਆਸ ਤੋਂ ਆਖ਼ਿਰ ਕਿਨਾਰਾ ਕਰ ਗਿਆ ਕੋਈ

ਪੜ੍ਹਾ ਕੇ ਪਿਆਰ ਦੇ ਅੱਖਰ ਤੇ ਦੇ ਦਰਦ ਦੀ ਵਿੱਦਿਆ
ਇਹ ਬਸਤਾ ਜ਼ਿੰਦਗੀ ਦਾ ਹੋਰ ਭਾਰਾ ਕਰ ਗਿਆ ਕੋਈ

7

ਡਾਚੀ ਦੀ ਪੈੜ ਦੇ ਮੈਂ ਜਾ ਸਕਦੀ ਮਗਰ ਨਹੀਂ
ਦਹਿਲੀਜ਼ ਦੇ ਹਿੱਸੇ ਕਦੇ ਆਇਆ ਸਫ਼ਰ ਨਹੀਂ

ਮੈਨੂੰ ਜੇ ਪੜ੍ਹ ਲਵੇ ਤਾਂ ਬਹਿ ਜਾਵਾਂ ਜ਼ੁਬਾਨ 'ਤੇ
ਇਕ ਗੂੜ੍ਹ ਫ਼ਲਸਫ਼ਾ ਹਾਂ ਮੈਂ ਕਮਦਿਲ ਸਤਰ ਨਹੀਂ

ਤੇਰੇ ਹੀ ਨੀਲਕੰਠ ਦੀ ਚਰਚਾ ਹੈ ਹਰ ਜਗ੍ਹਾ
ਸਾਡੇ ਲਹੂ 'ਚ ਫੈਲਦੀ ਵਿਸ਼ ਦੀ ਖ਼ਬਰ ਨਹੀਂ

ਚਲਦੇ ਹੀ ਰਹਿੰਦੇ ਨੇ ਸਦਾ ਇਹ ਜੋਗੀਆਂ ਦੇ ਵਾਂਗ
ਪੌਣਾਂ ਦਾ, ਪਾਣੀ ਦਾ ਕਦੇ ਮੁੱਕਦਾ ਸਫ਼ਰ ਨਹੀਂ

ਤਪਦੇ ਥਲਾਂ ਦੇ ਜਿਸਮ ਨੂੰ ਉਹ ਪਾਰ ਕਰ ਗਏ
ਵਿਚ ਛਲਕਦੀ ਰੂਹ ਦੀ ਨਦੀ ਆਈ ਨਜ਼ਰ ਨਹੀਂ

ਹੁਣ ਉਡਦੀਆਂ ਚਿੜੀਆਂ ਦਾ ਹੀ ਕਰਦੇ ਨੇ ਉਹ ਸ਼ਿਕਾਰ
ਪਾਉਂਦੇ ਨਹੀਂ ਪਿੰਜਰੇ 'ਚ ਤੇ ਕੱਟਦੇ ਵੀ ਪਰ ਨਹੀਂ

ਤਦ ਤਕ ਨਾ ਪਿੱਛਾ ਛੱਡਦੀਆਂ ਗੁਸਤਾਖ਼ 'ਨ੍ਹੇਰੀਆਂ
ਜਦ ਤਕ ਕਿ ਫੁੱਲ ਟੁੱਟ ਕੇ ਜਾਂਦੇ ਬਿਖਰ ਨਹੀਂ

ਉੱਗਦਾ ਨਹੀਂ ਕੁਝ, ਮਨ ਤਾਂ ਹੁਣ ਬੰਜਰ ਹੀ ਹੋ ਗਿਆ
ਧੁੱਪਾਂ ਤਪਣ, ਕਣੀਆਂ ਵਰ੍ਹਨ, ਕੋਈ ਅਸਰ ਨਹੀਂ

8

ਇਹ ਖ਼ੁਦੀ ਦੀ ਪਰਤ ਹੈ, ਹਉਮੈਂ ਦਾ ਜਾਂ ਵਿਖਿਆਨ ਹੈ
ਤੇਰਿਆਂ ਹੋਂਠਾਂ 'ਤੇ ਇਹ ਜੋ ਤਨਜ਼ੀਆ ਮੁਸਕਾਨ ਹੈ

ਰੁਕਮਣੀ, ਰਾਧਾ ਤੇ ਮੀਰਾ, ਸਭ ਹਜ਼ੂਰੀ ਵਿਚ ਤੇਰੀ
ਫੇਰ ਕਿਉਂ ਬੇਚੈਨ ਤੇਰੀ ਬੰਸਰੀ ਦੀ ਤਾਨ ਹੈ

ਦਰਦ ਦੇ ਮਾਰੂਥਲਾਂ ਵਿਚ ਦਿਨਕਟੀ ਦੇ ਵਾਸਤੇ
ਸ਼ੁਕਰ ਕਿ ਬਾਕੀ ਅਜੇ ਯਾਦਾਂ ਦਾ ਨਖ਼ਲਿਸਤਾਨ ਹੈ

ਤਰਲ ਹੋ ਕੇ ਵਗ ਪਿਆ ਸਹਿਰਾ ਨਦੀ ਵੱਲ ਆਪ ਹੀ
ਹੁਣ ਉਦ੍ਹੇ ਰਸਤੇ 'ਚ ਕੀ ਪਰਬਤ ਤੇ ਕੀ ਮੈਦਾਨ ਹੈ

ਜਾਣਦੀ ਹਾਂ ਖੰਭ ਨੇ ਬੇਚੈਨ ਮੇਰੇ, ਪਰ ਅਜੇ
ਆਲ੍ਹਣੇ ਦੇ ਬੇਪਰੇ ਬੋਟਾਂ 'ਚ ਮੇਰੀ ਜਾਨ ਹੈ

[ਮੁਹੱਲਾ ਅਟਾਰੀ ਵਾਲਾ, ਆਨੰਦਪੁਰ ਸਾਹਿਬ-140 118]

## ਤਿੰਨ ਗ਼ਜ਼ਲਾਂ/ ਕਮਲ ਨੇਤਰ

### ਇਕ

ਗ਼ੁਲਾਬਾਂ ਦਾ ਨ ਹੋਵੇ ਰੰਗ ਕੁਝ ਕਮ ਤ੍ਰੇਲ ਬਰਸਣ 'ਤੇ
ਲਹੂ ਜ਼ਖ਼ਮੀ ਪਰਿੰਦਾ ਉੱਡ ਰਿਹਾ ਫੁੱਲਾਂ 'ਚ ਭਰ ਜਾਏ।

ਹਨੇਰਾ ਤਾਂ ਹੈ ਪਛਤਾਵਾ, ਤਰਸਦੈ ਰੌਸ਼ਨੀ ਖ਼ਾਤਰ
ਉਹ ਨੰਨ੍ਹਾ ਦੀਪ ਬਲ਼, ਨ੍ਹੇਰੇ ਨੂੰ, ਯਾਰੋ, ਮਾਫ਼ ਕਰ ਜਾਏ।

ਨ ਡਿਗ ਜਾਵੇ ਪਰਿੰਦਾ ਉਡ ਰਿਹਾ, ਹਮਦਰਦ ਇਕ ਸੋਚੇ
ਉਹ ਏਦਾਂ ਸੋਚ ਕੇ ਵੀ ਪਰ ਪਰਿੰਦੇ ਦੇ ਕੁਤਰ ਜਾਏ।

ਮਿਰਾ ਸਾਯਾ ਜਦੋਂ ਵੀ ਧੁੱਪ 'ਚ ਦੇਖਾਂ, ਜਾਪਦੈ ਮੈਨੂੰ
ਕਿ ਮੈਨੂੰ ਛੂਹ ਕੇ ਸੂਰਜ ਰੰਗ ਬਦਲੇ ਤੇ ਉਹ ਠਰ ਜਾਏ।

ਹਰਿਕ ਟੁੱਟਦੇ ਸਿਤਾਰੇ ਨੂੰ ਨਜ਼ਰ ਇਹ ਰੌਸ਼ਨੀ ਵੰਡੇ
ਜਦੋਂ ਵੀ ਰਾਤ ਨੂੰ ਅੰਬਰ 'ਤੇ ਇਹ ਮੇਰੀ ਨਜ਼ਰ ਜਾਏ।

ਲਵੇ ਜੋ ਗੋਦ ਪੱਤਾ ਟੁੱਟਿਆ ਇਕ ਲਹਿਰ, ਹੁਣ ਉਹ ਵੀ
ਦੁਆ ਕਰਦਾਂ ਕਿ ਲੱਗੇ ਪਾਰ, ਦਰਿਆ 'ਚੋਂ ਗੁਜ਼ਰ ਜਾਏ।

ਕਦੇ ਫੁੱਲ ਦੇਖਦਾ ਉਹ ਧਰਤ 'ਤੇ, ਅੰਬਰ 'ਤੇ ਜਾਂ ਤਾਰਾ
ਉਹ ਅੱਖ ਵਾਲ਼ਾ ਇਵੇਂ ਫੁੱਲ ਤੋਂ ਸਿਤਾਰੇ ਤਕ ਬਿਖਰ ਜਾਏ।

ਹਰਿਕ ਰਹਿ ਜਾਏ ਇਕ ਸਾਯਾ ਜਦੋਂ ਚਾਨਣ 'ਚ ਉਹ ਜਾਏ
ਇਵੇਂ ਚਾਨਣ 'ਚ ਪਿਘਲੇ ਹਰ ਕੁਈ, ਇਉਂ ਹਰਿਕ ਖਰ ਜਾਏ।

ਪਰਿੰਦੇ ਦੀ ਬਹੁਤ ਵੱਡੀ ਹੈ ਹਸਤੀ, ਉਹ ਜਦੋਂ ਉੱਡੇ
ਹਵਾ ਵਿਚ ਜਾਨ ਪਾ ਜਾਏ, ਹਵਾ ਵਿਚ ਰੰਗ ਭਰ ਜਾਏ।

ਗਿਰੇ ਬਿਜਲੀ ਮਿਰੇ ਘਰ 'ਤੇ ਨਹੀਂ ਇਤਰਾਜ਼ ਹੈ ਮੈਨੂੰ
ਚੜ੍ਹੇ ਉਹ ਰੰਗ ਅਸਮਾਨੀ ਤੇ ਮੇਰਾ ਘਰ ਨਿਖਰ ਜਾਏ।



ਉਦ੍ਹੇ ਹੋਂਠਾਂ ਤੋਂ ਮੇਰਾ ਨਾਂਅ ਲਿਆ ਜਾਵੇ ਜਦੋਂ, ਲੱਗੇ
ਕਿਨਾਰੇ ਤੋਂ ਮੁਸਾਫਿਰ ਜਿਉਂ ਸਮੁੰਦਰ ਵਿਚ ਉਤਰ ਜਾਏ।

ਉਦ੍ਹੇ ਚਿਹਰੇ ਨੂੰ ਨਾਂਅ ਮੇਰਾ ਬਣਾਵੇ ਰੰਗ ਇਕ ਯਾਰੋ!
ਮਿਰਾ ਨਾਂਅ ਲੈਂਦਿਆਂ ਹੀ ਓਸ ਦਾ ਚਿਹਰਾ ਉਤਰ ਜਾਏ।

### ਦੋ

ਰੂਹ ਵਰਗੀ ਛਾਂ ਮਿਰੀ ਚਾਨਣ ਹਰਿਕ ਵਿਚ ਦਿਖ ਰਹੀ
ਅੱਧਾ ਹਰ ਚਾਨਣ 'ਚ ਜਿਉਣਾ, ਅੱਧਾ ਸੀ ਮਰਨਾ ਪਿਆ।

ਜਾਪਿਆ ਦੀਵਾਰ ਦਾ ਦੀਵਾ ਬੁਝਾ ਦਿੱਤਾ ਸੀ ਮੈਂ
ਬੰਦ ਦਰਵਾਜ਼ਾ ਜਦੋਂ ਸੀ ਰਾਤ ਨੂੰ ਕਰਨਾ ਪਿਆ।

ਦਰਿਆ ਦੇ ਕੰਢੇ ਤੋਂ ਕਰਦਾ ਮੈਂ ਕਿਵੇਂ ਖੁਦ ਨੂੰ ਜੁਦਾ?
ਕੰਢੇ 'ਤੇ ਹੋ ਕੇ ਵੀ ਤਾਂ ਹੀ, ਦੋਸਤੋ ਖਰਨਾ ਪਿਆ।

ਅਪਣਾ ਹੀ ਹਾਸਾ ਕਦੇ ਸੀ ਗੂੰਜ ਦਿਲ ਦੀ ਜਾਪਿਆ
ਹੱਸ ਕੇ, ਤਨਹਾ ਹੋਣਾ ਵੀ, ਇਉਂ, ਦੋਸਤੋ, ਜਰਨਾ ਪਿਆ।

ਮੇਰੇ ਦੇਖਣ ਹੀ 'ਤੇ ਹਰ ਚਿੱਤਰ ਮੁਕੰਮਲ ਹੋ ਗਿਆ
ਹੋਰ ਕੋਈ ਰੰਗ ਚਿੱਤਰ ਵਿਚ ਨਾ ਫਿਰ ਭਰਨਾ ਪਿਆ।

ਬੁਝ ਗਿਆ ਦੀਵਾ ਮੜ੍ਹੀ 'ਤੇ, ਦੇਖੋ, ਜਲਦੇ ਸਾਰ ਹੀ
ਅੱਗ ਨੂੰ ਮੈਨੂੰ ਹੀ ਛੂਹ ਕੇ ਅੰਤ ਨੂੰ ਠਰਨਾ ਪਿਆ।

ਜੇ ਸਮਝ ਅਪਣਾ ਕੁਈ ਚਾਨਣ ਨੇ ਪਾ ਦਿੱਤਾ ਸਵਾਲ
ਕੀ ਕਹਾਂਗਾ, ਸੋਚ ਕੇ, ਦਰਪਣ ਤੋਂ ਸੀ ਡਰਨਾ ਪਿਆ।

ਮਾਂ ਵੀ ਹੈ, ਖ਼ਾਮੋਸ਼ ਵੀ ਹੈ, ਹਮਸਫਰ ਵੀ ਧਰਤ ਹੈ
ਸੋਚ ਕੇ ਇਹ, ਬੋਚ ਕੇ ਸੀ ਹਰ ਕਦਮ ਧਰਨਾ ਪਿਆ।

ਰਾਹ ਨੂੰ ਕੋਈ ਖਬਰ ਤੇ ਨਾ ਹੀ ਮੰਜ਼ਿਲ ਨੂੰ ਪਤਾ
ਇਕ ਸਫਰ ਐਸਾ ਵੀ ਮੈਨੂੰ, ਦੋਸਤੋ, ਕਰਨਾ ਪਿਆ।

### ਤਿੰਨ

ਵਕਤ ਉਹ ਆਇਆ ਕਿ ਨੈਣੋਂ ਖ਼ੂਨ ਦੇ ਅੱਥਰੂ ਵਗੇ
ਉਹ ਮਿਰੇ ਅੰਦਰ ਦੇ ਫੁੱਲ ਸੀ, ਵਕਤ ਵਿਚ ਸੀ ਜੋ ਖਿੜੇ।

ਅੰਬਰੋਂ ਟੁੱਟੇ ਸਿਤਾਰਾ, ਨੈਣ 'ਚੋਂ ਅੱਥਰੂ ਵਗੇ
ਪਾਣੀ ਤੋਂ ਪਹਿਲਾਂ ਹੀ, ਦੇਖੋ, ਅੱਗ ਅੰਬਰ ਦੀ ਬੁਝੇ।

ਵਾਹ ਮੇਰੀ, ਆਹ ਮੇਰੀ, ਅੱਥਰੂ, ਹਾਸੇ ਮਿਰੇ
ਕਿਹੜੇ ਕਿਹੜੇ ਫੁੱਲ ਮੇਰੇ 'ਚੋਂ ਸਮੇਂ ਨੇ ਸੀ ਚੁਗੇ।

ਸ਼ਖਸ ਉਹ ਖੁਦਦਾਰ ਹੈ, ਮੰਗੀ ਮਦਦ ਦੇ ਵਾਸਤੇ
ਆਪਣੀ ਆਵਾਜ਼ ਯਾਰਾਂ ਕੋਲ਼ ਉਹ ਗਿਰਵੀ ਧਰੇ।

ਮੇਰੇ ਸੱਦਣ 'ਤੇ ਮਿਰੇ ਮਿੱਤਰ ਮਿਲਣ ਨੂੰ ਆ ਗਏ
ਇਸ ਤਰ੍ਹਾਂ ਆਵਾਜ਼ ਮੇਰੀ ਮੈਨੂੰ ਨੇ ਪਰਤਾ ਰਹੇ।

ਕੋਰੇ ਕਾਗਜ਼ 'ਤੇ ਜਦੋਂ ਵੀ ਨਾਮ ਉਹ ਮੇਰਾ ਲਿਖੇ
ਮੈਨੂੰ ਲੱਗੇ ਜਿਸ ਤਰ੍ਹਾਂ ਚਾਨਣ 'ਤੇ ਮੇਰਾ ਨਾਂਅ ਖੁਣੇ।

ਫੁੱਲ ਦੀ ਖੁਸ਼ਬੂ ਅਸਾਡੇ ਦਿਲ ਦਾ ਚੁੰਮਣ ਲੈ ਗਈ
ਜ਼ਿੰਦਗੀ ਭਰ ਲੈ ਕੇ ਜੂਠਾ ਦਿਲ ਅਸੀਂ ਫਿਰਦੇ ਰਹੇ।

ਰੋਣ ਦਾ ਮਤਲਬ ਭਿਉਂਣਾ ਆਪਣੇ ਅੰਦਰ ਨੂੰ ਹੈ
ਇਸ ਲਈ ਰੋਂਦੇ ਨੇ ਜਿਹੜੇ, ਅੰਦਰੋਂ ਰਹਿੰਦੇ ਹਰੇ।

ਓਸ ਨਿਰਧਨ ਦੀ ਕੁੜੀ ਦੇ ਖ਼ੂਨ ਦੇ ਅੱਥਰੂ ਵਗਾ
ਓਸ ਦਲਦਲ 'ਚੋਂ ਨੇ ਲੋਕੀਂ ਚੀਚ-ਵਹੁਟੀ ਭਾਲ਼ਦੇ।

ਧੁੱਪ ਵਿਚ ਤੇ ਚਾਂਦਨੀ ਵਿਚ ਆਦਮੀ ਤੇ ਛਾਂ ਉਦ੍ਹੀ
ਚੰਦ, ਸੂਰਜ ਕੋਲ਼ ਰਹਿੰਦੇ, ਦੋਸਤੋ, ਬਸ, ਦੋ ਜਣੇ।

ਰਾਤ ਦੇ ਨ੍ਹੇਰੇ ਦੀ ਹਲਚਲ ਸੀ ਮੁਬਾਰਕ ਦੋਸਤੋ!
ਦੀਪ ਜਾਗੇ, ਰੌਸ਼ਨੀ ਦੇ ਨਿੱਕੇ ਨਿੱਕੇ ਘਰ ਬਣੇ।

ਸਿਰ ਤਾਂ ਨਿਸ਼ਚੇ ਵਾਸਤੇ ਸੀ, ਪੈਰ ਸੀ ਧਰਤੀ ਲਈ
ਹਰ ਮੁਸਾਫਰ, ਹਰ ਸਫਰ ਵਿਚ ਮੈਨੂੰ ਤਾਂ, ਬਸ, ਧੜ ਦਿਖੇ।

ਅੱਥਰੂ ਨੈਣਾਂ ਦੇ ਖਤ ਹੁੰਦੇ ਨੇ, ਪਿਆਰੇ ਦੋਸਤੋ!
ਪੜ੍ਹਿਆ-ਲਿਖਿਆ ਵਕਤ ਹੋ ਜਾਵੇ ਉਹ ਜੇ ਇਹ ਖਤ ਪੜ੍ਹੇ।

ਇਕ ਇਕ ਕਰ ਕੇ ਰਹੇ ਤਾਰੇ ਸੀ ਟੁੱਟਦੇ ਰਾਤ ਭਰ
ਏਨੀ ਸ਼ਿੱਦਤ ਨਾਲ ਰਾਤੀਂ ਕੇਸ ਨੇ ਤਾਰੇ ਗਿਣੇ?

ਮਹਿਕਣਾ, ਹੋਣਾ ਕਿਸੇ ਦਾ, ਹਾਰ ਬਣ ਮਿਲਣਾ ਗਲ਼ੇ
ਦੋਸਤੋ! ਇਹ ਫੁੱਲ ਮੈਥੋਂ ਕੀ ਕੀ ਨਾ ਸਿੱਖਦੇ ਰਹੇ?

ਉਹ ਵੀ ਹੁੰਦਾ ਕੁਝ ਨਾ ਕੁਝ ਲਗਦਾ ਸਫਰ ਦਾ, ਦੋਸਤੋ!
ਰਾਹ ਦੀ ਮਿੱਟੀ ਸਹੀ ਜਾਂ ਪੈਰ ਦਾ ਛਾਲਾ ਬਣੇ।

|3084/1, ਸੈਕਟਰ 38-ਡੀ, ਚੰਡੀਗੜ੍ਹ, ਮੋਬਾਇਲ : 9888764102|



# ਹੱਸਣ ਦੀ ਜਾਚ

## ਵਰਿਆਮ ਸਿੰਘ ਸੰਧੂ

ਇਕ ਦਿਨ ਬੀਬੀ ਮੇਰੇ ਕੋਲ ਜਲੰਧਰ ਆਈ। ਉਸਦਾ ਚਿਹਰਾ ਉੱਤਰਿਆ ਹੋਇਆ ਤੇ ਡਾਢਾ ਉਦਾਸ ਸੀ। ਅੱਖਾਂ ਡੁੱਲ੍ਹਣ ਡੁੱਲ੍ਹਣ ਕਰਦੀਆਂ ਸਨ। ਮੇਰੇ ਪੁੱਛਣ 'ਤੇ ਰੋਣ ਲੱਗੀ। ਕਹਿੰਦੀ, "ਤੇਰੇ ਮਾਮੇ ਹਰਦੀਪ ਨੂੰ ਪਰਸੋਂ ਤਕਾਲੀਂ ਪੁਲਿਸ ਨੇ ਚੁੱਕ ਲਿਆ। ਪਹਿਲਾਂ ਤਾਂ ਪਤਾ ਨਹੀਂ ਸੀ ਲੱਗਦਾ ਕਿ ਕਿੱਥੇ ਲੈ ਗਏ ਨੇ। ਬੜੀ ਭੱਜ ਦੌੜ ਪਿੱਛੋਂ ਅੱਜ ਸਵੇਰੇ ਪਤਾ ਲੱਗੈ ਕਿ ਅੰਬਰਸਰ ਮਾਲ-ਮੰਡੀ ਵਿਚ ਉਹਦਾ ਕੁੱਟ ਕੁੱਟ ਕੇ ਬੁਰਾ ਹਾਲ ਕੀਤਾ ਪਿਆ ਨੇ। ਘਰਦਿਆਂ ਜਿੱਥੇ ਜਿੱਥੇ ਜੋਰ ਪੈਂਦਾ ਸੀ ਪਾ ਕੇ ਵੇਖ ਲਿਐ। ਛੱਡਣ-ਛੁਡਾਉਣ ਵਾਲੀ ਗੱਲ ਤਾਂ ਦੂਰ; ਅੰਦਰੋਂ ਕਿਸੇ ਆਪਣੇ ਬੰਦੇ ਨੇ ਦੱਸਿਐ ਕਿ 'ਪੁੱਛ-ਗਿੱਛ ਕਰਕੇ ਅਗਲਿਆਂ ਅੱਜ ਰਾਤ ਨੂੰ ਜਾਂ ਕੱਲ੍ਹ ਰਾਤ ਨੂੰ ਉਹਦਾ ਮੁਕਾਬਲਾ ਬਣਾ ਕੇ ਮਾਰ ਦੇਣੈ। ਜੇ ਕੁੱਝ ਕਰ ਸਕਦੇ ਓ ਤਾਂ ਕਰ ਲਓ।' ਹੁਣ ਤਾਂ ਤੂੰ ਹੀ ਉਹਨੂੰ ਬਚਾ ਸਕਦੈਂ। ਆਹ ਮੇਰੇ ਹੱਥ ਜੋੜੇ, ਪਿਛਲੀਆਂ ਗੱਲਾਂ ਭੁੱਲ ਕੇ ਤੂੰ ਕੋਈ ਚਾਰਾ ਕਰ; ਤੂੰ ਕਰ ਸਕਦਾ ਏਂ!"

ਆਪਣੇ ਦੋਵਾਂ ਮਾਮਿਆਂ ਨਾਲ ਮੇਰੇ ਯਾਰਾਂ ਵਰਗੇ ਸੰਬੰਧ ਰਹੇ ਹਨ। ਵੱਡਾ ਮਾਮਾ ਗੁਰਦੀਪ ਮੇਰੇ ਤੋਂ ਪੰਜ ਕੁ ਸਾਲ ਅਤੇ ਉਸਤੋਂ ਛੋਟਾ ਹਰਦੀਪ ਦੋ ਕੁ ਸਾਲ ਵੱਡਾ ਹੈ। ਮੇਰੇ ਲਈ ਬਚਪਨ ਦੇ ਸਭ ਤੋਂ ਯਾਦਗਾਰੀ ਦਿਨ ਉਹ ਹਨ ਜਦੋਂ ਮੈਂ ਗਰਮੀਆਂ ਦੀਆਂ ਛੁੱਟੀਆਂ ਵਿਚ ਆਪਣੇ ਨਾਨਕੇ ਪਿੰਡ ਆਪਣੇ ਮਾਮਿਆਂ ਦੀ ਸੰਗਤ ਵਿਚ ਖੇਡਦਾ, ਖੇਤਾਂ ਵਿਚ ਜਾਂਦਾ, ਡੰਗਰ ਚਾਰਦਾ, ਛਿੰਝਾਂ ਤੇ ਮੇਲੇ ਵੇਖਦਾ। ਸ਼ਾਮ ਨੂੰ ਪਿੰਡ ਦੇ ਜਵਾਨਾਂ ਦੀ ਕਬੱਡੀ ਵੇਖਦਾ, ਰਾਤ ਨੂੰ ਕਦੀ ਪਿੰਡ ਦੇ ਗੁਰਦਵਾਰੇ ਵਿਚ ਗੱਭਰੂਆਂ ਵੱਲੋਂ ਆਪਣੀ ਖੁਸ਼ੀ ਲਈ ਲਾਏ 'ਢੋਲਕੀਆਂ-ਛੈਣਿਆਂ ਵਾਲੇ' ਦੀਵਾਨ ਵਿੱਚ ਭਾਗ ਲੈਂਦਾ, ਕਦੀ ਚੰਨ-ਚਾਨਣੀ ਵਿਚ ਉਹਨਾਂ ਨਾਲ ਲੁਕਣ-ਮੀਟੀ ਖੇਡਦਾ। ਖੇਡਦੇ ਖੇਡਦੇ ਜਵਾਨ ਮੁੰਡੇ ਪਿੰਡੋਂ ਦੂਰ ਕਿਸੇ ਰੜੇ-ਮੈਦਾਨ ਵਿਚ ਬੋਲੀਆਂ, ਭੰਗੜਾ ਤੇ ਗਿੱਧਾ ਪਾਉਂਦੇ। ਮੇਰੇ ਮਾਮੇ ਮੇਰਾ ਮਾਣ ਤੇ ਮੇਰੀ ਤਾਕਤ ਹੁੰਦੇ। ਮੇਰੇ ਨਾਨਕਿਆਂ ਦਾ ਟੱਬਰ ਸੁਭਾਅ ਪੱਖੋਂ ਬਹੁਤ ਹੀ ਮਜ਼ਾਕੀਆ ਸੀ। ਜਿਸ ਵੀ ਵੱਡੇ ਛੋਟੇ ਦਾ ਜ਼ੋਰ ਚੱਲਦਾ ਦੂਜੇ ਨੂੰ ਮਖ਼ੌਲ ਕਰਨ ਵਿਚ ਦੱਬ ਲੈਂਦਾ। ਦਬਾਓ ਵਿਚ ਆਉਣ ਵਾਲਾ ਝੂਠੀ ਮੂਠੀ ਹੱਸਣ ਲਈ ਮਜਬੂਰ ਹੁੰਦਾ। ਦੋਵੇਂ ਮਾਮੇ ਆਪਸ ਵਿਚ ਵੀ ਇਕ ਦੂਜੇ ਨੂੰ ਦਬੱਲ ਲੈਂਦੇ। ਮੈਨੂੰ ਵੀ ਕਿਸੇ ਨਾ ਕਿਸੇ ਦਾ ਸਾਥ ਦੇਣ ਕਰਕੇ ਕਦੀ ਕਦੀ ਆਪ ਵੀ ਹਮਲੇ ਦਾ ਸ਼ਿਕਾਰ ਹੋਣਾ ਪੈਂਦਾ। ਮੇਰੇ ਸੁਭਾਅ ਵਿਚ ਜ਼ਿੰਦਾਦਿਲੀ ਦਾ ਬਹੁਤਾ ਅੰਸ਼ ਮੇਰੇ ਨਾਨਕਿਆਂ ਦੀ ਦੇਣ ਹੀ ਹੈ। ਬੇਲਿਹਾਜ਼ ਹੋ ਕੇ ਅਸੀਂ ਇਕ ਦੂਜੇ ਦੀ 'ਠੁਕਾਈ' ਹੁਣ ਤਕ ਵੀ ਕਰ ਲੈਂਦੇ ਸਾਂ। ਮੇਰੇ ਲਈ ਬਚਪਨ ਦੇ ਸਭ ਤੋਂ ਉਦਾਸ ਕਰਨ ਵਾਲੇ ਦਿਨ ਵੀ ਉਹੋ ਹੁੰਦੇ ਜਦੋਂ ਛੁੱਟੀਆਂ ਮੁੱਕਣ 'ਤੇ ਮੇਰੇ ਮਾਪੇ ਜਾਂ ਸਾਡਾ ਕੋਈ ਲਾਗੀ ਮੈਨੂੰ ਪਿੰਡ ਲੈ ਜਾਣ ਲਈ ਆਉਂਦਾ ਤੇ ਮੈਨੂੰ ਬੜੇ ਹੀ ਭਾਰੀ ਮਨ ਨਾਲ ਨਾਨਕਿਆਂ ਦੇ ਪਿੰਡ ਨੂੰ ਅਲਵਿਦਾ ਕਹਿਣੀ ਪੈਂਦੀ।

ਥੋੜ੍ਹਾ ਕੁ ਵੱਡਾ ਹੋਇਆ ਤਾਂ ਮੇਰੇ ਲਿਖਣ-ਪੜ੍ਹਣ ਦੇ ਸ਼ੌਕ ਵੱਲ ਵੇਖ ਕੇ ਮੇਰੇ ਮਾਮਿਆਂ ਨੇ ਉਹਨਾਂ ਨਾਲੋਂ ਉਮਰੋਂ ਛੋਟਾ ਹੋਣ ਦੇ ਬਾਵਜੂਦ ਮੈਨੂੰ 'ਸਿਆਣਾ' ਸਮਝਣਾ ਸ਼ੁਰੂ ਕਰ ਦਿੱਤਾ। ਉਹ ਮੇਰੀ ਗੱਲ ਦੀ ਕਦਰ ਕਰਦੇ। ਬਚਪਨ ਵਿਚ ਹੀ ਮੰਗਣਾ ਹੋ ਜਾਣ ਕਰਕੇ ਹਰਦੀਪ ਨੂੰ ਆਪਣੀ ਮੰਗ ਪਸੰਦ ਨਹੀਂ ਸੀ; ਉਸਨੇ ਜੇ ਬੀ ਟੀ ਵਿਚ ਪੜ੍ਹਦੇ ਨੂੰ ਮੈਨੂੰ ਚਿੱਠੀ ਲਿਖ ਕੇ ਇਸ ਸਾਕ ਨੂੰ ਛੱਡਣ ਜਾਂ ਨਾ ਛੱਡਣ ਬਾਰੇ ਮੇਰੀ ਰਾਇ ਮੰਗੀ। ਉਂਝ ਵੀ ਅਸੀਂ ਮਾਮੇ-ਭਣੇਵਾਂ ਮਿਲ ਕੇ ਅਕਸਰ ਹੀ 'ਅੰਦਰਲੀਆਂ ਗੱਲਾਂ' ਵੀ ਕਰ ਲੈਂਦੇ। ਜਦੋਂ ਮੈਂ ਚੜ੍ਹਦੀ ਜਵਾਨੀ ਵੇਲੇ ਨਵੇਂ ਸਿਆਸੀ ਵਿਚਾਰਾਂ ਦੇ ਸੇਕ ਨਾਲ ਫੁਲਿਆ ਫਿਰਦਾ ਸਾਂ ਤਾਂ ਮੇਰੇ ਮਾਮੇ ਵੀ ਮੇਰੇ ਕਹਿਣ 'ਤੇ ਆਪਣੇ ਇਲਾਕੇ ਵਿਚ ਮੇਰੇ ਵਿਚਾਰਾਂ ਵਾਲੇ ਮੇਰੇ ਸਾਥੀਆਂ ਦੀ ਧਿਰ ਬਣੇ। ਉਹਨਾਂ ਨੇ ਆਪਣੇ ਲਾਲ ਰੰਗ ਦੇ 'ਇੰਟਰਨੈਸ਼ਨਲ' ਟ੍ਰੈਕਟਰ ਦੇ ਮੱਥੇ 'ਤੇ 'ਜੈ-ਜਨਤਾ' ਲਿਖਵਾਇਆ ਹੋਇਆ ਸੀ। ਕੁਝ ਹੀ ਚਿਰ ਪਿੱਛੋਂ ਮੇਰੇ ਵੱਲੋਂ ਅਪਣਾਏ ਸਿਆਸੀ ਪੈਂਤੜੇ ਤੋਂ ਜਦੋਂ ਮੈਂ ਆਪਣੇ ਪੈਰ ਪਿੱਛੇ ਖਿਸਕਾ ਲਏ ਸਨ ਤਦ ਵੀ ਮਾਮਾ ਗੁਰਦੀਪ ਕਈ ਸਾਲਾਂ ਤਕ ਮੈਨੂੰ ਕਹਿੰਦਾ ਰਿਹਾ, "ਤੂੰ ਭਾਵੇਂ ਆਪਣੇ ਵਿਚਾਰਾਂ ਨੂੰ ਬਦਲ ਲਿਆ ਪਰ ਜਿੰਨ੍ਹਾਂ ਬੰਦਿਆਂ ਨਾਲ ਤੂੰ ਸਾਨੂੰ ਮਿਲਾ ਕੇ ਗਿਆ ਸੈਂ, ਅਸੀਂ ਹੁਣ ਤਕ ਵੀ ਉਹਨਾਂ ਨੂੰ ਕਦੀ ਪਿੱਠ ਨਹੀਂ ਦਿੱਤੀ।"

ਮੇਰੇ ਸਾਰੇ ਰਿਸ਼ਤੇਦਾਰਾਂ ਵਿਚੋਂ ਮੇਰੇ ਮਾਮੇ ਹੀ ਸਨ ਜਿੰਨ੍ਹਾਂ ਕੋਲ ਜਾਣਾ, ਮਿਲ ਬੈਠਣਾ, ਗੱਲਾਂ ਕਰਨਾ ਮੈਨੂੰ ਸਕੂਨ ਦਿੰਦਾ ਸੀ। ਆਪਣੇ ਵਿਚੋਂ ਕਿਸੇ ਨਾ ਕਿਸੇ ਦੀ ਕੋਈ ਝੂਠੀ-ਸੱਚੀ ਕਮਜ਼ੋਰੀ ਜਾਂ ਗ਼ਲਤੀ

ਲੱਭ ਕੇ ਅਸੀਂ ਇਕ ਦੂਜੇ ਦਾ ਮੌਜੂ ਬਣਾਉਂਦੇ। 'ਟਾਹ! ਟਾਹ' ਕਪਾਹੀ ਹਾਸਾ ਹੱਸਦੇ। ਹਰਦੀਪ ਬਹੁਤੀ ਵਾਰ ਵੱਡੇ ਮਾਮੇ ਗੁਰਦੀਪ ਦੇ ਹਮਲੇ ਦਾ ਸ਼ਿਕਾਰ ਹੋ ਜਾਂਦਾ। ਜੇ ਕਦੀ ਹਰਦੀਪ ਦਾ ਜ਼ੋਰ ਪੈਂਦਾ ਤਾਂ ਗੁਰਦੀਪ ਹਰਦੀਪ ਦੇ ਕੁੱਝ ਚਿਰ ਫੌਜ ਵਿਚ ਰਿਹਾ ਹੋਣ ਕਰਕੇ 'ਫੌਜੀਆਂ ਦੀ ਅਕਲ' ਦੇ ਨੁਕਤੇ 'ਤੇ ਟਿੱਪਣੀ ਕਰਕੇ ਉਸਨੂੰ ਢਾਹ ਲੈਂਦਾ। ਹਰਦੀਪ ਸਾਡੇ ਨਾਲ ਮਿਲ ਕੇ ਹੱਸਦਾ ਰਹਿੰਦਾ ਤੇ ਆਪਣੀ ਵਾਰੀ ਦੀ ਉਡੀਕ ਵਿਚ ਰਹਿੰਦਾ। ਸਭ ਵਿਚ ਬਰਦਾਸ਼ਤ ਦਾ ਮਾਦਾ ਕਮਾਲ ਦਾ ਸੀ। ਕੋਈ ਵੀ ਗੁੱਸਾ ਨਾ ਕਰਦਾ ਕਿਉਂਕਿ ਸਾਰੇ ਜਾਣਦੇ ਸਨ ਕਿ ਇਹ ਮਜ਼ਾਕ ਕੇਵਲ ਦਿਲ-ਲਗੀ ਲਈ ਹੈ। ਇਸ ਵਿਚ ਕਿਸੇ ਦੂਜੇ ਨੂੰ ਘਟੀਆ ਤੇ ਨੀਵਾਂ ਵਿਖਾਉਣ ਵਾਲੀ ਕਮੀਣਗੀ ਦਾ ਅੰਸ਼ ਲੇਸ ਮਾਤਰ ਵੀ ਨਹੀਂ ਹੈ। ਇਹ ਹਾਸਾ-ਮਜ਼ਾਕ ਤਾਂ ਸ਼ੁਧ ਹਿਰਦਿਆਂ ਦਾ ਖੇੜਾ ਹੈ।

ਸਾਡੇ ਦਾਦੇ ਚੰਦਾ ਸਿੰਘ ਦੇ ਛੜੇ ਭਰਾ ਬਾਬੇ ਬਿਸ਼ਨ ਸਿੰਘ ਦੀ ਪਾਕਿਸਤਾਨ ਵਿਚ ਰਹਿ ਗਈ ਜ਼ਮੀਨ ਦੇ ਇਵਜ਼ ਵਿਚ ਜਿਹੜੀ ਜ਼ਮੀਨ ਮੁਕਤਸਰ-ਮਲੋਟ ਸੜਕ ਉਤਲੇ ਪਿੰਡ ਸਾਉਂਕੇ ਵਿਚ ਮਿਲੀ ਸੀ, ਉਸਦੀ ਸੰਭਾਲ ਪਹਿਲਾਂ ਦੋਵੇਂ ਬਾਬੇ ਕਰਦੇ ਰਹੇ ਸਨ ਤੇ ਉਹਨਾਂ ਦੀ ਮੌਤ ਪਿੱਛੋਂ ਮੇਰਾ ਪਿਤਾ ਹਰ ਸਾਲ ਜਾ ਕੇ ਉਸ ਜ਼ਮੀਨ ਦਾ ਹਿਸਾ-ਠੇਕਾ ਲੈ ਆਉਂਦਾ ਸੀ। ਪਿਤਾ ਦੀ ਮੌਤ ਤੋਂ ਬਾਅਦ ਮੈਂ ਆਪਣੇ ਮਾਮਿਆਂ ਤੇ ਘਰਦਿਆਂ ਦੀ ਸਲਾਹ ਨਾਲ ਉਸ ਜ਼ਮੀਨ ਨੂੰ ਵੇਚ ਦੇਣ ਦਾ ਨਿਰਣਾ ਲਿਆ। ਘਰਦਿਆਂ ਨੇ ਮੈਨੂੰ ਮੁਖ਼ਤਿਆਰ-ਨਾਮਾ ਦੇ ਦਿੱਤਾ।

ਇਹ ਇਕੱਲੇ ਬੰਦੇ ਦੇ ਕਰਨ ਵਾਲਾ ਕੰਮ ਨਹੀਂ ਸੀ। ਮੈਂ ਮਾਮਿਆਂ ਕੋਲ ਗਿਆ। ਉਹਨਾਂ ਦਾ ਵਾਹੀ ਦਾ ਸਾਂਝਾ ਕੰਮ ਸੀ। ਵੱਡੇ ਮਾਮੇ ਗੁਰਦੀਪ ਨੇ ਘਰ ਦੀ ਜ਼ਿਮੇਵਾਰੀ ਓਟਦਿਆਂ ਹਰਦੀਪ ਨੂੰ ਮੇਰੇ ਨਾਲ ਭੇਜ ਦਿੱਤਾ। ਜਿੰਨ੍ਹਾਂ ਕੋਲ ਜ਼ਮੀਨ ਸੀ, ਉਹ ਪੰਜ ਭਰਾ ਸਨ। ਸਾਰੇ ਹੀ ਮਾਰ ਖ਼ੋਰੇ। ਤਿੰਨਾਂ ਦੀ ਰਿਹਾਇਸ਼ ਤਾਂ ਪਿੰਡ ਵਿਚ ਸੀ ਜਦ ਕਿ ਵੱਡੇ ਦੋਵੇਂ ਪਿੰਡੋਂ ਬਾਹਰ ਦੋ-ਢਾਈ ਮੀਲ ਦੀ ਦੂਰੀ 'ਤੇ ਢਾਣੀ ਵਿਚ ਰਹਿੰਦੇ ਸਨ। ਸਾਡੀ ਜ਼ਮੀਨ ਇਹਨਾਂ ਦੋ ਵੱਡੇ ਭਰਾਵਾਂ ਦੇ ਕਬਜ਼ੇ ਹੇਠ ਸੀ। ਅਸੀਂ ਦੋਵੇਂ ਜਣੇ ਲੱਭਦੇ ਲਭਾਉਂਦੇ ਉਹਨਾਂ ਦੀ ਢਾਣੀ 'ਤੇ ਪਹੁੰਚੇ। ਉਹਨਾਂ ਵਿਚੋਂ ਪਿਆਰਾ ਤਾਂ ਅਜੇ ਹੁਣੇ ਜਿਹੇ ਹੀ ਪਾਕਿਸਤਾਨ ਵਿਚੋਂ ਕੈਦ ਕੱਟ ਕੇ ਆਇਆ ਸੀ। ਉਹ ਦਾਹੜੀ ਕਤਰ ਕੇ ਤੇ ਅੱਖਾਂ 'ਚ ਸੁਰਮਾ ਪਾ ਕੇ ਰੱਖਦਾ। ਸਾਨੂੰ ਸਾਡੀ ਜ਼ਮੀਨ ਦਾ ਗੇੜਾ ਕਢਾਉਂਦਿਆਂ ਤੇ ਕਿੱਲਿਆਂ ਦੀ ਜਾਣ-ਪਛਾਣ ਕਰਾਉਂਦਿਆਂ ਉਸਨੇ ਦੱਸਿਆ, "ਆਹ ਛੇ ਕੁ ਕਿੱਲੇ ਜ਼ਮੀਨ ਤਾਂ ਸਾਡੇ ਕੋਲ਼ ਹੈ। ਦੋ ਕੁ ਕਿੱਲੇ ਪਿਛੇ ਪਿੰਡ ਕੋਲ ਕਿਸੇ ਹੋਰ ਨੂੰ ਦਿੱਤੀ ਹੋਈ ਹੈ ਭਾਊ ਦੀਦਾਰ ਸੁੰਹ ਨੇ। ਉਹਨਾਂ ਤੋਂ ਪੈਲ਼ੀ ਛੁਡਾ ਕੇ ਸਾਨੂੰ ਹੀ ਦੇ ਜਾਓ। ਨਹੀਂ ਤਾਂ ਉਹਨਾਂ ਨੇ ਕਬਜ਼ਾ ਕਰ ਲੈਣੈਂ। ਅਸੀਂ ਤਾਂ ਵੇਖ ਲੌ ਤੁਹਾਡੇ ਬਾਪ ਨੂੰ ਠੇਕਾ ਮੰਗਣ 'ਤੇ ਕਦੀ ਅਗਲਾ ਦਿਨ ਨਹੀਂ ਸੀ ਪੈਣ ਦਿੱਤਾ ਤੇ ਉਹਨਾਂ ਦਾ ਪੁੱਛ ਕੇ ਵੇਖ ਲਿਓ; ਅਜੇ ਵੀ ਬਕਾਇਆ ਖਲਾ ਹੋਣੈ!"

ਅਸੀਂ ਜ਼ਮੀਨ ਵੇਚ ਦੇਣ ਦੇ ਫ਼ੈਸਲੇ ਬਾਰੇ ਉਹਨਾਂ ਨੂੰ ਜਾਣੂ ਕਰਵਾਇਆ।

ਉਹਨਾਂ ਦੋਵਾਂ ਭਰਾਵਾਂ ਨੇ ਵੀ ਸਸਤੇ ਭਾਅ ਜ਼ਮੀਨ ਮਿਲ ਜਾਣ ਦੇ ਲਾਲਚ ਵਿਚ ਸਾਡੇ ਨਾਲ ਸੌਦਾ ਕਰਕੇ ਦਸ ਕੁ ਹਜ਼ਾਰ ਰੁਪਈਆ ਬਿਆਨਾ ਦੇ ਦਿੱਤਾ ਤੇ ਕੁਝ ਮਹੀਨਿਆਂ ਬਾਅਦ ਰਜਿਸਟਰੀ ਕਰਨ ਦੀ ਤਰੀਕ ਪੱਕੀ ਕਰ ਲਈ। ਪਰ ਪਿੱਛੋਂ ਸ਼ਾਇਦ ਉਹਨਾਂ ਸਲਾਹ ਬਣਾ ਲਈ ਕਿ ਉਹ ਏਨੇ ਸਾਲਾਂ ਤੋਂ ਜ਼ਮੀਨ ਵਾਹ ਰਹੇ ਹਨ, ਗਿਰਦੌਰੀ ਉਹਨਾਂ ਦੇ ਨਾਂ ਹੈ; ਅਸੀਂ ਉਹਨਾਂ ਤੋਂ ਜ਼ਮੀਨ ਛੁਡਾ ਨਹੀਂ ਸਕਾਂਗੇ। ਉਹਨਾਂ ਰਜਿਸਟਰੀ ਵਾਲੇ ਦਿਨ ਪੈਸਿਆਂ ਦਾ 'ਪੂਰਾ ਪਰਬੰਧ' ਨਾ ਹੋ ਸਕਣ ਦਾ ਬਹਾਨਾ ਲਾਇਆ ਤੇ ਉਸ ਵੇਲੇ ਐਵੇਂ ਨਾ-ਮਾਤਰ ਜਿਹੀ ਰਕਮ ਦੇਣ ਅਤੇ ਬਾਕੀ ਰਕਮ ਕੁਝ ਮਹੀਨਿਆਂ ਬਾਅਦ ਦੇ ਦੇਣ ਦਾ ਲਾਰਾ ਲਾ ਕੇ ਸਾਨੂੰ ਓਸੇ ਦਿਨ ਰਜਿਸਟਰੀ ਕਰਵਾ ਦੇਣ ਲਈ ਕਿਹਾ। ਅੱਧ-ਪਚੱਧੇ ਪੈਸੇ ਲੈ ਕੇ ਰਜਿਸਟਰੀ ਕਿਵੇਂ ਕਰਵਾਈ ਜਾ ਸਕਦੀ ਸੀ! ਰਜਿਸਟਰੀ ਹੋਣ ਬਾਅਦ ਉਹਨਾਂ ਨੇ ਸਾਨੂੰ ਕੀ ਡਾਹ-ਦਵਾਲ ਹੋਣਾ ਸੀ! ਜ਼ਮੀਨ ਦੇ ਬਿਆਨਾ ਕਰਨ ਵੇਲੇ ਵੀ ਅਤੇ 'ਰਜਿਸਟਰੀ' ਵਾਲੇ ਦਿਨ ਮਾਮਾ ਹਰਦੀਪ ਮੇਰੇ ਨਾਲ ਸੀ। ਅਸੀਂ ਉਹਨਾਂ ਨੂੰ ਜਵਾਬ ਦਿੱਤਾ ਕਿ ਜਦੋਂ ਉਹ ਪੈਸੇ ਤਿਆਰ ਕਰ ਲੈਣਗੇ ਤਾਂ ਅਸੀਂ ਉਦੋਂ ਹੀ ਰਜਿਸਟਰੀ ਕਰਵਾ ਦਿਆਂਗੇ। ਨਿਰਾਸ ਹੋ ਕੇ ਅਸੀਂ ਘਰਾਂ ਨੂੰ ਪਰਤ ਆਏ। ਪਰ ਉਹ ਤਾਂ ਮੁੜ ਕੇ ਜਿਵੇਂ ਗੁੰਗੇ ਹੋ ਗਏ। ਕੋਈ ਪਤਾ ਨਾ ਸੁਰ। ਅੱਠ ਏਕੜ ਜ਼ਮੀਨ ਦਾ ਅਸੀਂ ਤਾਂ ਐਵੇਂ ਨਾ-ਮਾਤਰ ਦਸ ਹਜ਼ਾਰ ਰੁਪੈਆ ਬਿਆਨਾ ਲਿਆ ਸੀ। ਉਹ ਤਾਂ ਜ਼ਮੀਨ ਦੱਬ ਲੈਣ ਦਾ ਫ਼ੈਸਲਾ ਕਰੀ ਬੈਠੇ ਸਨ।

ਅਸੀਂ ਦੋ-ਚੌਂਹ ਮਹੀਨਿਆਂ ਬਾਅਦ ਮਾਮਾ-ਭਣੇਵਾਂ ਉਹਨਾਂ ਦੇ ਪਿੰਡ ਦਾ ਫੇਰਾ ਮਾਰਦੇ। ਮੈਂ ਸਕੂਲੋਂ ਛੁਟੀਆਂ ਲੈਂਦਾ। ਮਾਮਾ ਆਪਣੇ ਪਰਿਵਾਰ ਅਤੇ ਵਾਹੀ ਦਾ ਕੰਮ ਛੱਡ ਕੇ ਮੇਰੇ ਨਾਲ ਤੁਰ ਪੈਂਦਾ।



ਅਸੀਂ ਦਸ ਦਸ ਦਿਨ ਲਾ ਕੇ ਖੱਜਲ-ਖ਼ਰਾਬ ਹੋ ਕੇ ਮੁੜਦੇ। ਕਦੀ ਉਹਨਾਂ ਕੋਲ, ਕਦੀ ਮੁਕਤਸਰ ਗੁਰਦਵਾਰੇ ਵਿਚ ਤੇ ਕਦੀ ਮਲੋਟ ਕਿਸੇ ਹੋਟਲ ਵਿਚ ਰਾਤਾਂ ਕੱਟਦੇ। ਦਿਨੇ ਉਹਨਾਂ ਦੋਵਾਂ ਭਰਾਵਾਂ ਨੂੰ ਲੱਭਣ ਤੇ ਮਿਲਣ ਉਹਨਾਂ ਦੀ ਢਾਣੀ ਵੱਲ ਤੁਰ ਪੈਂਦੇ। ਉਹਨਾਂ ਦੋਵਾਂ ਭਰਾਵਾਂ ਨੇ ਬੜੀ ਨਾਟਕੀ ਸਥਿਤੀ ਬਣਾ ਲਈ ਹੋਈ ਸੀ। ਉਹਨਾਂ ਨੇ ਇਕ ਦੂਜੇ ਨਾਲ ਲੜੇ ਹੋਣ ਅਤੇ ਬੋਲ-ਚਾਲ ਬੰਦ ਕੀਤੇ ਹੋਣ ਦਾ ਸਵਾਂਗ ਰਚਾ ਲਿਆ।

ਇੱਕ ਵਾਰ ਗਏ ਤਾਂ ਜਾਂਦਿਆਂ ਨੂੰ ਘਰ ਵਿਚ ਪਿਆਰਾ ਮਿਲਿਆ। ਚਾਹ-ਪਾਣੀ ਪਿਆ ਕੇ ਉਸ ਆਖਿਆ, "ਮੈਂ ਤਾਂ ਭੱਜਿਆ ਨਹੀਂ। ਮੇਰੇ ਪੈਸੇ ਤਾਂ ਤਿਆਰ ਨੇ। ਮੇਰੇ ਵੱਲੋਂ ਭਾਵੇਂ ਸਵੇਰੇ ਰਜਿਸਟਰੀ ਕਰਾ ਲੌ। ਤੁਸੀਂ ਤਾਰੇ ਨੂੰ ਮਨਾ ਲੌ। ਮੇਰੇ ਨਾਲ ਤਾਂ ਸਿੱਧੇ ਮੂੰਹ ਬੋਲਦਾ ਈ ਨਹੀਂ। ਮੈਂ ਤਾਂ ਸੀਰੀ ਰਾਹੀਂ ਉਹਨੂੰ ਕਈ ਵਾਰ ਅਖਵਾਇਐ ਕਿ ਉਹਨਾਂ ਵਿਚਾਰਿਆਂ ਤੋਂ ਕਿਉਂ ਗੇੜੇ ਮਰਵਾਉਂਦੈਂ। ਉਹ ਔਥੋਂ ਰੱਬ ਦੀ ਧੁੰਨੀ 'ਚੋਂ ਤੁਰ ਕੇ ਆਉਂਦੇ ਨੇ ਵਿਚਾਰੇ। ਪਰ ਉਹ ਕੋਈ ਨਿਆਂ ਈ ਨਹੀਂ ਦਿੰਦਾ। ਹੈ ਤਾਂ ਹਾਸੇ ਵਾਲੀ ਗੱਲ; ਮੂਰਖ ਕਿਸੇ ਥਾਂ ਦਾ, ਸੀਰੀ ਨੂੰ ਆਖਦਾ ਸੀ; ਜੇ ਜ਼ਮੀਨ ਦੇ ਪੈਸੇ ਈ ਦੇਣੇ ਨੇ ਤਾਂ ਆਹ ਦੁਨਾਲੀ ਕਾਹਦੇ ਲਈ ਰੱਖੀ ਹੋਈ ਹੈ, ਮੈਂ ਆਖਦਾਂ ਕਮਲਿਆ ਬੰਦੇ ਦੀ ਕੋਈ ਜ਼ਬਾਨ ਵੀ ਹੁੰਦੀ ਐ। ਨਹੀਂ ਇਤਬਾਰ ਤਾਂ ਆਹ ਤੁਰਿਆ ਆਉਂਦਾ ਜੇ ਘੋੜੀ 'ਤੇ। ਮੇਰੇ ਸਾਹਮਣੇ ਪੁੱਛ ਵੇਖੋ।" ਏਨੀ ਆਖ ਕੇ ਉਸ ਆਪਣੇ ਸਿਰਹਾਣੇ ਹੇਠੋਂ ਦਾਤਰ ਕੱਢਿਆ ਤੇ ਸਾਡੇ ਲਈ 'ਸਵੇਰ ਵਾਸਤੇ ਦਾਤਣਾਂ ਛਾਂਗਣ' ਤੁਰ ਪਿਆ। ਸਾਨੂੰ ਰੁੱਖਾਂ ਹੇਠ ਮੰਜੇ 'ਤੇ ਬੈਠਿਆਂ ਵੇਖ ਤਾਰਾ ਘੋੜੀ ਤੋਂ ਉੱਤਰਿਆ। ਮੋਢੇ ਤੋਂ ਲਾਹ ਕੇ ਦੁਨਾਲੀ ਹੱਥ ਵਿੱਚ ਫੜੀ। ਫ਼ਤਹਿ ਬੁਲਾਈ, ਹਾਲ-ਚਾਲ ਪੁੱਛਿਆ। ਪਿਆਰੇ ਨੂੰ ਆਉਂਦਾ ਵੇਖ ਘੋੜੀ ਦੀ ਲਗਾਮ ਫੜੀ ਪਰੇ ਆਪਣੇ ਘਰ ਵੱਲ ਇਹ ਕਹਿੰਦਾ ਤੁਰ ਪਿਆ, "ਕੋਈ ਨਹੀਂ ਮਿਲਦੇ ਆਂ। ਤੁਸੀਂ ਕਰੋ ਗੱਲ-ਬਾਤ।"

ਉਹ ਰਾਤ ਅਸੀਂ ਪਿਆਰੇ ਕੋਲ ਕੱਟੀ। ਕੋਠੇ ਦੀ ਇਕ ਨੁੱਕਰੇ ਪਏ ਨਰਮੇ ਦੀ ਢੇਰੀ ਉੱਤੇ ਚੂਹੇ ਛਾਲਾਂ ਮਾਰਦੇ ਤਾਂ ਉਹਨਾਂ ਦਾ ਖੜਾਕ ਸੁਣ ਕੇ ਅਸੀਂ ਤ੍ਰਭਕ ਕੇ ਉੱਠਦੇ। ਮਸਾਂ ਮਸਾਂ ਦਿਨ ਚੜ੍ਹਿਆ। ਅਗਲੇ ਦਿਨ ਤਾਰੇ ਨੂੰ ਮਿਲੇ ਤੇ ਪਿਆਰੇ ਦੀਆਂ ਕੱਲ੍ਹ ਕੀਤੀਆਂ ਗੱਲਾਂ ਦੇ ਹਵਾਲੇ ਨਾਲ ਗੱਲ ਤੋਰੀ। ਉਸ ਆਖਿਆ, "ਐਵੇਂ ਕੁੱਤਾ ਭੌਂਕਦਾ ਐ। ਬੰਦੂਖ ਦਾ ਲਸੰਸ ਤਾਂ ਆਹ ਉਜਾੜ-ਬੀਆਬਾਨ ਵਿਚ ਬੈਠੇ ਹੋਣ ਕਰਕੇ ਲਿਐ। ਤੁਸੀਂ ਆਪ ਨਹੀਂ ਵੇਖਿਆ; ਕੱਲ੍ਹ ਤੁਹਾਨੂੰ ਦਾਤਰ ਵਿਖਾਉਂਦਾ ਫਿਰਦਾ ਸੀ। ਦਾਤਣਾਂ ਛਾਂਗਣ ਦਾ ਤਾਂ ਬਹਾਨਾ ਈ ਐ। ਮੈਨੂੰ ਦੂਜੇ-ਚੌਥੇ ਦਿਨ ਸੁਣਾਉਂਦਾ ਰਹਿੰਦੈ; 'ਮੈਂ ਤਾਂ ਅਗਲਿਆਂ ਦੀਆਂ ਐਦਾਂ ਈ ਪਦੀੜਾਂ ਪਵਾ ਦੇਣੀਐਂ। ਤੂੰ ਪੈਸੇ ਦੇਣੇ ਨੇ ਤਾਂ ਦੇਂਦਾ ਫਿਰ।' ਵੇਖੋ ਜੀ ਆਹ ਨਰਮਾ ਚੁਗਿਆ ਪਿਐ ਸਾਰਾ। ਜਿਸ ਦਿਨ ਵਿਕ ਗਿਆ, ਓਸੇ ਦਿਨ ਰਜਿਸਟਰੀ ਕਰਵਾ ਦਿਓ। ਉਸ ਨਾਲ ਗੱਲ ਕਰ ਕੇ ਮਹੀਨੇ ਖੰਡ ਦੀ ਤਰੀਕ ਮਿਥ ਕੇ ਆ ਜਾਓ ਬੇਸ਼ੱਕ!"

ਤਾਰੇ ਨੇ ਛਾਹ ਵੇਲਾ ਤਿਆਰ ਕਰਵਾ ਲਿਆ। ਛਾਹ-ਵੇਲੇ ਤੋਂ ਵਿਹਲੇ ਹੋ ਕੇ ਅਸੀਂ ਪਿਆਰੇ ਵੱਲ ਗਏ, ਪਰ ਉਹ ਤਾਂ ਮੁਕਤਸਰ ਨੂੰ ਤੁਰ ਗਿਆ ਸੀ। ਸਾਰੀ ਦਿਹਾੜੀ ਤਾਰੇ ਕੋਲ ਬੈਠੇ ਪਿਆਰੇ ਨੂੰ ਉਡੀਕਦੇ ਰਹੇ। ਉਸ ਕੋਲ ਰਾਤ ਕੱਟੀ। ਪਿਆਰਾ ਚੋਖੀ ਰਾਤ ਗਈ ਤੋਂ ਘਰ ਪਰਤਿਆ ਸੀ। ਦਿਨੇ ਪਿਆਰੇ ਵੱਲ ਗਏ। ਉਹ ਕਹਿੰਦਾ, "ਉਹ ਮਹੀਨੇ ਨੂੰ ਕਹਿੰਦਾ, ਮੇਰੀ ਵੱਲੋਂ ਦਸਾਂ ਦਿਨਾਂ ਨੂੰ ਆ ਜਾਓ।" ਅਸੀਂ ਖ਼ੁਸ਼ ਹੋ ਕੇ ਤਾਰੇ ਦੇ ਘਰ ਵੱਲ ਮੁੜੇ ਤਾਂ ਉਹਦੀ ਘਰਵਾਲੀ ਕਹਿੰਦੀ, "ਜੀ ਉਹ ਤਾਂ ਤਾਮ ਕੋਟ ਨੂੰ ਟੁਰ ਗਏ ਨੇ।"

"ਕਦੋਂ ਕੁ ਆਉਣਗੇ?"

"ਜੀ ਦੱਸ ਕੇ ਕੋਈ ਨਹੀਂ ਗਏ"

ਗੱਲ ਕੀ; ਉਹਨਾਂ ਸਾਨੂੰ ਨਿਆਂ ਤਾਂ ਕੀ ਦੇਣਾ ਸੀ; ਹਫ਼ਤਾ ਹਫ਼ਤਾ ਭਰ ਉਹ ਦੋਵੇਂ ਭਰਾ ਸਾਡੇ ਸਾਹਮਣੇ ਕੋਈ ਅੰਤਿਮ ਫ਼ੈਸਲਾ ਕਰਨ-ਕਰਾਉਣ ਲਈ ਇਕੱਠੇ ਹੀ ਨਾ ਹੁੰਦੇ। ਆਖ਼ਰ ਹਫ਼ਤੇ ਦਸ ਦਿਨ ਬਾਅਦ ਅਸੀਂ ਝੂਠਾ-ਮੂਠਾ ਵਾਅਦਾ ਲੈ ਕੇ ਨਿਰਾਸ ਹੋਏ ਆਪੋ ਆਪਣੇ ਘਰਾਂ ਨੂੰ ਪਰਤਦੇ। ਫਿਰ ਮਹੀਨੇ ਦੋ ਮਹੀਨੇ ਬਾਅਦ ਓਧਰ ਤੁਰ ਪੈਂਦੇ।

ਵੱਡਾ ਮਾਮਾ ਛੋਟੇ ਨੂੰ ਮਖ਼ੌਲ ਕਰਦਾ, "ਸਾਡੇ ਫੌਜੀ ਸਾਹਿਬ ਵੀ ਆਪਣੇ ਆਪ ਬੜੇ ਪੰਚਾਇਤੀ ਬਣੇ ਫਿਰਦੇ ਨੇ। ਐਥੇ ਤਾਂ ਬੜੇ ਭੱਜ ਭੱਜ ਕੇ, ਵਿਚ ਪੈ ਪੈ ਕੇ ਨਿਆਂ ਕਰਵਾਉਂਦੇ ਨੇ। ਓਥੇ ਪਤਾ ਨਹੀਂ ਕੀ ਹੋ ਜਾਂਦਾ ਨੇ! ਮੈਂ ਆਇਆਂ ਨੂੰ ਪੁੱਛਦਾਂ, ਕਿਵੇਂ ਹੋ ਗਈ ਰਜਿਸਟਰੀ? ਤਾਂ ਕੱਚਾ ਜਿਹਾ ਹੱਸ ਕੇ ਉਹਨਾਂ ਦੀਆਂ ਬੰਦੂਕਾਂ ਤੇ ਦਾਤਰਾਂ ਦੀਆਂ ਗੱਲਾਂ ਕਰਨ ਲੱਗ ਜਾਂਦੇ ਨੇ। ਭਣੇਵੇਂ ਦੀ ਜ਼ਮੀਨ ਦੀ ਰਾਖੀ ਤਾਂ ਕੀਤੀ ਨਹੀਂ ਜਾਂਦੀ,

ਹੱਦਾਂ ਦੀ ਰਾਖੀ ਕੀ ਕਰਦੇ ਰਹੇ ਹੋਣਗੇ! ਤਦੇ ਤਾਂ ਫੌਜ ਵਿਚ ਰਹਿ ਨਹੀਂ ਸਕੇ। ਡਰਦਿਆਂ ਆਪੇ ਸੱਜੀ ਉਂਗਲ ਵੱਢਕੇ ਡਿਸਚਾਰਜ ਲੈ ਕੇ ਆ ਗਏ ਸਨ।"

"ਤੂੰ ਜਾ ਕੇ ਲੈ ਲਾ ਸਵਾਦ?" ਛੋਟਾ ਮਾਮਾ ਹੱਸਦਿਆਂ ਆਖਦਾ।

"ਚੱਲ ਮਾਮਾ ਐਤਕੀ ਤੂੰ ਚੱਲ ਵੇਖ। ਤੇਰੀ ਸਰਪੰਚੀ ਤੇ ਨੰਬਰਦਾਰੀ ਕਰਨ ਦੀ ਯੋਗਤਾ ਵੀ ਪਰਖ ਕੇ ਵੇਖ ਲੈਂਦੇ ਆਂ।"

"ਨਹੀਂ ਭਾਈ, ਤੇਰਾ ਛੋਟਾ ਮਾਮਾ ਆਖਦੈ ਕਿ ਇਹ 'ਭਣੇਵੇਂ' ਦੀਆਂ ਖਵਾਈਆਂ ਰੋਟੀਆਂ ਦਾ ਕਰਜ਼ਾ ਲਾਹੁਣਾ' ਚਾਹੁੰਦਾ ਹੈ। ਮੈਂ ਇਹਦੀ ਇੱਛਾ ਵਿਚ ਰੁਕਾਵਟ ਨਹੀਂ ਬਣਨਾ ਚਾਹੁੰਦਾ।"

"ਰੋਟੀਆਂ ਦਾ ਕਰਜ਼ਾ ਤਾਂ ਮੈਂ ਹੁਣ ਵੀ ਮਾਮੇ ਸਿਰ ਚਾੜ੍ਹੀ ਜਾਂਦਾਂ।" ਮੇਰੇ ਆਖਣ 'ਤੇ ਅਸੀਂ ਤਿੰਨੇ ਖਿੜ-ਖਿੜਾ ਕੇ ਹੱਸਣ ਲੱਗੇ।

ਮੇਰੀ ਇਕ ਮਾਸੀ ਮੇਰੇ ਨਾਨਕਿਆਂ ਦੇ ਪਿੰਡ 'ਚਵਿੰਡੇ' ਤੋਂ ਦੋ ਕੁ ਕੋਹਾਂ ਦੀ ਵਿੱਥ 'ਤੇ 'ਕੋਹਾਲੀ' ਵਿਆਹੀ ਹੋਈ ਸੀ ਅਤੇ ਦੂਜੀ ਉਸਦੇ ਨੇੜੇ ਹੀ 'ਚੈਨਪੁਰ' ਪਿੰਡ ਵਿਚ। ਜਦੋਂ ਬਚਪਨ ਵਿਚ ਮੈਂ ਨਾਨਕਿਆਂ ਦੇ ਛੁੱਟੀਆਂ ਕੱਟਣ ਜਾਂਦਾ ਤਾਂ ਵਿਚੋਂ-ਵਾਰੋਂ ਇਕ-ਇਕ ਦੋ-ਦੋ ਦਿਨਾਂ ਲਈ ਮਾਸੀਆਂ ਦੇ ਪਿੰਡ ਵੀ ਗੇੜਾ ਮਾਰਦਾ। ਛੋਟਾ ਮਾਮਾ ਹਰਦੀਪ ਅਕਸਰ ਮੇਰੇ ਨਾਲ ਜਾਂਦਾ। ਮਾਮੇ ਦਾ ਜਿਸਮ ਮੁੱਢ ਤੋਂ ਹੀ ਹੁੰਦੜ-ਹੇਲ ਸੀ। ਮੇਰੇ ਤੋਂ ਕੱਦ ਵਿਚ ਵੀ ਚਾਰ-ਪੰਜ ਇੰਚ ਵੱਡਾ ਹੈ। ਸਵਾ-ਸਾਢੇ ਛੇ ਫੁੱਟ ਦੇ ਵਿਚਕਾਰ। ਮਾਸੀਆਂ ਕੋਲ ਜਦੋਂ ਅਸੀਂ ਰੋਟੀ ਖਾਣ ਬੈਠਣਾ ਤਾਂ ਮੈਂ ਤਾਂ ਆਪਣੇ ਵਜੂਦ ਮੁਤਾਬਕ ਛੇਤੀ ਰੱਜ ਜਾਣਾ ਪਰ ਮਾਮੇ ਦੇ ਵਡੇਰੇ 'ਇੰਜਣ' ਲਈ ਤਾਂ ਵਧੇਰੇ ਬਾਲਣ ਚਾਹੀਦਾ ਸੀ। ਜੇ ਉਹ ਮੇਰੇ ਨਾਲ ਹੀ ਰੋਟੀ ਖਾਣੋਂ ਨਾਂਹ ਕਰ ਦਿੰਦਾ ਤਾਂ ਭੁੱਖਾ ਰਹਿ ਜਾਣਾ ਸੀ ਤੇ ਜੇ ਮੇਰੇ ਤੋਂ ਬਾਅਦ ਰੋਟੀ ਖਾਂਦਾ ਰਹਿੰਦਾ ਤਾਂ 'ਪੇਟੂ' ਆਖੇ ਜਾਣ ਦਾ ਡਰ ਸੀ। ਇਸ ਲਈ ਸਾਡਾ ਆਪਸੀ ਸਮਝੌਤਾ ਸੀ ਕਿ ਇਕ ਤਾਂ ਮੈਂ ਆਪਣੀ ਰੋਟੀ ਵਿਚੋਂ ਅੱਧੀ ਰੋਟੀ ਨਾਲ ਦੇ ਨਾਲ ਮਾਮੇ ਦੀ ਥਾਲੀ ਵਿੱਚ ਰੱਖਦਾ ਜਾਵਾਂ ਤੇ ਦੂਜਾ ਆਪ ਰੱਜ ਜਾਣ ਦੇ ਬਾਵਜੂਦ ਵੀ ਆਪਣੀ ਥਾਲੀ ਵਿਚ ਰੋਟੀਆਂ ਰਖਵਾਈ ਜਾਵਾਂ ਤੇ ਘਰਦਿਆਂ ਦੀ ਅੱਖ ਬਚਾ ਕੇ ਉਸਦੀ ਥਾਲੀ ਵਿਚ ਓਨਾ ਚਿਰ ਰੱਖੀ ਜਾਵਾਂ ਜਿੰਨਾਂ ਚਿਰ ਉਸਦਾ 'ਕੋਟਾ' ਪੂਰਾ ਨਹੀਂ ਹੋ ਜਾਂਦਾ। ਮਾਮੇ ਦੇ ਵਿਆਹ ਤੋਂ ਬਾਅਦ ਉਸਦੀਆਂ ਆਪਣੇ ਸਹੁਰੇ ਘਰ ਪਹਿਲੀਆਂ ਫੇਰੀਆਂ ਸਮੇਂ ਵੀ ਮੈਂ ਹੀ ਉਸਦੇ ਨਾਲ ਸਾਂ ਅਤੇ ਅਸੀਂ ਓਥੇ ਵੀ ਆਪਣੀ 'ਕਲਾਕਾਰੀ' ਵਰਤ ਕੇ ਮਾਮੇ ਦੇ ਢਿੱਡ ਨੂੰ ਆਸਰਾ ਦਿੰਦੇ ਸਾਂ। ਬਾਹਰ ਤਾਂ ਭਾਵੇਂ ਆਪਸੀ ਸਹਿਯੋਗ ਦੀ ਇਸ ਤਰਕੀਬ ਦਾ ਕਿਸੇ ਨੂੰ ਪਤਾ ਨਹੀਂ ਸਾਂ ਲੱਗਣ ਦਿੰਦੇ ਪਰ ਮੇਰੇ ਦੱਸਣ 'ਤੇ ਇਹ ਗੱਲ ਮੇਰੇ ਨਾਨਕਿਆਂ ਦੇ ਘਰ ਤਾਂ ਸਾਰਿਆਂ ਨੂੰ ਪਤਾ ਹੀ ਸੀ। ਜਿਹੜੇ ਮਖੌਲ ਤੋਂ ਮਾਮਾ ਵਾਂਢੇ ਗਿਆਂ ਬਚਿਆ ਰਹਿਣਾ ਚਾਹੁੰਦਾ ਉਸਦੀ ਕਸਰ ਅਸੀਂ ਏਥੇ ਪੂਰੀ ਕਰ ਲੈਂਦੇ ਸਾਂ। ਹੁਣ ਵੀ ਪਿਆਰੇ-ਤਾਰੇ ਹੁਰਾਂ ਕੋਲ ਅਸੀਂ ਆਪਣੀ ਖਾਣ-ਪੀਣ ਦੀ ਸਾਲਾਂ ਪੁਰਾਣੀ ਜੁਗਤ ਦਾ ਇਸਤੇਮਾਲ ਕਰਦੇ ਰਹਿੰਦੇ ਸਾਂ। ਮਾਮਾ ਗੁਰਦੀਪ ਇਸੇ 'ਰੋਟੀਆਂ ਦੇ ਕਰਜ਼ੇ' ਦੀ ਗੱਲ ਕਰ ਰਿਹਾ ਸੀ। ਉਂਝ ਵੀ ਉਹ ਮਖੌਲ ਨਾਲ ਆਖਦਾ ਕਿ ਅੰਤਮ ਰੂਪ ਵਿਚ ਹੁਣ ਜ਼ਮੀਨ ਦੇ ਵਿਕ ਜਾਣ 'ਤੇ 'ਮਿਲਣ ਵਾਲੀ ਇਸ ਸਫ਼ਲਤਾ ਦਾ ਸਿਹਰਾ' ਉਹ ਆਪਣੇ ਛੋਟੇ ਵੀਰ ਹਰਦੀਪ ਕੋਲੋਂ ਖੋਹਣਾ ਨਹੀਂ ਸੀ ਚਾਹੁੰਦਾ!'

ਨਾਨਕਿਆਂ ਦੇ ਘਰ ਵਿਚ ਤਾਂ ਸਾਰੀ ਗੱਲ-ਬਾਤ ਹੁੰਦੀ ਰਹਿੰਦੀ ਸੀ। ਜਦੋਂ ਮੈਂ ਅਗਲੇ ਗੇੜੇ ਆਪਣੇ ਨਾਲ ਮਾਮੇ ਨੂੰ ਲੈ ਜਾਣ ਲਈ ਜਾਂਦਾ ਤਾਂ ਮਾਮੀ ਪਰੇਸ਼ਾਨ ਹੋ ਜਾਂਦੀ। ਅੱਜ-ਕੱਲ੍ਹ ਤਾਂ ਦੋਵਾਂ ਮਾਮਿਆਂ ਦੀ ਵਾਹੀ ਵੀ ਅੱਡੋ-ਅੱਡ ਹੋ ਗਈ ਸੀ। ਮਾਮੀ ਬੁੜਬੁੜ ਕਰਦੀ:

"ਚਲੇ ਜਾਣ ਮੇਰੇ ਵੱਲੋਂ। ਮੈਂ ਕੌਣ ਹੁੰਦੀ ਆਂ ਰੋਕਣ ਵਾਲੀ। ਪਿੱਛੋਂ ਕੰਮ ਦਾ ਕਿੰਨਾਂ ਹਰਜਾ ਹੁੰਦੈ! ਪਰ ਇਹਨਾਂ ਕਿਹੜਾ ਮੇਰੇ ਆਖੇ ਲੱਗਣੈ। ਨਿੱਕਾ-ਨਿੱਕਾ ਸਾਡਾ ਜੀਆ-ਜੰਤ ਐ। ਜੇ ਨੇ-ਜਾਣੀਏ ਕੱਲ੍ਹ ਨੂੰ ਕੋਈ ਅਭੀ ਨਭੀ ਹੋ ਗਈ! ਸਾਨੂੰ ਇਸ ਜ਼ਮੀਨ ਨੇ ਕੀ ਦੇਣੈ?"

ਮਾਮੀ ਦੀ ਗੱਲ ਤਾਂ ਠੀਕ ਸੀ। ਜ਼ਮੀਨ ਮਿਲਣੀ ਸੀ ਤਾਂ ਸਾਨੂੰ। ਮਾਮੇ ਨੂੰ ਤਾਂ ਖੱਜਲ-ਖ਼ਰਾਬੀ ਹੀ ਮਿਲ ਰਹੀ ਸੀ। ਉਹਦਾ ਦੂਜਾ ਡਰ ਵੀ ਸੱਚਾ ਸੀ। ਕੁਝ ਵੀ ਹੋ ਸਕਦਾ ਸੀ! ਜ਼ਮੀਨ ਲਈ ਲੋਕ ਕੀ ਕੀ ਕਾਰੇ ਨਹੀਂ ਕਰਦੇ! ਨਾਲੇ ਜ਼ਮੀਨ ਲਈ ਮੈਂ ਤਾਂ ਆਪਣੀ ਜਾਨ ਦੀ ਬਾਜ਼ੀ ਲਾਵਾਂ ਤਾਂ ਲਾਵਾਂ, ਮਾਮੇ ਨੂੰ ਖ਼ਤਰਾ ਸਹੇੜਨ ਦੀ ਕੀ ਲੋੜ ਸੀ! ਮਾਮੀ ਦੇ ਸਦਾ ਪ੍ਰਗਟਾਏ ਜਾਣ ਵਾਲੇ ਡਰ ਤੋਂ ਸਾਫ਼ ਲੱਗਦਾ ਸੀ ਕਿ ਮੇਰੇ ਨਾਲ



ਜਾਣਾ ਮਾਮੇ ਵੱਲੋਂ ਆਪਣੀ ਜਾਨ ਖ਼ਤਰੇ ਵਿਚ ਪਾਉਣਾ ਸੀ। ਪਰ ਮਾਮੇ ਵੱਲੋਂ ਆਪਣੇ ਘਰ ਦੇ ਕੰਮ-ਕਾਰ ਦਾ ਨੁਕਸਾਨ ਕਰਵਾ ਕੇ ਵੀ ਮੇਰਾ ਸਾਥ ਦੇਣਾ ਤੇ ਆਪਣੀ ਜਾਨ ਦੀ ਵੀ ਪ੍ਰਵਾਹ ਨਾ ਕਰਨਾ ਮੇਰੇ ਲਈ ਕੀਤੀ ਜਾਣ ਵਾਲੀ ਕਿੱਡੀ ਵੱਡੀ ਕੁਰਬਾਨੀ ਸੀ। ਉਸਨੂੰ ਮੇਰੇ ਕੰਮ ਆਉਣ ਦੀ ਖ਼ੁਸ਼ੀ ਆਪਣੀ ਮੌਤ ਦੇ ਡਰ ਤੋਂ ਕਿਤੇ ਵੱਡੀ ਲੱਗਦੀ ਸੀ। ਇਹ ਵੱਖਰੀ ਗੱਲ ਹੈ ਕਿ ਅਗਲੇ ਸਾਲਾਂ ਵਿਚ ਸਾਡੇ ਘਰ ਵਿਚ ਹੀ ਬਾਪੂ ਹਕੀਕਤ ਸਿੰਘ ਦੀ ਜ਼ਮੀਨ ਦਾ ਝਗੜਾ ਸ਼ੁਰੂ ਹੋ ਜਾਣ ਨਾਲ ਮੈਂ ਸਾਉਂਕਿਆਂ ਵਾਲੀ ਜ਼ਮੀਨ ਦਾ ਖਹਿੜਾ ਹੀ ਛੱਡ ਦਿੱਤਾ। ਪਿਤਾ ਦੀ ਮੌਤ ਪਿੱਛੋਂ ਮੈਂ ਉਹ ਜ਼ਮੀਨ ਸਾਡੇ ਪੰਜਾਂ ਭੈਣ-ਭਰਾਵਾਂ ਅਤੇ ਬੀਬੀ ਦੇ ਨਾਂ ਇੰਤਕਾਲ ਕਰਵਾਈ ਸੀ। ਮੈਨੂੰ ਮੇਰੇ ਭੈਣ-ਭਰਾ ਨੇ ਹੀ ਅਜਿਹੇ ਰੰਗ ਵਿਖਾ ਦਿੱਤੇ ਸਨ ਕਿ ਉਸ ਜ਼ਮੀਨ ਲਈ ਖੇਚਲ ਕਰਨੀ ਮੈਨੂੰ ਫ਼ਜ਼ੂਲ ਅਤੇ ਅਹਿਮਕਾਨਾ ਗੱਲ ਜਾਪਣ ਲੱਗੀ। ਮੈਨੂੰ ਤਾਂ ਉਸ ਵਿਚੋਂ ਕੇਵਲ ਛੇਵਾਂ ਹਿੱਸਾ ਹੀ ਮਿਲਣਾ ਸੀ। ਮਸਾਂ ਸਵਾ ਕੁ ਕਿੱਲਾ! ਏਨੀ ਕੁ ਜ਼ਮੀਨ ਵਾਸਤੇ ਮੈਂ ਕਿਉਂ ਮੌਤ ਨੂੰ ਮਾਸੀ ਕਹਿੰਦਾ ਫਿਰਾਂ! ਆਪੇ ਜੇ ਕਿਸੇ ਨੂੰ ਲੋੜ ਹੈ ਤਾਂ ਜ਼ਮੀਨ ਛੁਡਾਉਂਦਾ ਫਿਰੇ!

ਉਂਜ ਵੀ ਅਗਲੇ ਸਾਲਾਂ ਵਿੱਚ ਹਾਲਾਤ ਹੀ ਕੁਝ ਇਸਤਰ੍ਹਾਂ ਦੇ ਬਣ ਗਏ ਸਨ ਕਿ ਪੰਜਾਬ ਵਿਚ ਦਹਿਸ਼ਤ ਦਾ ਭਿਆਨਕ ਦੌਰ ਸ਼ੁਰੂ ਹੋ ਗਿਆ। ਹੁਣ ਤਾਂ ਬੰਦੇ ਮਰੇ-ਮਾਰੇ ਦੀ ਕੋਈ ਪੁੱਛ-ਪ੍ਰਤੀਤ ਹੀ ਨਹੀਂ ਸੀ ਰਹਿ ਗਈ। ਅਜਿਹੇ ਕਾਲੇ ਸਮਿਆਂ ਵਿਚ 'ਬੰਦੂਕ ਜਾਂ ਦਾਤਰ' ਨੂੰ ਆਪਣਾ ਕੰਮ ਕਰਨਾ ਅਸਲੋਂ ਹੀ ਸੌਖਾ ਹੋ ਗਿਆ ਸੀ। ਮੈਂ ਵੀ ਹੁਣ ਇਸ ਜ਼ਮੀਨ ਵੱਲੋਂ ਘੇਸਲ ਹੀ ਮਾਰ ਲਈ।

ਜ਼ਮੀਨ ਦਾ ਮੁੱਢਲਾ ਬਿਆਨਾ ਕਰਨ ਤੋਂ ਲਗਪਗ ਦੋ ਦਹਾਕੇ ਬਾਅਦ, ਜਦੋਂ ਮੈਂ ਇਸ ਜ਼ਮੀਨ ਦੀ ਅਸਲੋਂ ਹੀ ਆਸ ਲਾਹ ਚੁੱਕਾ ਸਾਂ, ਮੇਰੇ ਮਿੱਤਰ ਰਘਬੀਰ ਸਿੰਘ ਸਿਰਜਣਾ ਨੇ ਸਾਡੇ ਅਫ਼ਸਰ-ਸਾਹਿਤਕਾਰ ਦੋਸਤ ਨ੍ਰਿਪਇੰਦਰ ਰਤਨ ਨੂੰ ਦੱਸਿਆ ਕਿ ਮੇਰੀ ਫ਼ੀਰੋਜ਼ਪੁਰ ਡਵੀਜ਼ਨ ਵਿਚ ਪੈਂਦੀ ਜ਼ਮੀਨ ਕਿਸੇ ਨੇ ਬੜੇ ਸਾਲਾਂ ਤੋਂ ਦੱਬੀ ਹੋਈ ਹੈ। ਰਤਨ ਓਥੇ ਉਹਨੀਂ ਦਿਨੀਂ ਡਵੀਜ਼ਨਲ ਕਮਿਸ਼ਨਰ ਲੱਗਾ ਹੋਇਆ ਸੀ। ਭਾਵੇਂ ਸਾਰੀ ਡਵੀਜ਼ਨ ਹੀ ਇਕ ਤਰ੍ਹਾਂ ਉਸਦੇ ਅਧੀਨ ਸੀ ਪਰ ਮਾਲ ਦਾ ਮਹਿਕਮਾ ਤਾਂ ਸਿੱਧਾ ਉਸਦੇ ਅਧਿਕਾਰ-ਖੇਤਰ ਵਿੱਚ ਸੀ। ਰਤਨ ਨੂੰ ਇਹ ਜਾਣ ਕੇ ਅਫ਼ਸੋਸ ਹੋਇਆ ਕਿ ਮੈਂ ਹੁਣ ਤਕ ਉਸ ਨਾਲ ਇਹ ਗੱਲ ਕਿਉਂ ਨਹੀਂ ਕੀਤੀ। ਉਸਨੇ ਰਘਬੀਰ ਸਿੰਘ ਤੇ ਮੈਨੂੰ ਆਪਣੇ ਕੋਲ ਫ਼ੀਰੋਜ਼ਪੁਰ ਆਉਣ ਦਾ ਦਿਨ ਨਿਸਚਿਤ ਕਰ ਦਿੱਤਾ। ਰਘਬੀਰ ਨੇ ਚੰਡੀਗੜ੍ਹੋਂ ਆਉਣਾ ਸੀ ਤੇ ਮੈਂ ਜਲੰਧਰੋਂ। ਜਲੰਧਰ ਰਹਿੰਦਾ ਮੇਰਾ ਇਕ ਸਾਹਿਤਕਾਰ ਦੋਸਤ ਮੇਰੇ ਨਾਲ ਜਾਣ ਲਈ ਤਿਆਰ ਹੋ ਗਿਆ। ਉਸਦਾ ਪਿੰਡ ਸਾਉਂਕਿਆਂ ਦਾ ਗਵਾਂਢੀ ਪਿੰਡ ਸੀ। ਉਹ ਉਸਦਾ ਇਲਾਕਾ ਸੀ। ਇਸ ਲਈ ਉਸਦੇ ਮਨ ਵਿਚ ਸੀ ਕਿ ਜੇ ਕਿਸੇ ਪਰਕਾਰ ਉਹ ਵੀ ਮੇਰੀ ਕੋਈ ਮਦਦ ਕਰ ਸਕਿਆ ਤਾਂ ਉਸਨੂੰ ਖ਼ੁਸ਼ੀ ਹੋਵੇਗੀ।

ਸਾਡੇ ਜਾਂਦਿਆਂ ਨੂੰ ਨ ਸ ਰਤਨ ਨੇ ਸਬ-ਤਹਿਸੀਲ ਮਲੋਟ ਦੇ ਇਨਚਾਰਜ ਨਾਇਬ-ਤਹਿਸੀਲਦਾਰ ਜੀ ਡੀ ਗਾਬਾ ਨੂੰ ਬੁਲਾਇਆ ਹੋਇਆ ਸੀ। ਸਾਨੂੰ ਚਾਹ-ਪਾਣੀ ਪਿਆ ਕੇ ਉਸਨੇ ਤਹਿਸੀਲਦਾਰ ਨੂੰ ਸੱਦ ਕੇ ਸਾਡੇ ਸਾਹਮਣੇ ਆਖਿਆ, "ਇਹ ਮੇਰੇ ਦੋਸਤ ਨੇ। ਇਹਨਾਂ ਦੀ ਜ਼ਮੀਨ ਦੇ ਵੇਰਵੇ ਇਹ ਤੈਨੂੰ ਦੱਸ ਦੇਣਗੇ। ਜਿਵੇਂ ਇਹ ਕਹਿਣ ਇਹਨਾਂ ਦੀ ਮਰਜ਼ੀ ਅਨੁਸਾਰ ਜ਼ਮੀਨ ਦਾ ਸੌਦਾ ਕਰਵਾ ਕੇ ਪੈਸੇ ਇਹਨਾਂ ਨੂੰ ਦਿਵਾ। ਉਂਝ ਭਾਵੇਂ ਇਹ ਮੈਨੂੰ ਸੌ ਵਾਰ ਮਿਲਣ ਆਉਣ ਪਰ ਇਸ ਕੰਮ ਲਈ ਇਹਨਾਂ ਨੂੰ ਦੂਜੀ ਵਾਰ ਮੈਨੂੰ ਆ ਕੇ ਨਾ ਮਿਲਣਾ ਪਵੇ।"

ਰਘਬੀਰ ਸਿੰਘ ਤਾਂ ਓਥੋਂ ਚੰਡੀਗੜ੍ਹ ਨੂੰ ਚਲਾ ਗਿਆ ਅਤੇ ਨਾਇਬ ਤਹਿਸੀਲਦਾਰ ਨੇ ਸਾਨੂੰ ਆਪਣੀ ਕਾਰ ਵਿਚ ਬਿਠਾਇਆ ਤੇ ਅਸੀਂ ਮਲੋਟ ਨੂੰ ਚੱਲ ਪਏ। ਰਾਹ ਵਿਚ ਉਸਨੇ ਮੇਰੇ ਕੋਲੋਂ ਜ਼ਮੀਨ ਨਾਲ ਸੰਬੰਧਤ ਸਾਰਾ ਵਿਸਥਾਰ ਜਾਣ ਲਿਆ। ਮੁਕਤਸਰ ਪਹੁੰਚੇ ਤਾਂ ਉਸਨੇ ਖਾਣਾ ਖਾਣ ਲਈ ਗੱਡੀ ਇਕ ਹੋਟਲ 'ਤੇ ਰੁਕਵਾ ਲਈ। ਉਸਨੇ ਰੋਟੀ ਤੋਂ ਪਹਿਲਾਂ ਬੀਅਰ ਦਾ ਆਰਡਰ ਦੇ ਦਿੱਤਾ। ਮੈਂ ਸਾਰੀ ਜ਼ਿੰਦਗੀ ਵਿਚ ਦੋ-ਚਾਰ ਵਾਰ ਹੀ ਬੀਅਰ ਦਾ ਸਵਾਦ ਚੱਖਿਆ ਸੀ ਤੇ ਕਈ ਸਾਲਾਂ ਤੋਂ ਬੀਅਰ ਨਹੀਂ ਸੀ ਪੀਤੀ। ਮੈਂ ਸੋਚਿਆ ਕਿ ਜੇ ਮੈਂ ਬੀਅਰ ਤੋਂ ਨਾਂਹ ਕੀਤੀ ਤਾਂ ਉਹ ਸੋਚੇਗਾ ਕਿ ਪੈਸੇ ਖ਼ਰਚ ਹੋਣ ਦੇ ਡਰੋਂ ਕਿਰਸ ਕਰ ਰਿਹਾ ਹਾਂ। ਮੈਂ ਹੋਣ ਵਾਲੇ ਖ਼ਰਚੇ ਦਾ ਪਹਿਲਾਂ ਹੀ ਬੰਦੋਬਸਤ ਕਰ ਕੇ ਤੁਰਿਆ ਸਾਂ। ਕੌੜਾ ਘੁੱਟ ਕਰਕੇ ਮੈਨੂੰ ਬੀਅਰ ਦੇ ਘੁੱਟ ਭਰਨੇ ਪਏ। ਜਦੋਂ ਅਸੀਂ ਖਾਣਾ ਖਾ ਹਟੇ ਤਾਂ ਮੈਂ ਬਿੱਲ ਦੇਣ ਲੱਗਾ। ਮੈਂ ਹੀ ਦੇਣਾ ਸੀ। ਪਰ ਨਾਇਬ ਨੇ ਰੋਕ ਦਿੱਤਾ, "ਤੁਸੀਂ ਮੇਰੇ ਮਹਿਮਾਨ ਹੋ। ਮੇਰੇ ਹੁੰਦਿਆਂ ਤੁਸੀਂ ਇਕ ਪੈਸਾ ਵੀ ਖ਼ਰਚ ਨਹੀਂ ਕਰ ਸਕਦੇ।"

ਉਹ ਸਾਨੂੰ ਆਪਣੇ ਨਾਲ ਮਲੋਟ ਆਪਣੇ ਘਰ ਲੈ ਕੇ ਗਿਆ ਤੇ ਅਗਲੇ ਦਿਨ ਆਪਣੇ ਕੋਲ ਠਹਿਰਨ ਲਈ ਕਿਹਾ। ਮੈਂ ਦੱਸਿਆ ਕਿ ਮੇਰੇ ਨਾਲ ਆਏ ਹੋਏ ਦੋਸਤ ਦਾ ਪਿੰਡ ਨੇੜੇ ਹੀ ਹੈ ਅਤੇ ਅਸੀਂ ਰਾਤ ਓਥੇ ਹੀ ਕੱਟਾਂਗੇ। ਅਗਲੇ ਦਿਨ ਉਸਨੇ ਹਲਕੇ ਦੇ ਪਟਵਾਰੀ ਤੇ ਕਾਨੂੰਗੋ ਨੂੰ ਜ਼ਮੀਨ ਨਾਲ ਸੰਬੰਧਤ ਸਾਰਾ ਰੀਕਾਰਡ ਲੈ ਕੇ ਆਪਣੇ ਘਰ ਆਉਣ ਲਈ ਕਿਹਾ। ਇਸਨੂੰ 'ਵੱਡੇ ਸਾਹਿਬ ਦਾ ਕੰਮ' ਕਹਿ ਕੇ ਹਰ ਹਾਲਤ ਵਿਚ ਨੇਪਰੇ ਚੜ੍ਹਾਉਣ ਲਈ ਆਖਿਆ। ਦੂਜੀ ਧਿਰ ਦੀ ਮਦਦ ਕਰਨ ਅਤੇ ਉਹਨਾਂ 'ਤੇ ਪ੍ਰਭਾਵ ਪਾ ਸਕਣ ਵਾਲੇ ਬੰਦਿਆਂ ਬਾਰੇ ਜਾਣਕਾਰੀ ਲਈ। ਫ਼ੈਸਲਾ ਹੋਇਆ ਕਿ ਪਹਿਲਾਂ ਜ਼ਮੀਨ ਦੀ ਨਿਸ਼ਾਨਦੇਹੀ ਲਈ ਜਾਵੇ। ਇਸ ਨਾਲ ਹਿਲ-ਜੁਲ ਸ਼ੁਰੂ ਹੋਵੇਗੀ ਤਾਂ ਅਗਲਿਆਂ ਨੇ ਆਪੇ ਭੱਜੇ ਆਉਣਾ ਹੈ। ਸੰਬੰਧਤ ਧਿਰ ਦਾ ਪ੍ਰਤੀਕਰਮ ਜਾਣਨ ਅਤੇ ਅਗਲੀ ਕਾਰਵਾਈ ਲਈ ਕੁਝ ਦਿਨ ਚਾਹੀਦੇ ਸਨ। ਨਾਇਬ ਨੇ ਸਾਨੂੰ ਹਾਲ ਦੀ ਘੜੀ ਵਾਪਸ ਜਾਣ ਅਤੇ ਦਸ ਕੁ ਦਿਨਾਂ ਤਕ ਪਰਤ ਕੇ ਆਉਣ ਲਈ ਕਿਹਾ। ਓਨੇ ਚਿਰ ਤਕ ਉਹ 'ਤੇਲ ਤੇ ਤੇਲ ਦੀ ਧਾਰ' ਵੀ ਵੇਖ ਲਵੇਗਾ। ਅਸਲ ਵਿਚ ਰਤਨ ਦੇ ਬੋਲਾਂ ਵਿਚਲੀ ਕਰੜਾਈ ਅਤੇ ਸਦਾਕਤ ਵੇਖ ਕੇ ਨਾਇਬ-ਤਹਿਸੀਲਦਾਰ ਸਾਡੇ ਰਿਸ਼ਤੇ ਦੀ ਪਕਿਆਈ ਨੂੰ ਸਮਝ ਗਿਆ ਸੀ ਅਤੇ ਉਸਨੇ ਇਸ ਕੇਸ ਨੂੰ ਆਪਣੇ ਨਿੱਜੀ ਵੱਕਾਰ ਦਾ ਕੇਸ ਸਮਝ ਕੇ ਨਜਿੱਠਣ ਦਾ ਫ਼ੈਸਲਾ ਕਰ ਲਿਆ। ਉਹ ਜ਼ਮੀਨ ਦਾ ਸੌਦਾ ਕਰਵਾ ਕੇ ਆਪਣੇ 'ਸਾਹਿਬ' ਦੀ ਪ੍ਰਸ਼ੰਸਾ ਹਾਸਲ ਕਰਨਾ ਚਾਹੁੰਦਾ ਸੀ।

ਦਸ ਕੁ ਦਿਨਾਂ ਬਾਅਦ ਮੈਂ ਫਿਰ ਮਲੋਟ ਪਹੁੰਚ ਗਿਆ। ਮੇਰਾ ਸਾਹਿਤਕਾਰ ਦੋਸਤ ਕਿਸੇ ਕੰਮ ਚੰਡੀਗੜ੍ਹ ਗਿਆ ਹੋਇਆ ਸੀ ਅਤੇ ਉਸਨੇ ਓਥੋਂ ਹੀ ਇੱਕ ਦਿਨ ਪਹਿਲਾਂ ਆਪਣੇ ਪਿੰਡ ਪਹੁੰਚ ਜਾਣ ਅਤੇ ਅਗਲੇ ਦਿਨ ਨਿਸਚਤ ਥਾਂ 'ਤੇ ਮੈਨੂੰ ਮਿਲਣ ਦਾ ਵਾਅਦਾ ਕੀਤਾ। ਮੈਂ ਮਲੋਟ ਪਹੁੰਚ ਕੇ ਨਿਸਚਤ ਜਗ੍ਹਾ ਤੇ ਖਲੋ ਕੇ ਉਸਨੂੰ ਸਾਰਾ ਦਿਨ ਉਡੀਕਦਾ ਰਿਹਾ, ਪਰ ਉਹ ਨਾ ਆਇਆ। ਪਿੱਛੋਂ ਪਤਾ ਲੱਗਾ ਕਿ ਉਹ ਰਾਤੀਂ ਹੀ ਆਪਣੇ ਪਿੰਡ ਪਹੁੰਚ ਤਾਂ ਗਿਆ ਸੀ ਪਰ ਆਪਣੀ ਮਜਬੂਰੀ ਕਰ ਕੇ ਚਾਹੁੰਦਾ ਹੋਇਆ ਵੀ ਮੈਨੂੰ ਮਿਲਣ ਨਹੀਂ ਸੀ ਆ ਸਕਿਆ। ਅਸਲ ਗੱਲ ਇਹ ਸੀ ਕਿ ਉਸਨੂੰ ਪਿਛਲੀ ਵਾਰ ਮੇਰੇ ਨਾਲ ਆਏ ਹੋਣ ਦਾ ਤਾਰੇ ਤੇ ਪਿਆਰੇ ਹੁਰਾਂ ਨੂੰ ਪਤਾ ਲੱਗ ਗਿਆ ਸੀ। ਉਹਨਾਂ ਨੇ ਉਹਦੇ ਘਰਦਿਆਂ ਨੂੰ ਜਾ ਦਬਕਾਇਆ ਸੀ ਅਤੇ ਮੇਰੀ ਮਦਦ ਕਰਨ ਦਾ 'ਮਹਿੰਗਾ ਮੁੱਲ' ਚੁਕਾਉਣ ਦਾ ਡਰਾਵਾ ਵੀ ਦਿੱਤਾ ਸੀ। ਉਸਦਾ ਤੇ ਉਸਦੇ ਘਰਦਿਆਂ ਦਾ ਡਰ ਸੱਚਾ ਸੀ। ਕੌਣ ਬਿਗਾਨੀ ਮੌਤੇ ਮਰਦਾ ਹੈ! ਉਸ ਦੋਸਤ 'ਤੇ ਮੈਨੂੰ ਕੋਈ ਗਿਲਾ ਨਹੀਂ ਸੀ। ਉਹਦੀ ਅਤੇ ਉਹਦੇ ਘਰ ਵਾਲਿਆਂ ਦੀ ਚਿੰਤਾ ਤੇ ਮਜਬੂਰੀ ਮੈਂ ਭਲੀ-ਭਾਂਤ ਸਮਝਦਾ ਸਾਂ।

ਉਸਤੋਂ ਅਗਲੇ ਗੇੜੇ ਮੈਂ ਆਪਣੇ ਭਰਾ ਨੂੰ ਕਿਹਾ ਕਿ ਉਹ ਦੋ ਚਾਰ ਜਣੇ (ਫ਼ੈਸਲੇ ਅਨੁਸਾਰ ਆਪਣੇ ਭਣਵੱਈਏ) ਨਾਲ ਲੈ ਕੇ, ਜਿਸ ਦਿਨ ਜ਼ਮੀਨ ਦੀ ਨਿਸ਼ਾਨ-ਦੇਹੀ ਲੈਣੀ ਹੈ, ਮਲੋਟ ਪਹੁੰਚ ਜਾਣ। ਮਹਿਕਮਾ ਮਾਲ ਦੇ ਕਰਮਚਾਰੀਆਂ ਨਾਲ ਮੇਰੇ ਇਕੱਲੇ ਦੀ ਥਾਂ ਚਾਰ ਬੰਦਿਆਂ ਦਾ ਹੋਣਾ ਵਧੇਰੇ ਅਰਥ ਰੱਖਦਾ ਸੀ। ਇਸਤਰ੍ਹਾਂ ਅਗਲਿਆਂ ਨੂੰ ਪਰਿਵਾਰ ਦੀ ਇਕ-ਮੁੱਠਤਾ ਵੀ ਨਜ਼ਰ ਆਏਗੀ। ਉਂਝ ਵੀ ਜ਼ਮੀਨ ਸਾਡੇ ਸਾਰੇ ਭੈਣ-ਭਰਾਵਾਂ ਦੇ ਨਾਂ ਸੀ। ਮੈਂ ਸੋਚਿਆ ਸੀ ਕਿ ਜੇ ਭਰਾ ਨੇ ਹਿੱਸਾ ਲੈਣਾ ਹੈ ਤਾਂ ਘੱਟੋ ਘੱਟ ਇਕ ਵਾਰ ਤਾਂ ਆਪਣੇ ਹਿੱਸੇ ਦਾ ਕਸ਼ਟ ਤੇ ਖ਼ਰਚਾ ਝੱਲ ਕੇ ਵੇਖੇ! ਅੱਗੇ ਹੀ ਜ਼ਮੀਨ ਦੇ ਲਾਲਚ ਨੇ ਘਰ ਵਿਚ ਏਨੇ ਪੁਆੜੇ ਪਾਏ ਸਨ ਕਿ ਮੇਰੇ ਅੰਦਰ ਜ਼ਮੀਨ ਲਈ ਭਾਵੇਂ ਕੋਈ ਮੋਹ ਨਹੀਂ ਸੀ ਰਹਿ ਗਿਆ ਪਰ ਫਿਰ ਵੀ 'ਜੱਟ ਦਾ ਪੁੱਤ' ਹੋਣ ਕਰਕੇ ਇਕ ਰੜਕ ਮਨ ਵਿਚ ਜ਼ਰੂਰ ਸੀ ਕਿ ਹੁਣ ਤਕ ਮੈਂ ਬਿਗਾਨੇ-ਪੁੱਤਾਂ ਦੇ ਕਬਜ਼ੇ ਹੇਠੋਂ ਆਪਣੇ ਵਡੇਰਿਆਂ ਦੀ ਜ਼ਮੀਨ ਛੁਡਾ ਨਹੀਂ ਸਾਂ ਸਕਿਆ! ਢੁਕਵਾਂ ਮੌਕਾ ਮਿਲ ਜਾਣ 'ਤੇ ਹੁਣ ਮੈਂ ਆਪਣੇ ਅੰਦਰ ਖੁਭਿਆ ਇਹ ਕੰਡਾ ਕੱਢ ਦੇਣਾ ਚਾਹੁੰਦਾ ਸਾਂ।

ਨਿਸ਼ਾਨਦੇਹੀ ਲੈਣ ਜਾਣ ਵਾਲੇ ਦਿਨ ਮੈਂ ਪਹਿਲਾਂ ਸਵੇਰੇ ਵੇਲੇ ਸਿਰ ਨਾਇਬ ਕੋਲ ਪਹੁੰਚਣਾ ਸੀ। ਉਥੋਂ ਸਾਰੀ ਜਾਣਕਾਰੀ ਲੈ ਕੇ ਮੈਂ ਆਪਣੇ ਭਰਾ ਅਤੇ ਭਣਵੱਈਆਂ ਨੂੰ ਬੱਸ ਅੱਡੇ 'ਤੇ ਮਿਲ ਕੇ ਨਾਲ ਲੈਣਾ ਸੀ। ਉਹਨਾਂ ਨੂੰ ਮੈਂ ਪਿਛਲੀ ਰਾਤ ਹੀ ਮੁਕਤਸਰ ਜਾਂ ਮਲੋਟ ਪਹੁੰਚ ਜਾਣ ਲਈ ਕਿਹਾ ਸੀ। ਅਗਲੇ ਦਿਨ ਸਵੇਰੇ ਦਸ ਕੁ ਵਜੇ ਮਿਲਣ ਦਾ ਸਾਡਾ ਪ੍ਰੋਗਰਾਮ ਨਿਸਚਤ ਸੀ। ਪਹਿਲਾਂ ਮੈਂ ਨਾਇਬ ਕੋਲ ਗਿਆ। ਕੁਝ ਦੇਰ ਬਾਅਦ ਪਟਵਾਰੀ ਤੇ ਕਾਨੂੰਗੋ ਵੀ ਆ ਗਏ। ਪਹਿਲਾਂ ਬਣੀ ਸਲਾਹ ਅਨੁਸਾਰ ਉਹਨਾਂ ਦੋਵਾਂ ਨੇ ਇਕ ਦਿਨ ਪਹਿਲਾਂ ਜ਼ਮੀਨ 'ਤੇ ਜਾ ਕੇ ਸਵੇਰੇ ਹੋਣ ਵਾਲੀ ਨਿਸ਼ਾਨਦੇਹੀ ਬਾਰੇ ਅਗਲਿਆਂ ਨੂੰ ਸੂਚਤ ਕਰਨਾ ਸੀ ਤੇ ਭਾਈਚਾਰਕ



ਸਲਾਹ ਦੇਣੀ ਸੀ ਕਿ ਉਹ ਨਿਸ਼ਾਨ-ਦੇਹੀ ਦੇ ਕੰਮ ਵਿੱਚ ਰੁਕਾਵਟ ਨਾ ਪਾਉਣ ਕਿਉਂਕਿ ਇਹ ਜ਼ਮੀਨ ਕਮਿਸ਼ਨਰ ਸਾਹਿਬ ਦੇ ਦੋਸਤ ਦੀ ਹੈ ਅਤੇ ਉਹਨਾਂ ਦਾ ਹੀ ਜਾਣਕਾਰ ਇਕ ਫੌਜੀ ਅਫ਼ਸਰ ਜ਼ਮੀਨ ਖ਼ਰੀਦ ਰਿਹਾ ਹੈ। ਪਰ ਉਹਨਾਂ ਨੇ ਅੱਗੋਂ ਕਿਹਾ ਸੀ ਕਿ ਓਥੇ ਭਾਵੇਂ ਕਤਲ ਕਿਉਂ ਨਾ ਹੋ ਜਾਣ ਉਹ ਨਿਸ਼ਾਨਦੇਹੀ ਨਹੀਂ ਹੋਣ ਦੇਣਗੇ। ਨਾਇਬ ਨੇ ਅਗਲੀ ਕਾਰਵਾਈ ਦਾ ਡਰਾਵਾ ਦੇਣ ਲਈ ਕਾਨੂੰਗੋ ਨੂੰ ਰੀਪੋਰਟ ਲਿਖ ਦੇਣ ਲਈ ਕਿਹਾ।

ਇਹ ਕੁਝ ਕਰਦਿਆਂ ਸਾਨੂੰ ਦੋ ਕੁ ਘੰਟੇ ਲੱਗ ਗਏ। ਇਧਰੋਂ ਵਿਹਲਾ ਹੋ ਕੇ ਮੈਂ ਬੱਸ ਅੱਡੇ ਵੱਲ ਗਿਆ ਅਤੇ ਆਪਣੇ ਭਰਾ ਅਤੇ ਰਿਸ਼ਤੇਦਾਰਾਂ ਨੂੰ ਵੇਖਣ ਤੇ ਉਡੀਕਣ ਲੱਗਾ। ਬੜਾ ਲੰਮਾਂ ਸਮਾਂ ਢੂੰਡਣ ਭਾਲਣ ਤੋਂ ਬਾਅਦ ਵੀ ਉਹ ਮੈਨੂੰ ਕਿਧਰੇ ਨਾ ਦਿਸੇ। ਪਿੱਛੋਂ ਮੇਰੇ ਭਰਾ ਨੇ ਦੱਸਿਆ ਕਿ ਉਹ ਗਏ ਤਾਂ ਸਨ ਪਰ ਮੈਨੂੰ ਓਥੇ ਨਾ ਵੇਖ ਕੇ 'ਥੱਕ-ਹਾਰ' ਕੇ ਮੁੜ ਆਏ ਸਨ! ਮੈਨੂੰ ਬੜਾ ਅਜੀਬ ਲੱਗਾ; ਸੌ-ਡੇਢ ਸੌ ਮੀਲ ਤੋਂ ਤੁਰ ਕੇ ਤੁਸੀਂ ਇਕ ਰਾਤ ਪਹਿਲਾਂ ਪਹੁੰਚਦੇ ਹੋ ਪਰ ਇਕ-ਦੋ ਘੰਟੇ ਦੀ ਉਡੀਕ ਤੋਂ ਹੀ ਥੱਕ-ਅੱਕ ਕੇ ਵਾਪਸੀ ਦੌੜ ਪੈਂਦੇ ਹੋ ਕਿਉਂਕਿ ਤੁਹਾਨੂੰ ਡਰ ਹੈ ਕਿ ਜੇ ਛੇਤੀ ਵਾਪਸੀ ਦੀ ਬੱਸ ਨਾ ਫੜੀ ਤਾਂ 'ਅੱਤਵਾਦ ਦੇ ਦਿਨਾਂ' ਵਿਚ ਤੁਹਾਨੂੰ ਰਾਤ ਤਕ ਪਿੰਡ ਪਹੁੰਚਣਾ ਮੁਸ਼ਕਿਲ ਹੋ ਜਾਵੇਗਾ!

ਅਸਲ ਗੱਲ ਤਾਂ ਇਸ ਸਾਰੇ ਖ਼ਲਜਗਣ ਤੋਂ ਪਾਸੇ ਰਹਿਣ ਦੀ ਸੀ। ਜ਼ਮੀਨਾਂ ਤੋਂ ਹੋਣ ਵਾਲੇ ਝਗੜਿਆਂ ਅਤੇ ਮੁਸ਼ਕਲਾਂ ਤੋਂ ਉਹ ਭਲੀ-ਭਾਂਤ ਜਾਣੂ ਸਨ। ਹੋਰ ਕੁਝ ਨਹੀਂ ਤਾਂ ਇਕ-ਸੌ ਸੱਤ ਇਕਵੰਜਾ ਲਾ ਕੇ ਪੁਲਿਸ ਵੱਲੋਂ ਕਿਸੇ ਵੇਲੇ ਵੀ ਦੋਵਾਂ ਧਿਰਾਂ ਨੂੰ ਫੜ ਕੇ ਅੰਦਰ ਕਰ ਦੇਣ ਦਾ ਖ਼ਦਸ਼ਾ ਤਾਂ ਝੂਠਾ ਹੈ ਹੀ ਨਹੀਂ ਸੀ। ਸੋਚਦੇ ਹੋਣਗੇ ਆਪਾਂ ਇਸ ਵਾਧੂ ਦੇ ਪੰਗੇ 'ਚੋਂ ਕੀ ਲੈਣਾ! ਉਹਨਾਂ ਤਾਂ ਇਹ ਵੀ ਨਾ ਸੋਚਿਆ ਕਿ ਪਿੱਛੋਂ ਮੇਰੇ ਇਕੱਲੇ ਨਾਲ ਕੀ ਹੋਇਆ ਹੋਵੇਗਾ! ਮੇਰੇ ਨਿਗਦਿਆਂ ਵੱਲੋਂ ਆਪਣੇ ਸੁਖ ਅਤੇ ਆਪਣੀ ਜਾਨ ਦਾ ਅਜਿਹਾ ਖ਼ਿਆਲ ਰੱਖਣ ਦੀ ਭਾਵਨਾ ਨੇ, ਮੇਰੇ ਸਾਹਿਤਕਾਰ ਦੋਸਤ ਬਾਰੇ ਮੇਰੇ ਮਨ ਵਿਚ ਜੋ ਥੋੜ੍ਹਾ ਬਹੁਤ ਗਿਲੇ-ਗੁਜ਼ਾਰੀ ਦਾ ਅਹਿਸਾਸ ਸੀ, ਉਸਨੂੰ ਵੀ ਧੋ ਦਿੱਤਾ। ਪਰ ਇਸ ਵੇਲੇ ਮੈਨੂੰ ਮਾਮੇ ਹਰਦੀਪ ਦਾ ਚੇਤਾ ਬੜੀ ਸ਼ਿੱਦਤ ਨਾਲ ਆਇਆ ਤੇ ਹੁਣ ਪਤਾ ਲੱਗਾ ਕਿ ਮਾਮਾ ਆਪਣੇ ਘਰ ਅਤੇ ਆਪਣੀ ਜਾਨ ਦੀ ਪ੍ਰਵਾਹ ਨਾ ਕਰਦਿਆਂ ਤੇ ਘਰਵਾਲੀ ਦੇ ਰੋਕਦਿਆਂ ਵੀ ਹਰ ਗੇੜੇ ਮੇਰੇ ਨਾਲ ਜਾ ਕੇ ਕਿੰਨੀ ਵੱਡੀ ਦਲੇਰੀ ਤੇ ਕੁਰਬਾਨੀ ਕਰਦਾ ਰਿਹਾ ਸੀ। ਪਰ ਮਾਮਾ ਹਰਦੀਪ ਤਾਂ ਮੇਰੇ ਨਾਲ ਇਹਨੀਂ ਦਿਨੀਂ ਡਾਢਾ ਗੁੱਸੇ ਤੇ ਨਰਾਜ਼ ਸੀ। ਸਾਡਾ ਤਾਂ ਆਪਸੀ ਬੋਲ-ਚਾਲ ਵੀ ਬੰਦ ਸੀ।

ਪੰਜਾਬ 'ਤੇ ਵੀ ਉਦੋਂ ਬੜੇ ਮਾੜੇ ਦਿਨ ਚੱਲ ਰਹੇ ਸਨ। ਜ਼ਮੀਨ 'ਤੇ ਕਾਬਜ਼ ਧਿਰ ਮੈਨੂੰ 'ਪਾਸੇ' ਕਰਨ ਲਈ ਕਿਸੇ ਵੀ ਤਥਾ-ਕਥਿਤ ਖਾੜਕੂ ਧਿਰ ਦੀ ਸਹਾਇਤਾ ਲੈ ਸਕਦੀ ਸੀ। ਮੈਨੂੰ ਧੁਰ ਅੰਦਰੋਂ ਇਸ ਖ਼ਤਰੇ ਦਾ ਅਹਿਸਾਸ ਵੀ ਸੀ। ਉਹ ਜ਼ਾਹਿਰਾ ਤੌਰ 'ਤੇ ਮੈਨੂੰ ਮਾਰਨ ਦੀਆਂ ਧਮਕੀਆਂ ਤੇ ਡਰਾਵੇ ਦਿੰਦੇ ਵੀ ਰਹੇ। ਪਰ ਮੈਂ ਅਡੋਲ ਰਿਹਾ। ਇਸੇ ਖ਼ਤਰੇ ਨੂੰ ਮੁਖ ਰੱਖ ਕੇ ਹੀ ਮੇਰਾ ਸਾਹਿਤਕਾਰ ਮਿੱਤਰ ਅੱਧ-ਵਿਚਾਲਿਓਂ ਜੇ ਮੇਰਾ ਸਾਥ ਛੱਡ ਗਿਆ ਸੀ ਤਾਂ ਉਹ ਅਤੇ ਉਸਦੇ ਮਾਪੇ ਆਪਣੀ ਥਾਂ ਬਿਲਕੁਲ ਹੱਕ-ਬ-ਜਾਨਬ ਸਨ ਕਿਉਂਕ ਮੇਰਾ ਆਪਣਾ ਭਰਾ ਵੀ, ਜਿਸਨੇ ਜ਼ਮੀਨ ਵਿਚੋਂ ਅੱਧ ਲੈਣਾ ਸੀ, ਮੇਰੇ ਨਾਲ ਇਸ ਮਸਲੇ ਵਿਚ ਸਰਗਰਮ ਸਹਿਯੋਗ ਤੋਂ ਇਨਕਾਰੀ ਸੀ। ਨਾ ਹੀ ਉਹ ਸਮਾਂ ਤੇ ਸਾਥ ਅਤੇ ਨਾ ਹੀ ਹੋ ਰਹੇ ਖ਼ਰਚੇ ਦਾ ਹਿੱਸਾ ਦੇ ਰਿਹਾ ਸੀ। ਕਹਿੰਦਾ ਸੀ; ਜਦੋਂ ਜ਼ਮੀਨ ਵਿਕ ਗਈ ਮੈਂ ਉਸਦਾ ਖ਼ਰਚੇ ਦਾ ਬਣਦਾ ਹਿੱਸਾ ਕੱਟ ਲਵਾਂ! ਘਰ ਦੇ ਕਾਰੋਬਾਰ ਨੂੰ ਛੱਡਕੇ ਮੇਰੇ ਨਾਲ ਖੱਜਲ ਹੋਣਾ ਉਸਨੂੰ ਗਵਾਰਾ ਨਹੀਂ ਸੀ। ਉਸਨੂੰ ਤੇ ਉਸਦੇ ਨਿਕਟਵਰਤੀ ਸਲਾਹਕਾਰਾਂ ਨੂੰ ਇਹ ਆਸ ਵੀ ਨਹੀਂ ਸੀ ਕਿ ਏਨੇ ਸਾਲਾਂ ਦੇ ਪਰਾਏ ਕਬਜ਼ੇ ਤੋਂ ਬਾਅਦ ਮੈਂ ਜ਼ਮੀਨ ਦਾ ਕੁੱਝ ਕਰ ਕਰਾ ਵੀ ਸਕਾਂਗਾ! ਜ਼ਮੀਨ ਦੀ ਨਿਸ਼ਾਨਦੇਹੀ ਲਈ ਜੇ ਉਸਨੂੰ ਇਕ ਦਿਨ ਲਈ ਮਲੋਟ ਬੁਲਾਇਆ ਵੀ ਤਾਂ ਉਹ, ਇਹ ਜਾਣੇ ਬਗ਼ੈਰ ਕਿ ਮੈਂ ਕਿਸ ਹਾਲ ਵਿਚ ਹਾਂ, ਮੈਨੂੰ ਮਿਲੇ ਬਿਨਾ ਹੀ ਵਾਪਸ ਪਿੰਡ ਪਰਤ ਗਿਆ ਸੀ। ਮੈਨੂੰ ਤਾਂ ਇਹ ਵੀ ਸ਼ੱਕ ਹੈ ਕਿ ਉਹ ਗਿਆ ਵੀ ਸੀ ਜਾਂ ਨਹੀਂ!

ਇਸ ਜ਼ਮੀਨ ਦੇ ਸਿਲਸਿਲੇ ਵਿਚ ਜਿਵੇਂ ਪਹਿਲੀਆਂ ਵੇਲੇ ਮਾਮਾ ਹਰਦੀਪ ਬੇਗਰਜ਼ ਹੋ ਕੇ ਮੇਰੇ ਕੰਮ ਆਇਆ ਸੀ ਅਤੇ ਕਈ ਕਈ ਦਿਨ ਮੇਰੇ ਨਾਲ ਖੱਜਲ-ਖ਼ਰਾਬ ਹੁੰਦਾ ਰਿਹਾ ਸੀ, ਉਸਨੇ ਮੇਰੇ ਮਨ ਵਿਚ ਉਸਦੀ ਬੜੀ ਡੂੰਘੀ ਕਦਰ ਬਣਾ ਦਿੱਤੀ ਸੀ। ਪਰ ਅਚਨਚੇਤ ਕੁਝ ਅਜਿਹਾ ਵਾਪਰ ਗਿਆ ਕਿ ਸਾਡੇ ਦੋਵਾਂ ਦੇ ਰਿਸ਼ਤਿਆਂ ਵਿਚ ਡੂੰਘੀ ਦਰਾੜ ਪੈ ਗਈ। ਜ਼ਮੀਨ ਦਾ ਸੌਦਾ ਹੋਣ ਵੇਲੇ ਉਸਦਾ ਮੇਰੇ ਨਾਲ ਬੋਲਚਾਲ ਉੱਕਾ ਹੀ ਬੰਦ ਸੀ। ਇਹੋ ਕਾਰਨ ਸੀ ਕਿ ਮੈਂ ਉਹਨਾਂ ਦਿਨਾਂ ਦਾ ਤਣਾਓ ਇਕੱਲੇ ਨੇ ਹੀ ਆਪਣੇ ਤਨ-ਮਨ 'ਤੇ ਭੋਗਿਆ।

ਸਾਡੇ ਆਪਸੀ ਮੋਹ-ਭਿੱਜੇ ਰਿਸ਼ਤੇ ਨੂੰ ਪੰਜਾਬ ਦੇ ਉਹਨਾਂ ਵੇਲਿਆਂ ਦੇ ਮਾਹੌਲ ਵਿਚਲੇ ਪ੍ਰਦੂਸ਼ਣ

ਨੇ ਆਪਣੀ ਲਪੇਟ ਵਿੱਚ ਲੈ ਲਿਆ ਸੀ। ਬਲੂ-ਸਟਾਰ ਆਪ੍ਰੇਸ਼ਨ ਤੋਂ ਲਗਪਗ ਮਹੀਨਾ ਕੁ ਬਾਅਦ ਕੁਝ ਨੌਜਵਾਨਾਂ ਨੇ ਰੰਜ ਅਤੇ ਗੁੱਸੇ ਦਾ ਪ੍ਰਗਟਾਵਾ ਕਰਨ ਲਈ ਹਵਾਈ ਜਹਾਜ਼ ਅਗਵਾ ਕਰ ਲਿਆ ਸੀ। ਹਰਦੀਪ ਉਸ ਦਿਨ ਪਿੰਡੋਂ ਅੰਮ੍ਰਿਤਸਰ ਕਿਸੇ ਕੰਮ ਆਇਆ ਹੋਇਆ ਸੀ। ਉਸਨੇ ਉੱਥੇ ਇਹ ਖ਼ਬਰ ਸੁਣੀ ਤੇ ਸ਼ਾਮ ਨੂੰ 'ਇਸ ਖ਼ਬਰ ਵਿਚਲੀ ਖ਼ੁਸ਼ੀ' ਮੇਰੇ ਨਾਲ ਸਾਂਝੀ ਕਰਨ ਲਈ ਆਪਣੇ ਪਿੰਡ ਜਾਣ ਦੀ ਥਾਂ ਮੇਰੇ ਕੋਲ ਆ ਗਿਆ। ਜਦੋਂ ਉਹ ਮੇਰੇ ਘਰ ਦੇ ਗਾਡੀ ਦਰਵਾਜ਼ੇ ਦੀ ਵੱਡੀ ਬਾਰੀ ਵਿਚੋਂ ਸਿਰ ਝੁਕਾ ਕੇ ਅੰਦਰ ਲੰਘਿਆ ਤਾਂ ਸਭ ਤੋਂ ਪਹਿਲਾਂ ਮੈਨੂੰ ਉਸਦੇ ਸਿਰ 'ਤੇ ਪੱਗ ਦੀ ਥਾਂ ਕੇਸਰੀ ਪਟਕਾ ਬੱਝਾ ਦਿਖਾਈ ਦਿੱਤਾ। ਉਸਦੇ ਹੱਥਾਂ ਵਿਚ ਰਸੇ ਹੋਏ ਦੁਸਹਿਰੀ ਅੰਬਾਂ ਵਾਲਾ ਲਿਫ਼ਾਫ਼ਾ ਸੀ। ਇਸ ਸਮੇਂ ਪੰਜਾਬ ਦੇ ਸਿੱਖਾਂ ਦੀ ਵੱਡੀ ਬਹੁ-ਗਿਣਤੀ ਡੂੰਘੇ ਮਾਨਸਿਕ ਸੰਤਾਪ ਵਿਚੋਂ ਲੰਘ ਰਹੀ ਸੀ। ਲੋਕ ਦਰਬਾਰ ਸਾਹਿਬ 'ਤੇ ਹੋਏ ਹਮਲੇ, ਕਤਲੋਗਾਰਤ, ਫ਼ੌਜ ਦੀਆਂ ਵਧੀਕੀਆਂ ਅਤੇ ਅਕਾਲ ਤਖ਼ਤ ਦੇ ਢਹਿ ਜਾਣ ਦੇ ਸਦਮੇ ਨਾਲ ਵੈਰਾਗੇ ਤੇ ਨਮੋਸ਼ੀ ਵਿਚ ਛੱਠੇ ਮਹਿਸੂਸ ਕਰ ਰਹੇ ਸਨ। ਉਹ ਡਾਢੇ ਮਾਯੂਸ ਤੇ ਬੇਬੱਸ ਸਨ। ਆਪਣੇ ਰੋਹ ਅਤੇ ਗੁੱਸੇ ਦਾ ਖ਼ਾਮੋਸ਼ ਪ੍ਰਗਟਾਵਾ ਕਰਨ ਲਈ ਕੇਸਰੀ ਰੰਗ ਉਹਨਾਂ ਦਾ ਆਸਰਾ ਬਣਿਆ ਸੀ। ਨੌਜਵਾਨਾਂ ਦੀ ਵੱਡੀ ਗਿਣਤੀ ਕੇਸਰੀ ਪਟਕੇ ਤੇ ਪੱਗਾਂ ਬੰਨ੍ਹਣ ਲੱਗੀ ਸੀ। ਜਹਾਜ਼ ਅਗਵਾ ਦੀ ਘਟਨਾ ਨਾਲ ਉਹਨਾਂ ਨੇ ਆਪਣੀਆਂ ਸ਼ਰਮਸਾਰ ਅੱਖਾਂ ਉੱਚੀਆਂ ਕਰ ਕੇ ਉਤਾਂਹ ਨੂੰ ਵੇਖਿਆ। ਮਾਮਾ ਹਰਦੀਪ ਅੱਜ ਇਹਨਾਂ ਉੱਚੀਆਂ ਉੱਠੀਆਂ ਅੱਖਾਂ ਦੇ ਹਵਾਲੇ ਨਾਲ ਪੰਜਾਬ ਦਾ ਭਵਿੱਖ ਵੇਖ ਰਿਹਾ ਸੀ। ਬਲੂ-ਸਟਾਰ ਆਪ੍ਰੇਸ਼ਨ ਤੋਂ ਪਿੱਛੋਂ ਉਹ ਮੈਨੂੰ ਪਹਿਲੀ ਵਾਰ ਮਿਲ ਰਿਹਾ ਸੀ ਅਤੇ ਮੈਂ ਉਸ ਅੰਦਰ ਆਈ ਤਬਦੀਲੀ ਨੂੰ ਭਲੀ-ਭਾਂਤ ਵੇਖ ਤੇ ਸਮਝ ਰਿਹਾ ਸਾਂ। ਮੈਨੂੰ ਉਸਦਾ ਗੁੱਸਾ, ਨਮੋਸ਼ੀ ਅਤੇ ਅੱਜ ਦੀ ਘਟਨਾ ਨਾਲ ਪ੍ਰਾਪਤ ਤਸੱਲੀ ਦੇ ਅਰਥ ਸਮਝ ਆਉਂਦੇ ਸਨ।

ਅਗਲੇ ਦਿਨਾਂ ਵਿਚ ਮੈਨੂੰ ਪਤਾ ਲੱਗਾ ਕਿ ਮਾਮੇ ਦੇ ਕੇਸਰੀ ਪਟਕੇ ਦਾ ਰੰਗ ਉਸਦੇ ਦਿਲ ਅੰਦਰ ਵੀ ਘੁਲਣਾ ਸ਼ੁਰੂ ਹੋ ਗਿਆ ਸੀ। ਉਸਨੇ ਤੇ ਉਸਦੀ ਸਿੰਘਣੀ ਨੇ ਅੰਮ੍ਰਿਤ ਛਕ ਲਿਆ ਸੀ। ਉਸਦੇ ਪ੍ਰਭਾਵ ਅਧੀਨ ਹੀ ਕੋਹਾਲੀ ਤੇ ਚੈਨਪੁਰ ਵਾਲੀਆਂ ਮੇਰੀਆਂ ਮਾਸੀਆਂ ਦੇ ਮੁੰਡਿਆਂ ਨੇ ਵੀ ਅੰਮ੍ਰਿਤ ਛਕ ਲਿਆ ਸੀ। ਮਾਮਾ ਸਟੇਨਗੰਨਾਂ ਲੈ ਕੇ ਸਰਕਾਰ ਵਿਰੁੱਧ ਲੜਨ ਵਾਲੇ ਨੌਜਵਾਨਾਂ ਦਾ ਸਹਾਇਕ ਤੇ ਸਲਾਹਕਾਰ ਬਣ ਗਿਆ ਸੀ। ਉਹ ਉਸ ਕੋਲ ਰਾਤ-ਬਰਾਤੇ ਆਉਂਦੇ, ਆਪਣਾ ਘਰ ਸਮਝ ਕੇ ਲੰਗਰ-ਪਾਣੀ ਛਕਦੇ। ਉਹ ਉਹਨਾਂ ਦਾ 'ਬਾਪੂ' ਬਣ ਗਿਆ ਸੀ ਅਤੇ ਇਲਾਕੇ ਵਿਚ ਹਰਦੀਪ ਸਿੰਘ 'ਖ਼ਾਲਸਾ' ਵਜੋਂ ਪ੍ਰਸਿੱਧ ਹੋ ਗਿਆ ਸੀ।

ਮੈਂ ਇਹਨਾਂ ਦਿਨਾਂ ਵਿਚ ਕਦੀ ਉਸ ਕੋਲ ਗਿਆ ਨਹੀਂ ਸਾਂ। ਉਸਦੀ ਬਹਿਕ 'ਤੇ ਜਾਣਾ ਮੈਨੂੰ ਖ਼ਤਰੇ ਵਾਲੀ ਗੱਲ ਲੱਗਦੀ। ਉਸਦੇ ਬਾਰੇ ਇਹ ਸਾਰੀ ਸੂਚਨਾ ਮੈਨੂੰ ਬੀਬੀ ਅਤੇ ਛੋਟੇ ਭਰਾ ਸੁਰਿੰਦਰ ਕੋਲੋਂ ਮਿਲਦੀ ਰਹਿੰਦੀ ਸੀ। ਉਹ ਆਪ ਵੀ ਦੋ ਕੁ ਵਾਰ ਮੇਰੇ ਕੋਲ ਉਹਨਾਂ ਦਿਨਾਂ ਵਿਚ ਪਿੰਡ ਆਇਆ ਜਦੋਂ ਸਾਡੇ ਸਨੇਹੀ ਰਿਸ਼ਤੇਦਾਰ ਅਜਾਇਬ ਸਿੰਘ ਪੱਟੀ ਵਾਲੇ ਕੋਲੋਂ ਖਾੜਕੂਆਂ ਨੇ ਵੱਡੀ ਧਨ-ਰਾਸ਼ੀ ਮੰਗ ਲਈ ਸੀ ਤੇ ਇਹ ਮੰਗ ਪੂਰੀ ਨਾ ਕਰ ਸਕਣ ਕਾਰਨ ਉਹਨਾਂ ਨੇ ਉਸਦੇ ਘਰ 'ਤੇ ਦੋ ਵਾਰ ਬੜੀ ਮਾਰੂ ਫ਼ਾਇਰਿੰਗ ਕੀਤੀ ਸੀ। ਅਜਾਇਬ ਸਿੰਘ ਨੂੰ ਮੁਸ਼ਕਿਲ ਵਿਚ ਜਾਣ ਕੇ ਬੀਬੀ ਨੇ ਹੀ ਹਰਦੀਪ ਸਿੰਘ 'ਖ਼ਾਲਸਾ' ਨੂੰ ਕਿਹਾ ਸੀ ਕਿ ਉਹ ਆਪਣੇ ਜਾਣਕਾਰ ਗੁਰਬਚਨ ਸਿੰਘ ਮਾਨੋਚਾਹਲ ਨੂੰ ਮਿਲ ਕੇ ਅਜਾਇਬ ਸਿੰਘ ਦਾ 'ਛੁਟਕਾਰਾ' ਕਰਾਵੇ ਕਿਉਂਕਿ ਮਾਨੋਚਾਹਲ ਦੀ 'ਫੋਰਸ' ਦੇ ਮੁੰਡੇ ਹੀ ਉਸਦੇ ਪਰਿਵਾਰ ਦੀ ਜਾਨ ਦੇ ਦੁਸ਼ਮਣ ਬਣੇ ਬੈਠੇ ਸਨ। 'ਖ਼ਾਲਸਾ' ਅਜਾਇਬ ਸਿੰਘ ਦੇ ਪਰਿਵਾਰ ਦੀ 'ਬੰਦ-ਖ਼ਲਾਸੀ' ਵਿਚ ਸਹਾਇਕ ਬਣਿਆ ਸੀ।

ਉਹ ਆਪਣੇ ਰਾਹ 'ਤੇ ਏਨਾ ਅੱਗੇ ਜਾ ਚੁੱਕਾ ਸੀ ਕਿ ਮੈਂ ਪੁਰਾਣੇ ਮੋਹ ਅਤੇ ਮਾਣ ਦਾ ਵਾਸਤਾ ਦੇ ਕੇ ਉਸਨੂੰ ਪਿੱਛੇ ਮੁੜਨ ਲਈ ਨਹੀਂ ਸਾਂ ਆਖ ਸਕਦਾ। ਪਰ ਫਿਰ ਵੀ ਉਹ ਜਦੋਂ ਮੇਰੇ ਕੋਲ ਆਉਂਦਾ ਤਾਂ ਮੈਂ ਖਾੜਕੂਆਂ ਦੇ ਸਿੱਖੀ-ਸੋਚ ਦੇ ਵਿਪਰੀਤ ਭੈੜੇ ਕਿਰਦਾਰ ਬਾਰੇ ਉਸਨੂੰ ਪ੍ਰਸ਼ਨ ਜ਼ਰੂਰ ਕਰਦਾ। ਉਸ ਅਨੁਸਾਰ ਉਹ ਆਪ ਉਹਨਾਂ ਦੇ ਅਜਿਹੇ ਵਿਹਾਰ ਦਾ ਨਿੰਦਕ ਸੀ; ਉਹ ਖਾੜਕੂਆਂ ਦੀਆਂ ਨਜਾਇਜ਼ ਲੁੱਟਾਂ-ਖੋਹਾਂ ਅਤੇ ਬੇਗੁਨਾਹਾਂ ਦੀ ਕੀਤੀ ਜਾਂਦੀ ਕਤਲੋਗ਼ਾਰਤ ਦਾ ਵਿਰੋਧੀ ਸੀ; ਖਾੜਕੂਆਂ ਦੇ ਧੱਕੇ, ਨਜਾਇਜ਼ ਮੰਗਾਂ ਅਤੇ ਪਾਈਆਂ ਮੁਸ਼ਕਿਲਾਂ ਦੇ ਸਤਾਏ ਲੋਕ ਉਸ ਕੋਲ ਆਪਣੇ ਫ਼ੈਸਲੇ ਕਰਵਾਉਣ ਲਈ ਆਉਂਦੇ ਰਹਿੰਦੇ ਸਨ ਤੇ ਉਹ ਜਿੱਥੋਂ ਤਕ ਸੰਭਵ ਹੁੰਦਾ ਉਹਨਾਂ ਦੇ ਕੰਮ ਆਉਂਦਾ ਸੀ; ਖਾੜਕੂਆਂ ਦੇ ਗ਼ਲਤ ਵਿਹਾਰ ਪ੍ਰਤੀ ਆਪਣੇ ਗਿਲੇ ਸ਼ਿਕਵਿਆਂ ਨੂੰ ਉਹਨਾਂ ਦੇ ਵੱਡੇ ਆਗੂਆਂ ਤਕ ਪਹੁੰਚਾਉਂਦਾ ਰਹਿੰਦਾ ਅਤੇ ਅਕਸਰ ਆਪਣੇ



ਕੋਲ ਆਉਂਦੇ ਰਹਿਣ ਵਾਲਿਆਂ ਨੂੰ ਸਮਝਾਉਂਦਾ ਵੀ ਰਹਿੰਦਾ। ਪਰ, ਉਹ ਆਖਦਾ, ਉਹ ਉਹਨਾਂ ਦੀ 'ਕੌਮ ਲਈ ਕਸ਼ਟ ਸਹਿੰਦਿਆਂ ਕੁਰਬਾਨ ਹੋ ਜਾਣ ਦੀ ਭਾਵਨਾ' ਦਾ ਮੁਦਈ ਸੀ ਅਤੇ ਮਦਦਗਾਰ ਵੀ। ਉਹ 'ਸਿੱਖ-ਪੰਥ 'ਤੇ ਬਣੀ ਭੀੜ' ਸਮੇਂ ਉਹਨਾਂ ਦੇ ਹਰ ਤਰ੍ਹਾਂ ਅੰਗ-ਸੰਗ ਸੀ; ਪਿੱਛੇ ਮੁੜਨ ਦਾ ਤਾਂ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਇਲਾਕੇ ਦੇ ਲੋਕ ਉਸਤੋਂ ਭੈਅ ਵੀ ਮੰਨਦੇ ਸਨ ਪਰ ਉਸਦੇ ਬਜ਼ੁਰਗੀ ਵਾਲੇ ਲੋਕ-ਹਿਤੈਸ਼ੀ ਅਕਸ ਦਾ ਆਦਰ ਵੀ ਕਰਦੇ ਸਨ। ਉਹ ਉਹਨਾਂ ਦੇ ਕੰਮਾਂ ਲਈ ਠਾਣੇ ਠਪਾਣੇ ਵੀ ਜਾਂਦਾ ਰਹਿੰਦਾ ਸੀ। ਪੁਲਿਸ ਵਾਲੇ ਲੁਕਵੇਂ ਭੈਅ ਕਾਰਨ ਉਸਦੀ ਸੁਣਦੇ ਵੀ ਸਨ।

ਬੱਸ ਇਹਨੀਂ ਹੀ ਦਿਨੀਂ ਵਿਚ ਕੁਝ ਅਜਿਹਾ ਵਾਪਰਿਆ ਕਿ ਸਾਡਾ ਬਹੁਤ ਹੀ ਮਧੁਰ ਤੇ ਸੁਖਾਵਾਂ ਰਿਸ਼ਤਾ ਅਸਹਿਜ ਹੋ ਗਿਆ ਤੇ ਅਸੀਂ ਇਕ ਦੂਜੇ ਤੋਂ ਦੂਰ ਹੋ ਗਏ।

ਵੱਡੇ ਮਾਮੇ ਗੁਰਦੀਪ ਦੀ ਧੀ ਦਾ ਵਿਆਹ ਸੀ। ਵਿਆਹ ਤੋਂ ਪਹਿਲੀ ਰਾਤ ਮੈਂ ਦੇਰ ਰਾਤ ਗਏ ਆਪਣੀ ਪਤਨੀ ਤੇ ਬੱਚਿਆਂ ਸਮੇਤ ਉਹਨਾਂ ਦੀ ਬਹਿਕ 'ਤੇ ਪੁੱਜਾ। ਦੋਵਾਂ ਭਰਾਵਾਂ ਦੇ ਘਰ ਨਾਲ ਨਾਲ ਸਨ; ਕੇਵਲ ਵਿਚਕਾਰਲੇ ਵਿਹੜੇ ਵਿਚ ਦੋ ਕੁ ਫੁੱਟ ਉੱਚੀ ਬੰਨੀ ਦੇ ਨਾਲ ਦੋਵੀਂ ਪਾਸੀਂ ਡੰਗਰਾਂ ਦੇ ਬੰਨ੍ਹਣ ਲਈ ਲੰਮੀਆਂ ਖੁਰਲੀਆਂ ਬਣੀਆਂ ਹੋਈਆਂ ਸਨ। ਇਹਨਾਂ ਖੁਰਲੀਆਂ ਉੱਤੋਂ ਟੱਪ ਕੇ ਅਸਾਨੀ ਨਾਲ ਇਕ-ਦੂਜੇ ਦੇ ਘਰ ਆ ਜਾ ਸਕੀਦਾ ਸੀ। ਰਾਤ ਨੂੰ ਰੋਟੀ-ਪਾਣੀ ਤੋਂ ਵਿਹਲੇ ਹੋਣ ਪਿੱਛੋਂ ਜ਼ਨਾਨੀਆਂ ਨੂੰ ਮਾਮੇ ਗੁਰਦੀਪ ਸਿੰਘ ਦੇ ਘਰ ਠਹਿਰਾਇਆ ਗਿਆ ਅਤੇ ਮਰਦਾਂ ਨੂੰ ਹਰਦੀਪ ਸਿੰਘ ਖ਼ਾਲਸਾ ਦੇ ਘਰ। ਉਸਨੇ ਅਜੇ ਨਵਾਂ ਨਵਾਂ ਕੋਠੀ-ਨੁਮਾ ਘਰ ਪਾਇਆ ਸੀ ਅਤੇ ਸਾਰੇ ਮਰਦ ਪ੍ਰਾਹੁਣੇ ਵੱਖ ਵੱਖ ਖੁੱਲ੍ਹੇ ਕਮਰਿਆਂ ਵਿਚ ਆਪਣੇ ਬਿਸਤਰੇ ਮੱਲ ਕੇ ਬੈਠ ਗਏ। ਅਜਿਹੇ ਮੌਕੇ, ਜਦੋਂ ਸਾਰੇ ਰਿਸ਼ਤੇਦਾਰ ਦੇਰ ਬਾਅਦ ਇਕੱਠੇ ਹੋਏ ਹੁੰਦੇ ਹਨ ਤਾਂ ਸੁੱਖ-ਸਾਂਦ ਪੁੱਛਣ ਤੋਂ ਇਲਾਵਾ ਏਧਰ-ਓਧਰ ਦੇ ਟੋਟਕਿਆਂ ਦੇ ਨਾਲ ਜ਼ਮਾਨੇ ਭਰ ਦੀਆਂ ਗੱਲਾਂ ਵੀ ਹੋਣੀਆਂ ਹੁੰਦੀਆਂ ਹਨ। ਗੱਲਾਂ ਕਰਦਿਆਂ ਅਤੇ ਹਾਸਾ-ਠੱਠਾ ਕਰਦਿਆਂ ਰਾਤ ਦਾ ਇਕ-ਡੇਢ ਵੱਜ ਗਿਆ ਜਦੋਂ 'ਖ਼ਾਲਸਾ' ਨੇ ਐਲਾਨ ਕੀਤਾ ਕਿ ਸਾਰੇ ਸੌਂ ਜਾਣ ਕਿਉਂਕਿ ਵੇਲੇ ਸਿਰ ਉੱਠ ਕੇ ਤੇ ਨਹਾ ਧੋ ਕੇ ਸਵੇਰੇ ਜੰਞ ਦੇ ਸਵਾਗਤ ਲਈ ਤਿਆਰ ਵੀ ਹੋਣਾ ਹੈ। ਮੇਰੇ ਨੇੜਲੇ ਮੰਜੇ ਵਾਲੇ ਰਿਸ਼ਤੇਦਾਰ ਨੇ ਹੌਲੀ ਜਿਹੀ ਵੱਖੀਆਂ 'ਚ ਹੱਸਦਿਆਂ ਕਿਹਾ, "ਭਾਈਆ ਸੌਂ ਹੀ ਜਾਈਏ, ਜਥੇਦਾਰ ਦਾ ਕੀ ਪਤਾ, ਜੇ ਹੁਕਮ ਨਾ ਮੰਨਿਆਂ ਤਾਂ ਸਦਾ ਲਈ ਸੁਆ ਦੇਣ ਦਾ ਹੁਕਮ ਹੀ ਨਾ ਸੁਣਾ ਦੇਵੇ!"

ਇਕ ਤਾਂ ਥਾਂ ਓਪਰਾ ਸੀ ਤੇ ਦੂਜਾ ਅਜਿਹੇ ਇਕੱਠ ਵਿਚ ਮੈਨੂੰ ਨੀਂਦ ਵੀ ਛੇਤੀ ਨਹੀਂ ਆਉਂਦੀ। ਮਸਾਂ ਅੱਖ ਲੱਗੀ। ਅਜੇ ਸੁੱਤਿਆਂ ਦੋ-ਢਾਈ ਘੰਟੇ ਹੀ ਹੋਏ ਹੋਣਗੇ ਕਿ ਕਿਸੇ ਨੇ ਉੱਚੀ ਆਵਾਜ਼ ਵਿਚ ਪਾਠ ਕਰਨਾ ਸ਼ੁਰੂ ਕਰ ਦਿੱਤਾ। ਮੇਰੀ ਅੱਖ ਖੁੱਲ੍ਹ ਗਈ। ਪਾਠ ਕਰਨ ਵਾਲਾ ਹਰਦੀਪ ਸਿੰਘ 'ਖ਼ਾਲਸਾ' ਸੀ। ਸਾਰੇ ਕਮਰਿਆਂ ਦੇ ਦਰਵਾਜ਼ੇ ਇਕ ਦੂਜੇ ਵਿਚ ਖੁੱਲ੍ਹਦੇ ਸਨ। ਉਸਦੀ ਬੁਲੰਦ ਆਵਾਜ਼ ਸਾਰੇ ਕਮਰਿਆਂ ਵਿਚ ਗੂੰਜ ਰਹੀ ਸੀ। ਸੁੱਤੇ ਹੋਏ ਸਾਰੇ ਪ੍ਰਾਹੁਣੇ ਜਾਗ ਪਏ ਤੇ ਉੱਸਲਵੱਟੇ ਲੈਣ ਲੱਗੇ।

ਦਿਨ-ਚੜ੍ਹੇ ਬਾਹਰ ਧੁੱਪ ਵਿਚ ਬੈਠ ਕੇ ਸਾਰੇ ਸਵੇਰ ਦਾ ਚਾਹ-ਪਾਣੀ ਛਕ ਰਹੇ ਸਨ। ਗੱਲਾਂ ਬਾਤਾਂ ਚੱਲ ਰਹੀਆਂ ਸਨ। ਕਿਸੇ ਨੇ ਕਿਹਾ ਕਿ ਉਸਨੂੰ ਤਾਂ ਖ਼ਾਲਸਾ ਜੀ ਦੇ ਪਾਠ ਕਰਨ ਤੋਂ ਪਿੱਛੋਂ ਮੁੜ ਕੇ ਨੀਂਦ ਹੀ ਨਹੀਂ ਆਈ। ਖ਼ਾਲਸਾ ਕੋਲ ਹੀ ਬੈਠਾ ਸੀ। ਮੈਂ ਆਖਿਆ, "ਮਾਮਾ! ਨੀਂਦ ਤਾਂ ਮੇਰੀ ਵੀ ਖ਼ਰਾਬ ਹੋ ਗਈ। ਤੂੰ ਪਾਠ ਮੂੰਹ ਵਿਚ ਕਰਨਾ ਸੀ, ਚੁੱਪ-ਚੁਪੀਤੇ। ਹੋਰਨਾਂ ਨੂੰ ਕਿਉਂ ਜਗਾਇਆ?"

"ਅੰਮ੍ਰਿਤ ਵੇਲੇ ਰੱਬ ਦਾ ਨਾਂ ਲੈਣਾ ਤੇ ਸੁਣਨਾ ਪੁੰਨ ਦਾ ਕੰਮ ਹੁੰਦਾ ਹੈ। ਤੇਰੇ ਵਰਗਿਆਂ ਨੂੰ ਕੀ ਪਤਾ! ਤੂੰ ਤਾਂ ਨਾਸਤਿਕ ਬੰਦਾ ਏਂ। ਤੇਰਾ ਹੱਕ ਹੀ ਨਹੀਂ ਬਣਦਾ ਕਿ ਉੱਚੀ ਪਾਠ ਕਰਨ ਜਾਂ ਨਾ ਕਰਨ ਬਾਰੇ ਕੁਝ ਬੋਲੇਂ।"

ਉਸਦੇ ਬੋਲਾਂ ਵਿਚਲਾ ਰੁੱਖਾਪਨ ਅਤੇ ਲੁਕਵੀਂ ਜਿਹੀ ਧਮਕੀ ਦਾ ਅਨੁਮਾਨ ਲਾ ਕੇ ਮੈਂ ਤਾਂ ਬੌਂਦਲ ਹੀ ਗਿਆ। ਉਹ ਤਾਂ ਮੇਰਾ ਯਾਰ ਮਾਮਾ ਸੀ। ਮੇਰੇ ਦੁਖ-ਸੁਖ ਦਾ ਨੇੜਲਾ ਭਿਆਲ। ਹਰ ਮੁਸ਼ਕਿਲ ਵੇਲੇ ਮੇਰੀ ਬਾਂਹ ਬਣ ਕੇ ਖਲੋਣ ਵਾਲਾ। ਅਸੀਂ ਇਕ ਦੂਜੇ ਨੂੰ ਵੱਡੇ ਤੋਂ ਵੱਡਾ ਮਖ਼ੌਲ ਕਰਦੇ ਤੇ ਸਹਿੰਦੇ ਰਹੇ ਸਾਂ। ਮੇਰੇ ਤਾਂ ਚਿੱਤ-ਖ਼ਿਆਲ ਵੀ ਨਹੀਂ ਸੀ ਕਿ ਮਾਮਾ ਮੇਰੇ ਪ੍ਰਤੀ ਅਜਿਹਾ ਹਮਲਾਵਰ ਰੁਖ਼ ਅਖ਼ਤਿਆਰ ਕਰੇਗਾ।

"ਚਲੋ ਮੈਨੂੰ ਬਹੁਤਾ ਪਤਾ ਨਾ ਵੀ ਹੋਵੇ ਪਰ ਹਜ਼ਾਰਾਂ-ਲੱਖਾਂ ਲੋਕ ਤਾਂ ਰੋਜ਼ ਹੀ ਮੇਰੇ ਵਾਂਗ ਹੀ ਬੋਲਦੇ ਤੇ ਮੰਦਰਾਂ-ਗੁਰਦੁਆਰਿਆਂ ਦੇ ਪ੍ਰਬੰਧਕਾਂ ਨੂੰ ਤਰਲੇ ਮਾਰਦੇ ਰਹਿੰਦੇ ਨੇ ਕਿ ਘੱਟੋ ਘੱਟ ਇਮਤਿਹਾਨਾਂ

ਦੇ ਦਿਨਾਂ ਵਿਚ ਤਾਂ ਉਹ ਆਪਣੇ ਲਾਉਡ-ਸਪੀਕਰ ਬੰਦ ਜਾਂ ਧੀਮੇ ਰੱਖਣ ਕਿਉਂਕਿ ਉਹਨਾਂ ਦੇ ਬੱਚਿਆਂ ਦੀ ਜ਼ਿੰਦਗੀ ਤੇ ਭਵਿੱਖ ਦਾ ਸਵਾਲ ਹੈ; ਇਸ ਸ਼ੋਰ ਵਿਚ ਉਹਨਾਂ ਲਈ ਪੜ੍ਹਨਾ ਤੇ ਇਮਤਿਹਾਨ ਦੀ ਤਿਆਰੀ ਕਰਨੀ ਬਹੁਤ ਔਖੀ ਹੁੰਦੀ ਹੈ। ਸਾਰੀ ਦਿਹਾੜੀ ਕੰਮ ਕਰ ਕੇ ਥੱਕੇ ਆਏ ਲੋਕਾਂ ਨੂੰ ਆਈ ਡੂੰਘੀ ਨੀਂਦ ਵਿਚ ਜਿਵੇਂ ਇਹ ਸ਼ੋਰ ਖ਼ਲਲ ਪਾਉਂਦਾ ਹੈ ਅਤੇ ਇਸ ਨਾਲ ਬਜ਼ੁਰਗਾਂ ਤੇ ਬੀਮਾਰਾਂ ਨੂੰ ਜਿਹੜੀ ਅਸੁਵਿਧਾ ਹੁੰਦੀ ਹੈ, ਉਸਦਾ ਵੀ ਕਦੀ ਕਿਸੇ ਨੂੰ ਖ਼ਿਆਲ ਆਇਆ ਹੈ!"

ਲਾਗੋਂ ਕਿਸੇ ਹੋਰ ਨੇ ਹੌਲੀ ਜਿਹੀ ਮੇਰੀ ਹਾਮੀ ਭਰੀ, "ਸਾਡੇ ਗੁਰਦਵਾਰੇ ਵਾਲਾ ਬਾਬਾ ਤਾਂ ਸਵੇਰੇ ਚਾਰ ਵਜੇ ਉੱਠ ਕੇ ਪਾਠ ਦੀ ਕੈਸਿਟ ਲਾ ਦਿੰਦਾ ਹੈ ਤੇ ਬਾਕੀ ਸਾਰੇ ਪਿੰਡ ਨੂੰ ਜਗਾ ਕੇ ਆਪ ਰਜਾਈ ਵਿਚ ਵੜ ਕੇ ਕੰਨ ਵਲ੍ਹੇਟ ਕੇ ਸੌਂ ਜਾਂਦਾ ਹੈ।"

ਇਸ ਗੱਲ 'ਤੇ ਮਾੜਾ ਜਿਹਾ ਹਾਸਾ ਛਣਕਿਆ ਤਾਂ ਮਾਮਾ ਹਰਦੀਪ ਤਣ ਕੇ ਬੈਠ ਗਿਆ ਅਤੇ ਇਕ ਹੋਰ ਤਿੱਖਾ ਤੀਰ ਮੇਰੇ ਵੱਲ ਛੱਡਿਆ।

"ਇਹ ਬਾਣੀ ਧੁਰੋਂ ਆਈ ਹੈ। ਇਸ ਕਲਜੁਗ ਵਿਚ ਇਹੋ ਹੀ ਸਾਡਾ ਸਭ ਤੋਂ ਵੱਡਾ ਆਸਰਾ ਹੈ ਤੇ ਸਾਡੀ ਗੁਰਬਾਣੀ ਬਾਰੇ ਤੇਰਾ ਇਹੋ ਜਿਹੇ ਲਫ਼ਜ਼ਾਂ ਵਿੱਚ ਗੱਲ ਕਰਨਾ ਸੋਭਦਾ ਨਹੀਂ। ਤੈਨੂੰ ਪਤਾ ਹੋਣਾ ਚਾਹੀਦੈ ਕਿ ਤੂੰ ਕੀ ਬੋਲ ਰਿਹੈਂ ਤੇ ਕੀਹਦੇ ਅੱਗੇ ਬੋਲ ਰਿਹੈਂ?"

"ਪਿਆਰੇ ਖ਼ਾਲਸਾ ਜੀ ਗੁਰਬਾਣੀ ਜਿੰਨੀ ਤੁਹਾਡੇ ਜਿਹੇ 'ਧਰਮੀਆਂ' ਦੀ ਹੈ ਓਨੀ ਹੀ ਮੇਰੇ ਵਰਗੇ 'ਪਾਪੀਆਂ' ਦੀ ਵੀ ਹੈ। ਇਸੇ ਗੁਰਬਾਣੀ ਨੇ ਮੈਨੂੰ ਵੀ ਸਮਝ ਦਿੱਤੀ ਹੈ ਕਿ ਭਾਵੇਂ ਉਮਰ ਭਰ ਗੱਡਿਆਂ ਦੇ ਗੱਡੇ ਪੁਸਤਕਾਂ ਦਾ ਪਾਠ ਕਰੀ ਜਾਓ ਪਰ ਇਸ ਪਾਠ ਨੂੰ ਪੜ੍ਹਨ-ਪੜ੍ਹਾਉਣ ਦਾ ਓਨਾ ਚਿਰ ਕੋਈ ਲਾਭ ਨਹੀਂ ਜਿੰਨਾਂ ਚਿਰ ਅਸੀਂ ਖ਼ੁਦ ਹਉਮੈਂ ਤੋਂ ਮੁਕਤ ਨਹੀਂ ਹੁੰਦੇ। ਅਗਲੇ ਦੀ ਇੱਛਾ ਅਤੇ ਲੋੜ ਤੋਂ ਬਿਨਾਂ ਉੱਚੀ ਉੱਚੀ ਬੋਲ ਕੇ ਉਸਨੂੰ ਪਾਠ ਸੁਣਾਉਣਾ ਆਪਣੀ ਆਤਮਾ ਦੀ ਸੁਧੀ ਨਾਲੋਂ ਵੱਧ ਆਪਣੀ ਭਗਤੀ ਦੀ ਹਉਮੈਂ ਦਾ ਵਿਖਾਲਾ ਕਰਨਾ ਹੀ ਹੈ।"

ਮਾਮਾ ਲੰਮੀ ਬਹਿਸ ਵਿਚ ਪੈਣ ਦੀ ਥਾਂ ਇਕ ਨੁਕਤੇ 'ਤੇ ਹੀ ਅੜ ਗਿਆ, "ਨਹੀਂ, ਗੁਰਬਾਣੀ ਤੁਹਾਡੀ ਨਹੀਂ। ਤੁਸੀਂ ਸਾਡੇ ਗੁਰੂਆਂ ਤੇ ਸਾਡੇ ਗੁਰੂ ਗ੍ਰੰਥ ਸਾਹਿਬ ਦੇ ਕੁਝ ਨਹੀਂ ਲੱਗਦੇ ਅਤੇ ਨਾ ਹੀ ਇਹਨਾਂ ਬਾਰੇ ਬੋਲਣ ਦਾ ਹੱਕ ਰੱਖਦੇ ਓ। ਤੁਸੀਂ ਤਾਂ ਨਾ ਧਰਮ ਨੂੰ ਮੰਨੋ ਤੇ ਨਾ ਰੱਬ ਨੂੰ। ਅਸੀਂ ਆਪਣੇ ਧਰਮ ਵਿਚ ਕਿਸੇ ਨੂੰ ਦਖ਼ਲ-ਅੰਦਾਜ਼ੀ ਕਰਨ ਦਾ ਅਤੇ ਫ਼ਜ਼ੂਲ ਬੋਲਣ ਦਾ ਹੱਕ ਨਹੀਂ ਦੇ ਸਕਦੇ।"

ਉਹਦੇ ਤੇਜ਼-ਤਿੱਖੇ ਬੋਲ ਸੁਣ ਕੇ ਕੋਹਾਲੀ ਵਾਲੀ ਮਾਸੀ ਦੇ ਦੋਵੇਂ ਜਵਾਨ ਮੁੰਡੇ ਮਾਮੇ ਦੇ ਸਹਾਇਕ ਤੇ 'ਅੰਗ-ਰੱਖਿਅਕ' ਬਣ ਕੇ ਉਹਦੇ ਮੋਢਿਆਂ ਪਿੱਛੇ ਖਲੋ ਗਏ।

"ਠੀਕ ਆ; ਆਹੋ ਕਿ!" ਉਹ ਵੀ ਗੁੱਸੇ ਵਿਚ ਨਾਸਾਂ ਫਰਕ ਰਹੇ ਸਨ। ਦਸਵੀਂ ਵਿਚੋਂ ਵਾਰ ਵਾਰ ਫੇਲ੍ਹ ਹੋਣ ਪਿੱਛੋਂ ਤਿੰਨ-ਚਾਰ ਸਾਲ ਪਹਿਲਾਂ ਅੰਤਮ ਆਸਰੇ ਵਜੋਂ ਮੇਰੇ ਸਕੂਲ ਨੂੰ ਸੈਂਟਰ ਬਣਾਇਆ ਸੀ ਤੇ ਮੇਰੇ ਰਾਹੀਂ ਮਰਵਾਈ ਨਕਲ ਨਾਲ ਮਸਾਂ ਦਸਵੀਂ ਜਮਾਤ ਦਾ ਭਵ-ਸਾਗਰ ਟੱਪੇ ਸਨ। ਅੱਜ ਉਹ ਵੀ ਪੰਥ ਦੀ ਬੇੜੀ ਨੂੰ ਮੋਢਾ ਦੇਣ ਵਾਲੇ ਵੱਡੇ ਮਲਾਹ ਬਣੇ ਖਲੋਤੇ ਸਨ ਅਤੇ ਅਗਲੀ 'ਕਾਰਵਾਈ' ਲਈ ਆਪਣੇ ਜਥੇਦਾਰ ਦਾ ਹੁਕਮ ਉਡੀਕ ਰਹੇ ਸਨ।

ਸਾਡੀ ਗੱਲ-ਬਾਤ ਵਿਚਲੀ ਤਲਖ਼ੀ ਨੂੰ ਭਾਂਪ ਕੇ ਨਾਲ ਬੈਠੇ ਰਿਸ਼ਤੇਦਾਰਾਂ ਵਿਚੋਂ ਇਕ ਦੋ ਨੇ ਧੀਮੀ ਆਵਾਜ਼ ਵਿਚ ਸਾਨੂੰ 'ਛੱਡੋ ਪਰ੍ਹੇ' ਆਖ ਕੇ ਚੁੱਪ ਹੋ ਜਾਣ ਲਈ ਵੀ ਕਿਹਾ। ਪਰ ਖ਼ਾਲਸਾ ਜੀ ਵੱਲੋਂ ਲਏ ਪੈਂਤੜੇ ਕਰਕੇ ਮੇਰੇ ਲਈ ਚੁੱਪ ਰਹਿਣਾ ਔਖਾ ਹੋ ਗਿਆ।

"ਜਿਵੇਂ ਗੁਰਬਾਣੀ ਮੇਰੀ ਵੀ ਹੈ ਉਸਤਰ੍ਹਾਂ ਗੁਰੂ ਵੀ ਮੇਰੇ ਓਨੇ ਹੀ ਆਪਣੇ ਹਨ ਤੇ ਗੁਰੂ ਗ੍ਰੰਥ ਸਾਹਿਬ ਵੀ ਮੇਰਾ ਹੈ। ਤੁਹਾਡੇ ਆਖਣ 'ਤੇ ਇਹ ਤੁਹਾਡੇ ਇਕੱਲਿਆਂ ਦੇ ਨਹੀਂ ਹੋ ਜਾਣ ਲੱਗੇ। ਮੈਂ ਸਿੱਖ ਗੁਰੂਆਂ ਵੱਲੋਂ ਦੱਬੇ-ਕੁਚਲੇ ਲੋਕਾਂ ਲਈ ਲੜੇ ਸੰਘਰਸ਼ ਦਾ ਦਿਲੋਂ ਡੂੰਘਾ ਆਦਰ ਵੀ ਕਰਦਾ ਹਾਂ ਅਤੇ ਉਸਤੋਂ ਆਪਣੀ ਜ਼ਿੰਦਗੀ ਵਿਚ ਅਗਵਾਈ ਵੀ ਲੈਂਦਾ ਹਾਂ। ਮੈਨੂੰ ਆਪਣੀ ਇਸ ਸ਼ਾਨਾਂ-ਮੱਤੀ ਵਿਰਾਸਤ 'ਤੇ ਮਾਣ ਵੀ ਹੈ।"

"ਅੱਗੇ ਤੂੰ ਬੜਾ ਸੰਘਰਸ਼ ਕੀਤੈ ਕਿ! ਕੀ ਕਰ ਲਿਆ ਸੀ ਤੁਸਾਂ ਆਪਣੇ ਸੰਘਰਸ਼ ਨਾਲ? ਵੱਡੇ ਇਨਕਲਾਬੀ ਬਣੇ ਫਿਰਦੇ ਸੋ। ਕਿੱਥੇ ਹੈ ਤੁਹਾਡਾ ਇਨਕਲਾਬ? ਸਿਵਾਇ ਧਰਮ ਨੂੰ ਗਾਲ੍ਹਾਂ ਕੱਢਣ ਤੋਂ ਤੁਸੀਂ



ਕੀਤਾ ਹੀ ਕੀ ਹੈ?"

ਹਰਦੀਪ ਮਿਹਣਿਆਂ 'ਤੇ ਉੱਤਰ ਆਇਆ ਸੀ।

"ਮੈਂ ਤਾਂ ਜਿਹੋ ਜਿਹਾ ਤੇ ਜਿੰਨਾਂ ਕੁ ਸੰਘਰਸ਼ ਕਰ ਸਕਦਾ ਸਾਂ ਕੀਤਾ ਹੀ ਹੈ। ਨਹੀਂ ਹੋ ਸਕਿਆ ਤਾਂ ਮੇਰੀ ਜਾਂ ਸਾਡੀ ਸੀਮਾਂ ਹੋ ਸਕਦੀ ਹੈ। ਮੈਂ ਤਾਂ ਦੋ-ਚਾਰ ਵਾਰ ਜੇਲ੍ਹ-ਯਾਤਰਾ ਦਾ ਸਵਾਦ ਵੀ ਚੱਖਿਆ ਹੈ। ਜਿੰਨਾ ਕੁ ਕੀਤਾ ਸੀ ਓਨੀ ਕੁ ਕੀਮਤ ਵੀ ਤਾਰੀ ਹੈ। ਪਰ ਤੁਸੀਂ ਕਿਹੜੇ ਜਮਰੌਦ ਦੇ ਕਿਲ੍ਹੇ ਫ਼ਤਹਿ ਕਰ ਲਏ ਨੇ! ਘਰ ਬਹਿ ਕੇ ਜਥੇਦਾਰੀਆਂ ਕਰਨੀਆਂ ਤੇ ਦਹਿਸ਼ਤ ਫੈਲਾਉਣੀ ਸੌਖੀ ਹੈ। ਕੁਝ ਚਿਰ ਮੈਦਾਨ ਵਿਚ ਵੀ ਉੱਤਰ ਕੇ ਵਿਖਾਓ ਖ਼ਾਲਸਾ ਜੀ!"

ਗੁੱਸੇ ਵਿਚ ਮੈਂ ਵੀ ਆਪਣੀ 'ਏਕੀ ਮੇਕੀ ਢੇਕੀ' ਕਰੀ ਜਾ ਰਿਹਾ ਸਾਂ ਕਿ ਖ਼ਾਲਸਾ ਜੀ ਦੀ ਪਤਨੀ_ ਮੇਰੀ ਛੋਟੀ ਮਾਮੀ_ ਦੂਜੇ ਘਰੋਂ ਮੇਰੀ ਪਤਨੀ ਨੂੰ ਬਾਹੋਂ ਧੂੰਹਦੀ ਆਣ ਪਹੁੰਚੀ। ਉਹ ਸਾਡੀਆਂ ਗੱਲਾਂ ਸੁਣ ਕੇ ਹੀ ਮੇਰੀ ਪਤਨੀ ਵੱਲ ਭੱਜੀ ਗਈ ਸੀ ਕਿ ਮੈਨੂੰ ਆਪਣੇ ਮਾਮੇ ਨਾਲ 'ਝਗੜਾ' ਕਰਨ ਤੋਂ ਰੋਕੇ।

ਸਾਡਾ ਵਾਰਤਾਲਾਪ ਸੁਣਕੇ ਮਾਮੀ ਤਮਕ ਕੇ ਬੋਲੀ, "ਅਸੀਂ ਤਾਂ ਅੱਗੇ ਰੋਜ਼ ਉਹਦੇ ਅੱਗੇ ਹੱਥ ਜੋੜਦੇ ਆਂ; ਜੇ ਤੇਰੇ ਆਖੇ ਉਹ ਸਟੇਨ ਚੁੱਕ ਕੇ ਤੁਰ ਪਿਆ ਤਾਂ ਮੇਰੇ ਨਿਆਣਿਆਂ ਨੂੰ ਤੂੰ ਰੋਟੀ ਦਵੇਂਗਾ?"

"ਮਾਮੀ ਜੀ, ਜਦੋਂ ਮੈਂ ਤੁਰਿਆ ਸਾਂ ਤਾਂ ਮੇਰੇ ਨਿਆਣਿਆਂ ਨੂੰ ਰੋਟੀ ਦੇਣ ਤੁਸੀਂ ਨਹੀਂ ਸਾਓ ਗਏ। ਸਭ ਕੁਝ ਆਪਣੀ ਜੀਅ-ਜਵਾਨੀ 'ਤੇ ਹੀ ਕਰਨਾ ਪੈਂਦਾ ਹੈ।"

"ਸਭ ਕੁਝ ਆਪਣੀ ਜੀਅ ਜਵਾਨੀ 'ਤੇ ਹੀ ਕਰਦੇ ਆਂ ਤੇ ਕਰਾਂਗੇ ਵੀ। ਤੈਨੂੰ ਤੁਰ ਕੇ ਵੀ ਵਿਖਾ ਦਿਆਂਗੇ। ਤੇ ਕਿਲ੍ਹੇ ਵੀ ਵੇਖੀਂ; ਕਿਵੇਂ ਫ਼ਤਹਿ ਹੁੰਦੇ ਨੇ! ਤੇ ਤੈਨੂੰ ਵੀ ਵੇਖ ਲਵਾਂਗੇ।" ਮਾਮੇ ਨੇ ਅੰਤਮ ਐਲਾਨ ਕਰ ਦਿੱਤਾ।

ਮੇਰੀ ਪਤਨੀ ਮੈਨੂੰ ਬਾਹੋਂ ਫੜ ਕੇ ਉਠਾਉਣ ਲੱਗੀ। 'ਖ਼ਾਲਸਾ' ਬਣੇ ਹਰਦੀਪ ਸਿੰਘ ਦਾ ਵਾਰਤਾਲਾਪ ਸੁਣਕੇ ਓਥੇ ਹੋਰ ਬੈਠਣ ਦੀ ਤੁਕ ਵੀ ਕੋਈ ਨਹੀਂ ਸੀ ਰਹਿ ਗਈ। ਮੈਂ ਪਤਨੀ ਨੂੰ ਕਿਹਾ ਕਿ ਉਹ ਦੂਜੇ ਘਰੋਂ ਆਪਣੇ ਸਮਾਨ ਸਮੇਤ ਬੱਚਿਆਂ ਨੂੰ ਵੀ ਲੈ ਆਵੇ।

ਸਾਰੀ 'ਸੰਗਤ' ਮੰਜਿਆਂ 'ਤੇ ਧੁੱਪੇ ਸਜੀ ਬੈਠੀ ਸੀ ਜਦੋਂ ਅਸੀਂ ਉਹਨਾਂ ਦੇ ਕੋਲੋਂ ਉੱਠੇ। ਆਪਣਾ ਬੈਗ ਚੁੱਕਿਆ, ਬੱਚਿਆਂ ਨੂੰ ਉਂਗਲੀ ਲਾਇਆ ਤੇ ਘਰੋਂ ਜਾਣ ਲਈ ਬਾਹਰ ਵੱਲ ਤੁਰਨਾ ਸ਼ੁਰੂ ਕੀਤਾ। ਮੈਨੂੰ ਹੁਣ ਯਾਦ ਨਹੀਂ ਕਿ ਮੇਰੇ ਮਨ ਵਿਚ ਇਹ ਖ਼ਿਆਲ ਆਇਆ ਵੀ ਸੀ ਕਿ ਨਹੀਂ ਕਿ ਹੁਣੇ ਮਾਮਾ ਹਰਦੀਪ ਉੱਠੇਗਾ ਤੇ ਮੇਰੇ ਕੋਲ ਆ ਕੇ ਮੇਰਾ ਬੈਗ ਫੜ ਕੇ ਮੋਹ ਨਾਲ 'ਬੰਦਾ ਬਣ ਕੇ' ਘਰ ਨੂੰ ਪਿੱਛੇ ਮੁੜ ਆਉਣ ਲਈ ਕਹੇਗਾ। ਪਰ ਨਾ ਉਸਨੇ ਅਤੇ ਨਾ ਹੀ ਕਿਸੇ ਹੋਰ ਰਿਸ਼ਤੇਦਾਰ ਨੇ ਸਾਨੂੰ ਰੁਕ ਜਾਣ ਲਈ ਆਖਿਆ।

ਮੇਰੀ ਬੱਚੀ ਨੇ ਪੁੱਛਿਆ, "ਡੈਡੀ ਜੰਝ ਤਾਂ ਅਜੇ ਆਈ ਵੀ ਨਹੀਂ ਤੇ ਆਪਾਂ ਚਲੇ ਵੀ ਚੱਲੇ ਹਾਂ।" ਮੈਂ ਬੱਚੀ ਨੂੰ ਚੁੱਪ-ਚਾਪ ਆਪਣੇ ਨਾਲ ਤੁਰੇ ਆਉਣ ਲਈ ਕਿਹਾ।

ਮਾਮੇ ਦੇ ਸਾੜਵੇਂ ਬੋਲਾਂ ਨਾਲ 'ਸਾਂ ਸਾਂ' ਕਰ ਰਹੇ ਮੇਰੇ ਕੰਨ ਅਜੇ ਵੀ ਪਿੱਛੋਂ ਕਿਸੇ ਦੇ ਪੈਰਾਂ ਦੀ ਬਿੜਕ ਸੁਣਨਾ ਲੋਚਦੇ ਸਨ।

ਅਗਲੇ ਦਿਨ ਵਿਆਹ ਤੋਂ ਪਰਤ ਕੇ ਆਏ ਮੇਰੇ ਭਰਾ ਸੁਰਿੰਦਰ ਕੋਲੋਂ ਜਦੋਂ ਮੈਂ ਆਪਣੇ ਤੁਰ ਆਉਣ ਪਿੱਛੋਂ ਕੱਲ੍ਹ ਦੀ ਘਟਨਾ ਬਾਰੇ ਹੋਏ ਪ੍ਰਤੀਕਰਮ ਬਾਰੇ ਪੁੱਛਿਆ ਤਾਂ ਉਸਨੇ ਕੋਲ ਖਲੋਤੀ ਬੀਬੀ ਵੱਲ ਵੇਖਿਆ ਤੇ ਫਿੱਕਾ ਜਿਹਾ ਹੱਸਦਿਆਂ 'ਖ਼ੁਸ਼ਖ਼ਬਰੀ' ਦਿੱਤੀ, "ਖ਼ਾਲਸਾ ਤੇ ਕੋਹਾਲੀ ਵਾਲੀ ਮਾਸੀ ਦੇ ਮੁੰਡੇ ਤਾਂ ਪੂਰੇ ਗੁੱਸੇ ਵਿਚ ਸਨ। ਖ਼ਾਲਸਾ ਆਖਦਾ ਸੀ ਕਿ ਜੇ ਅੱਜ ਵਿਆਹ ਵਾਲਾ ਦਿਨ ਨਾ ਹੁੰਦਾ ਤਾਂ ਉਹ ਜਿਊਂਦਾ ਬਚ ਕੇ ਨਹੀਂ ਸੀ ਜਾਂਦਾ।"

ਤਾਂ ਸਾਡੇ ਤੁਰਸ਼ ਵਾਰਤਾਲਾਪ ਦਾ ਇਹ ਅੰਤ ਹੋਣ ਵਾਲਾ ਸੀ! ਨਹੀਂ ਇਹ ਨਹੀਂ ਹੋ ਸਕਦਾ! ਜ਼ਰੂਰ ਝੂਠ ਹੈ। ਮੇਰਾ ਪਿਆਰਾ ਯਾਰ ਮਾਮਾ ਮੈਨੂੰ ਕਤਲ ਕਰਨ ਤਕ ਵੀ ਸੋਚ ਸਕਦਾ ਹੈ! ਨਹੀਂ ਹਰਗਿਜ਼ ਨਹੀਂ! ਮੈਂ ਨੇੜੇ ਖਲੋਤੀ ਬੀਬੀ ਵੱਲ ਵੇਖਿਆ। ਉਹ ਵੀ ਕੱਲ੍ਹ ਸਾਡਾ ਰੌਲਾ ਸੁਣ ਕੇ ਇਕੱਠੀ ਹੋ ਗਈ ਬੰਦੇ-ਬੁੜ੍ਹੀਆਂ ਦੀ ਭੀੜ ਵਿਚ ਸ਼ਾਮਲ ਸੀ।

"ਕਿਉਂ ਬੀਬੀ?" ਮੇਰੀਆਂ ਸਵਾਲੀਆ ਨਜ਼ਰਾਂ ਉਸਦੇ ਚਿਹਰੇ 'ਤੇ ਗੱਡੀਆਂ ਹੋਈਆਂ ਸਨ। ਪਰ ਬੀਬੀ ਕੁਝ ਨਾ ਬੋਲੀ। ਉਸਨੇ ਘੁੱਟ ਕੇ ਬੁੱਲ੍ਹ ਮੀਚੇ ਹੋਏ ਸਨ ਤੇ ਮੇਰੇ ਵੱਲ ਵੇਖਣ ਦੀ ਥਾਂ ਸਿੱਧਾ

ਖ਼ਿਲਾਅ ਵੱਲ ਵੇਖੀ ਜਾਂਦੀ ਸੀ।

ਮੈਨੂੰ ਮੇਰੇ ਸਵਾਲ ਦਾ ਜਵਾਬ ਮਿਲ ਗਿਆ ਸੀ।

ਪਤਾ ਤਾਂ ਮੈਨੂੰ ਇਹ ਵੀ ਲੱਗ ਗਿਆ ਸੀ ਕਿ ਵਿਆਹ ਉੱਤੇ 'ਸਿੰਘ' ਵੀ ਆਏ ਹੋਏ ਸਨ ਅਤੇ ਉਹ ਮਾਮੇ ਦੀ ਮੈਨੂੰ ਦਿੱਤੀ ਧਮਕੀ ਵਿਚਲੇ 'ਅਧੂਰੇ ਕਾਰਜ' ਨੂੰ ਪੂਰਾ ਕਰਨ ਦੀ 'ਆਗਿਆ' ਵੀ ਮੰਗ ਰਹੇ ਸਨ!

ਇਸਤੋਂ ਦੋ ਦਿਨ ਬਾਅਦ ਮਾਮਾ ਫੇਰ ਮੇਰੇ ਘਰ ਦੇ ਵੱਡੇ ਦਰਵਾਜ਼ੇ ਦੀ ਬਾਰੀ ਵਿਚੋਂ ਲੰਘਦਾ ਨਜ਼ਰ ਆਇਆ। ਅਸੀਂ ਦੋਵੇਂ ਜੀਅ ਬਾਹਰ ਵਿਹੜੇ ਵਿਚ ਧੁੱਪੇ ਬੈਠੇ ਹੋਏ ਸਾਂ। ਉਹ ਤੇਜ਼ ਕਦਮੀਂ ਦਗੜ ਦਗੜ ਤੁਰਦਾ ਸਾਡੇ ਕੋਲ ਪੁੱਜਾ। ਅਸੀਂ ਉੱਠ ਕੇ ਖਲੋ ਗਏ। ਇਕ ਪਲ ਲਈ ਇਹ ਖ਼ਿਆਲ ਵੀ ਮਨ ਵਿਚ ਆਇਆ ਕਿ ਖ਼ਬਰੇ ਮਾਮਾ 'ਤੈਨੂੰ ਵੀ ਵੇਖ ਲਵਾਂਗੇ' ਵਾਲੀ ਧਮਕੀ ਸੱਚ ਕਰਨ ਆਇਆ ਹੋਵੇ। ਮੈਂ ਉਸਨੂੰ ਸਾਹਮਣੇ ਕਮਰੇ ਵਿਚ ਲਿਜਾ ਕੇ ਬੈਠਣ ਲਈ ਕਿਹਾ ਅਤੇ ਰਜਵੰਤ ਨੂੰ ਕਿਹਾ ਕਿ ਉਹ ਮਾਮੇ ਨੂੰ ਪਾਣੀ ਪਿਆਉਣ ਤੋਂ ਬਾਅਦ ਚਾਹ ਧਰੇ।

ਮਾਮੇ ਨੇ ਬੜੀ ਰੁੱਖੀ ਜ਼ਬਾਨ ਵਿਚ ਕਿਹਾ, "ਮੈਂ ਕੋਈ ਚਾਹ-ਪਾਣੀ ਨਹੀਂ ਪੀਣਾ ਤੇ ਨਾ ਹੀ ਬਹਿਣਾ ਹੈ। ਬੱਸ ਮੇਰੇ ਪੈਸੇ ਕੱਢੋ।"

ਚਾਰ ਕੁ ਮਹੀਨੇ ਪਹਿਲਾਂ ਮੇਰੀ ਭੈਣ ਗੁਰਮੀਤੋ ਬਾਪੂ ਦੀ ਵਸੀਅਤ ਵਾਲੀ ਆਪਣੇ ਹਿੱਸੇ ਆਉਂਦੀ ਜ਼ਮੀਨ ਵੇਚਣ ਲੱਗੀ ਤਾਂ ਨੇੜੇ ਲੱਗਦੀ ਹੋਣ ਕਾਰਨ ਮੈਂ ਆਪ ਹੀ ਜ਼ਮੀਨ ਖ਼ਰੀਦ ਲੈਣ ਦਾ ਨਿਸਚਾ ਕਰ ਲਿਆ। ਇਸ ਸਮੇਂ ਮੈਨੂੰ ਆਸਿਓਂ ਪਾਸਿਓਂ ਪੈਸੇ ਫੜਨੇ ਪਏ ਸਨ। ਉਦੋਂ ਮੈਂ ਬੀਬੀ ਰਾਹੀਂ ਮਾਮੇ ਤੋਂ ਦੋ ਹਜ਼ਾਰ ਰੁਪੈਆ ਮੰਗਵਾਇਆ ਸੀ। ਵਿਆਹ ਵਾਲੇ ਦਿਨ ਹੋਏ ਸਾਡੇ ਆਪਸੀ ਝਗੜੇ ਤੋਂ ਤੀਜੇ ਦਿਨ ਬਾਅਦ ਹੀ ਮਾਮੇ ਵੱਲੋਂ ਇਸਤਰ੍ਹਾਂ ਪੈਸੇ ਆਣ ਮੰਗਣੇ ਇਕ ਪਲ ਤਾਂ ਮੈਨੂੰ ਬੜੀ ਹੋਛੀ ਗੱਲ ਲੱਗੀ। ਇਹ ਤਾਂ ਉਹਨੂੰ ਵੀ ਪਤਾ ਸੀ ਕਿ ਮੈਂ ਉਸਦੇ ਪੈਸੇ ਮਾਰਨ ਨਹੀਂ ਲੱਗਾ। ਉਂਝ ਵੀ ਇਹ ਕਿਹੜੀ ਏਡੀ ਵੱਡੀ ਰਕਮ ਸੀ! ਪਰ ਦੂਜੇ ਪਲ ਸੋਚਿਆ; ਉਸਦਾ ਪੈਸੇ ਮੰਗਣ ਆ ਜਾਣਾ ਮੈਨੂੰ ਕਤਲ ਦੀ ਧਮਕੀ ਦੇਣ ਨਾਲੋਂ ਤਾਂ ਹਜ਼ਾਰ ਗੁਣਾ ਛੋਟੀ ਗੱਲ ਸੀ! ਇਸਤਰ੍ਹਾਂ ਪੈਸੇ ਲੈਣ ਆ ਕੇ ਉਹ ਮੈਨੂੰ ਇਹ ਦੱਸਣਾ ਚਾਹੁੰਦਾ ਸੀ ਕਿ ਮੇਰਾ ਹੁਣ ਤੇਰੇ ਨਾਲ ਕੋਈ ਰਿਸ਼ਤਾ ਨਹੀਂ ਰਹਿ ਗਿਆ। ਸਗੋਂ ਇਸਤੋਂ ਵੀ ਵੱਧ ਇਹ ਇਸ ਗੱਲ ਦਾ ਸੂਚਕ ਸੀ ਕਿ ਉਹ ਮੇਰੇ ਨਾਲੋਂ ਪਿਛਲੇ ਸੰਬੰਧ ਤੋੜ ਕੇ 'ਨਵੀਂ ਲੜਾਈ' ਲੜੇ ਜਾਣ ਲਈ ਤਿਆਰ ਸੀ।

ਮੇਰੀ ਪਤਨੀ ਦੀ ਮਾਤਾ ਬੀਬੀ ਸਵਰਨ ਕੌਰ ਇਹਨੀਂ ਦਿਨੀਂ ਸਾਡੇ ਕੋਲ ਰਹਿ ਰਹੀ ਸੀ। ਉਸ ਕੋਲ ਪੰਦਰਾਂ ਸੌ ਰੁਪਏ ਪਏ ਸਨ। ਬਾਕੀ ਪੰਜ ਸੌ ਮੈਂ ਸਾਡੇ ਗਵਾਂਢੀ ਤਾਏ ਲਾਭ ਚੰਦ ਕੋਲੋਂ ਦੁਕਾਨ 'ਤੇ ਜਾ ਕੇ ਫੜ ਲਿਆਇਆ। ਜਦੋਂ ਉਸਨੇ ਔਖੇ ਸੌਖੇ ਹੋ ਕੇ ਚਾਹ ਦੀ ਆਖ਼ਰੀ ਕੌੜੀ ਘੁੱਟ ਅੰਦਰ ਲੰਘਾਈ, ਮੈਂ ਪੈਸੇ ਮਾਮੇ ਦੀ ਤਲੀ 'ਤੇ ਰੱਖ ਦਿੱਤੇ। ਉਹ ਜਿਹੜੀ ਤੇਜ਼ੀ ਨਾਲ ਆਇਆ ਸੀ ਉਸੇ ਤੇਜ਼ੀ ਨਾਲ ਬਾਹਰ ਨੂੰ ਤੁਰ ਗਿਆ।

ਅਗਲੇ ਸਾਲਾਂ ਵਿਚ ਸਾਡਾ ਆਉਣਾ-ਜਾਣਾ, ਮਿਲਣਾ-ਗਿਲਣਾ ਤੇ ਬੋਲਣਾ-ਚਾਲਣਾ ਅਸਲੋਂ ਹੀ ਬੰਦ ਹੋ ਗਿਆ। ਮੈਂ ਪਿੰਡ ਛੱਡ ਕੇ ਜਲੰਧਰ ਲਾਇਲਪੁਰ ਖ਼ਾਲਸਾ ਕਾਲਜ ਵਿਚ ਲੈਕਚਰਾਰ ਆ ਲੱਗਾ। ਉਂਝ ਮੈਨੂੰ ਮਾਮੇ ਦੀਆਂ ਖ਼ਬਰਾਂ ਮਿਲਦੀਆਂ ਰਹਿੰਦੀਆਂ। ਉਹ ਪਹਿਲੇ ਨਾਲੋਂ ਵੀ ਵੱਧ ਸਰਗਰਮੀ ਨਾਲ ਆਪਣੇ 'ਪੰਥਕ-ਕਾਰਜਾਂ' ਵਿਚ ਰੁੱਝਿਆ ਹੋਇਆ ਸੀ। ਜਿਹੜੀਆਂ ਚੋਣਾਂ ਹੁੰਦੀਆਂ ਹੁੰਦੀਆਂ ਰਹਿ ਗਈਆਂ, ਉਹ ਉਹਨਾਂ ਵਿਚ ਸਰਗਰਮ ਉਮੀਦਵਾਰ ਵਜੋਂ ਖੜ੍ਹਾ ਸੀ ਤੇ ਕਿਹਾ ਜਾਂਦਾ ਸੀ ਕਿ ਉਸਦੇ ਚੁਣੇ ਜਾਣ ਦੀ ਸੰਭਾਵਨਾਂ ਵੀ ਸੀ।

ਤੇ ਫਿਰ ਜਿਵੇਂ ਮੈਂ ਮੁੱਢ ਵਿਚ ਜ਼ਿਕਰ ਕਰ ਆਇਆਂ; ਇਕ ਦਿਨ ਬੀਬੀ ਮੇਰੇ ਕੋਲ ਜਲੰਧਰ ਆਈ। ਉਸਦਾ ਚਿਹਰਾ ਉੱਤਰਿਆ ਹੋਇਆ ਤੇ ਡਾਢਾ ਉਦਾਸ ਸੀ। ਅੱਖਾਂ ਡੁੱਲ੍ਹਣ ਡੁੱਲ੍ਹਣ ਕਰਦੀਆਂ ਸਨ। ਮੇਰੇ ਪੁੱਛਣ 'ਤੇ ਰੋਣ ਲੱਗੀ। ਕਹਿੰਦੀ, "ਤੇਰੇ ਮਾਮੇ ਹਰਦੀਪ ਨੂੰ ਪਰਸੋਂ ਤਰਕਾਲੀਂ ਪੁਲਿਸ ਨੇ ਚੁੱਕ ਲਿਆ। ਪਹਿਲਾਂ ਤਾਂ ਪਤਾ ਨਹੀਂ ਸੀ ਲੱਗਦਾ ਕਿ ਕਿੱਥੇ ਲੈ ਗਏ ਨੇ। ਬੜੀ ਭੱਜ ਦੌੜ ਪਿੱਛੋਂ ਅੱਜ ਸਵੇਰੇ ਪਤਾ ਲੱਗੈ ਕਿ ਅੰਬਰਸਰ ਮਾਲ-ਮੰਡੀ ਵਿਚ ਉਹਦਾ ਕੁੱਟ ਕੁੱਟ ਕੇ ਬੁਰਾ ਹਾਲ ਕੀਤਾ ਪਿਆ ਨੇ। ਘਰਦਿਆਂ ਜਿੱਥੇ ਜਿੱਥੇ ਜੋਰ ਪੈਂਦਾ ਸੀ ਪਾ ਕੇ ਵੇਖ ਲਿਐ। ਛੱਡਣ-ਛੁਡਾਉਣ ਵਾਲੀ ਗੱਲ ਤਾਂ ਦੂਰ; ਅੰਦਰੋਂ ਕਿਸੇ ਆਪਣੇ ਬੰਦੇ ਨੇ ਦੱਸਿਐ ਕਿ 'ਪੁੱਛ-ਗਿੱਛ ਕਰਕੇ ਅਗਲਿਆਂ ਅੱਜ ਰਾਤ ਨੂੰ ਜਾਂ ਕੱਲ੍ਹ ਰਾਤ ਨੂੰ ਉਹਦਾ ਮੁਕਾਬਲਾ ਬਣਾ ਕੇ ਮਾਰ ਦੇਣੈ। ਜੇ ਕੁੱਝ ਕਰ ਸਕਦੇ ਓ ਤਾਂ ਕਰ ਲਓ।' ਹੁਣ ਤਾਂ ਤੂੰ ਹੀ ਉਹਨੂੰ ਬਚਾ ਸਕਦੈਂ। ਆਹ ਮੇਰੇ ਹੱਥ ਜੋੜੇ, ਪਿਛਲੀਆਂ



ਗੱਲਾਂ ਭੁੱਲ ਕੇ ਤੂੰ ਕੋਈ ਚਾਰਾ ਕਰ; ਤੂੰ ਕਰ ਸਕਦਾ ਏਂ!"

ਮੈਂ ਵੀ ਪਰੇਸ਼ਾਨ ਹੋ ਗਿਆ। ਮੈਂ ਭਲਾ ਕੀ ਕਰ ਸਕਦਾ ਸਾਂ! ਕਿਸੇ ਸਿਆਸੀ ਆਗੂ ਜਾਂ ਕਿਸੇ ਵੱਡੇ ਪੁਲਿਸ ਅਧਿਕਾਰੀ ਤਕ ਮੇਰੀ ਤਾਂ ਕਿਤੇ ਦੂਰ ਦੂਰ ਤਕ ਪਹੁੰਚ ਨਹੀਂ ਸੀ। ਇਸਤਰ੍ਹਾਂ ਦੀ ਪਹੁੰਚ ਬਣਾਉਣੀ ਮੇਰੇ ਸੁਭਾਅ ਦਾ ਕਦੀ ਹਿੱਸਾ ਹੀ ਨਹੀਂ ਸੀ ਰਹੀ। ਮੈਂ ਕਿਸੇ ਨੂੰ ਪੁਲਿਸ ਤੋਂ ਤਾਂ ਕੀ ਛੁਡਾਉਣਾ ਸੀ; ਮੈਨੂੰ ਤਾਂ ਕਿਸੇ ਨਾ ਕਿਸੇ ਬਹਾਨੇ ਅੱਜ ਤਕ ਪੁਲਿਸ ਆਪ ਫੜਨ ਆਉਂਦੀ ਰਹੀ ਸੀ। ਇਹਦੇ ਨਾਲ ਰਲਦੇ ਮਿਲਦੇ ਮਾਮਲੇ ਵਿਚ ਸਾਲ ਕੁ ਪਹਿਲਾਂ ਮੈਂ ਆਪਣਾ ਤਾਣ ਲਾ ਕੇ ਵੇਖ ਵੀ ਚੁੱਕਾ ਸਾਂ। ਮੇਰੀ ਪਤਨੀ ਦੇ ਭਣੇਵੇਂ ਨੂੰ ਪੁਲਿਸ ਫੜਨ ਆਉਣ ਲੱਗੀ ਤਾਂ ਡਰਦਿਆਂ ਉਹ ਆਪਣੇ ਨਾਨਕੇ ਝਬਾਲ ਆ ਬੈਠਾ। ਮੇਰੀ ਪਤਨੀ ਦੀ ਭੈਣ ਵੀ ਇਸਤਰ੍ਹਾਂ ਹੀ ਮੈਨੂੰ ਰਸੂਖ਼ ਵਾਲਾ ਬੰਦਾ ਸਮਝ ਕੇ ਮੇਰੇ ਕੋਲ ਆਈ ਅਤੇ ਤਰਲਾ ਲਿਆ ਕਿ ਮੈਂ ਉਸਦੇ ਮੁੰਡੇ ਨੂੰ ਕਿਸੇ ਵੱਡੇ ਪੁਲਿਸ ਅਫ਼ਸਰ ਰਾਹੀਂ ਪੇਸ਼ ਕਰਾ ਦਿਆਂ; ਉਹ ਉਸਨੂੰ ਮਾਰਨ ਨਾ, ਕੋਈ ਕੇਸ ਪਾ ਕੇ ਅੰਦਰ ਭਾਵੇਂ ਕਰ ਦੇਣ। ਇਕ ਸਮਰੱਥ ਤੇ ਪ੍ਰਭਾਵਸ਼ਾਲੀ ਵੱਡਾ ਪੁਲਿਸ ਅਧਿਕਾਰੀ ਮੇਰੇ ਦੋਸਤ ਦਾ ਅਗਾਂਹ ਦੋਸਤ ਸੀ। ਮੈਂ ਆਪਣੇ ਦੋਸਤ ਦੀ ਮਿੰਨਤ ਕੀਤੀ ਤਾਂ ਉਸਨੇ ਪੁਲਿਸ ਅਫ਼ਸਰ ਨਾਲ ਗੱਲ ਕਰਨ ਦੀ ਹਾਮੀ ਤਾਂ ਭਰੀ ਪਰ ਨਾਲ ਹੀ ਉਸਨੇ ਮੈਨੂੰ ਇਹ ਚੇਤਾਵਨੀ ਵੀ ਦਿੱਤੀ ਕਿ ਮਾਪੇ ਤਾਂ ਆਪਣੇ ਬੱਚਿਆਂ ਨੂੰ ਬੇਕਸੂਰ ਹੀ ਆਖਦੇ ਹੁੰਦੇ ਨੇ। ਅਸਲ ਵਿਚ ਪਤਾ ਨਹੀਂ ਮੁੰਡੇ ਦਾ ਅਪਰਾਧ ਕਿਹੋ ਜਿਹਾ ਹੋਵੇ। ਕੱਲ੍ਹ ਕਲੋਤਰ ਨੂੰ ਜੇ ਅਸੀਂ ਮੁੰਡੇ ਨੂੰ ਪੇਸ਼ ਕਰਾ ਵੀ ਦੇਈਏ ਤੇ ਪੁਲਿਸ ਵਾਲੇ ਅੱਗੋਂ ਕੋਈ ਕਾਰਾ ਕਰ ਦੇਣ ਤਾਂ ਆਪਾਂ ਉਹਨਾਂ ਦਾ ਭਲਾ ਕਰਦੇ ਕਰਦੇ ਵੱਡੇ ਗੁਨਾਹਗਾਰ ਨਾ ਬਣ ਜਾਈਏ! ਅਜਿਹੇ ਸਮਿਆਂ ਵਿਚ ਪੁਲਿਸ 'ਤੇ ਕੀ ਇਤਬਾਰ ਕੀਤਾ ਜਾ ਸਕਦਾ ਹੈ!

ਮੈਂ ਸੱਚਮੁਚ ਡਰ ਗਿਆ ਤੇ ਖ਼ਾਮੋਸ਼ ਹੋ ਗਿਆ। ਥੋੜ੍ਹੇ ਚਿਰ ਬਾਅਦ ਮੇਰੀ ਪਤਨੀ ਦੇ ਭਣੇਵੇਂ ਨੂੰ ਪੁਲਿਸ ਨੇ ਪਰਿਵਾਰ ਦੇ ਜੀਆਂ ਦੇ ਸਾਹਮਣੇ ਕਾਬੂ ਕਰ ਲਿਆ। ਕੁੱਟ ਕੁੱਟ ਕੇ ਓਥੇ ਹੀ ਲੱਤਾਂ ਬਾਹਵਾਂ ਤੋੜ ਦਿੱਤੀਆਂ ਤੇ ਫਿਰ ਚਾਦਰ ਵਿਚ ਉਹਦੇ ਭੱਜੇ-ਟੁੱਟੇ ਜਿਸਮ ਦੀ ਪੰਡ ਬੰਨ੍ਹ ਕੇ ਜੀਪ ਵਿਚ ਸੁੱਟ ਲਿਆ। ਨਾ ਇਲਾਕੇ ਦੀ ਪੁਲਿਸ ਤੇ ਨਾ ਸੀ. ਆਰ. ਪੀ. ਉਸਨੂੰ ਚੁੱਕਣ ਬਾਰੇ ਮੰਨੀ। ਆਖਣ; ਸਾਨੂੰ ਤਾਂ ਪਤਾ ਹੀ ਕੋਈ ਨਹੀਂ! ਕੋਈ ਸੂਹ ਨਾ ਮਿਲੀ; ਕਿੱਥੋਂ ਦੀ ਪੁਲਿਸ ਸੀ ਤੇ ਕਿੱਥੇ ਲੈ ਗਈ? ਫਿਰ ਉਸਦੀ ਕੋਈ ਉੱਘ-ਸੁੱਘ ਨਾ ਲੱਗੀ। ਅਸੀਂ ਰਲ-ਮਿਲ ਕੇ ਬਥੇਰੀਆਂ ਟੱਕਰਾਂ ਮਾਰਦੇ ਰਹੇ। ਪਰ ਕੁਝ ਨਾ ਬਣਿਆ। ਪਤਾ ਕੀ ਲੱਗਣਾ ਸੀ! ਉਸਨੂੰ ਤਾਂ ਅਗਲਿਆਂ ਅਣਪਛਾਤੀਆਂ ਲਾਸ਼ਾਂ ਦਾ ਹਿੱਸਾ ਬਣਾ ਦਿੱਤਾ ਸੀ।

ਮੈਂ ਕੁਝ ਵੀ ਨਾ ਕਰ ਸਕਣ ਵਾਲੀ ਆਪਣੀ ਸਥਿਤੀ ਬਾਰੇ ਬੀਬੀ ਨੂੰ ਸਮਝਾਇਆ ਤਾਂ ਉਹ ਕਹਿੰਦੀ, "ਨਹੀਂ, ਤੂੰ ਕਰ ਸਕਦੈਂ। ਜਿਹੜਾ ਐੱਸ. ਐੱਸ. ਪੀ. ਅੰਬਰਸਰ ਲੱਗੈ, ਉਹ ਪਿੱਛੋਂ ਆਪਣੇ ਪਿੰਡ ਸੁਰ ਸਿੰਘ ਦਾ ਹੀ ਐ। ਉਹਦੇ ਵੱਡੇ ਭਾਵੇਂ ਪਾਕਿਸਤਾਨ ਬਣਨ ਤੋਂ ਪਹਿਲਾਂ ਈ ਕਿਤੇ ਅੱਗੇ ਜਾ ਵਸੇ ਸਨ ਪਰ ਉਹ ਹੁਣ ਵੀ ਆਪਣੇ ਪਿੰਡ ਦੇ ਲੋਕਾਂ ਦੀ ਬੜੀ ਦੀਦ ਕਰਦੈ। ਆਪਣੇ ਪਿੰਡ ਦਾ ਜਿਹੜਾ ਬੰਦਾ ਵੀ ਉਸ ਕੋਲ ਜਾਵੇ ਉਹ ਉਹਦਾ ਕੰਮ ਜ਼ਰੂਰ ਕਰਦੈ। ਮੈਨੂੰ ਮੋਤਾ ਸਿੰਘ ਨੇ ਆਖਿਐ ਕਿ ਜੇ ਤੂੰ ਜਾ ਕੇ ਮਿਲੇਂ ਤਾਂ ਉਹ ਤੇਰਾ ਆਖਾ ਨਹੀਂ ਮੋੜਨ ਲੱਗਾ। ਦੂਜੀ ਗੱਲ; ਤੂੰ ਉਹਨੂੰ ਕਰਤਾਰ ਕੋਲੋਂ ਵੀ ਅਖਵਾ ਸਕਦੈਂ।"

ਮੈਂ ਹੁਣ ਤਕ ਹਨੇਰੀ ਸੁਰੰਗ ਅੱਗੇ ਖਲੋਤਾ ਸਾਂ, ਬੀਬੀ ਨੇ ਮੇਰੇ ਅੱਗੇ ਨਿੱਕੀ ਜਿਹੀ ਮੋਮਬੱਤੀ ਬਾਲ ਧਰੀ ਸੀ। ਮੋਤਾ ਸਿੰਘ ਮੇਰੇ ਪਿਤਾ ਦਾ ਪੁਰਾਣਾ ਯਾਰ ਸੀ। ਪਹਿਲਾਂ ਇਹ ਪੁਲਿਸ ਅਫ਼ਸਰ ਕਿਸੇ ਹੋਰ ਥਾਂ ਲੱਗਾ ਸੀ ਤੇ ਮੋਤਾ ਸਿੰਘ ਉਸ ਕੋਲ ਬਾਬੇ ਬਿਧੀ ਚੰਦੀਆਂ ਦੇ ਕਿਸੇ ਕੰਮ ਗਿਆ ਸੀ; ਉਸ ਤੋਂ ਬਾਅਦ ਉਹਨੇ ਆਪ ਵੀ ਇਕ-ਦੋ ਨਿੱਕੇ ਮੋਟੇ ਕੰਮ ਉਸ ਕੋਲੋਂ ਲਏ ਸਨ। ਮੋਤਾ ਸਿੰਘ ਨੇ ਇਕ ਵਾਰ ਪਿੰਡ ਗਏ ਨੂੰ ਮੈਨੂੰ ਦੱਸਿਆ ਵੀ ਸੀ ਕਿ ਉਹ ਅਫ਼ਸਰ ਕਿਵੇਂ ਆਪਣੇ ਪਿੰਡ ਵਾਲੇ ਲੋਕਾਂ ਦਾ ਮਾਨ ਰੱਖਦਾ ਹੈ!

ਪਰ ਬਿਨਾਂ ਕਿਸੇ ਜਾਣ-ਪਹਿਚਾਣ ਦੇ ਮੇਰੇ ਵਰਗੇ 'ਹਮਾਤੜ' ਨੂੰ ਅੱਜ ਕੱਲ੍ਹ ਕਿਸੇ ਵੱਡੇ ਪੁਲਿਸ ਅਫ਼ਸਰ ਦੇ ਨੇੜੇ ਕੋਈ ਕਦੋਂ ਜਾਣ ਦੇਣ ਲੱਗਾ ਸੀ! ਮੇਰੇ ਇਸ ਕੰਮ ਵਿਚ ਕਰਤਾਰ ਸਹਾਈ ਹੋ ਸਕਦਾ ਸੀ। ਏਸ਼ੀਆਈ ਕੁਸ਼ਤੀਆਂ ਦਾ ਜੇਤੂ ਤੇ ਮੇਰਾ ਗਿਰਾਈਂ ਪਹਿਲਵਾਨ ਕਰਤਾਰ ਸਿੰਘ ਆਪ ਵੀ ਆਈ. ਪੀ. ਐੱਸ. ਅਧਿਕਾਰੀ ਸੀ। ਦੋਵਾਂ ਪੁਲਿਸ ਅਫ਼ਸਰਾਂ ਵਿਚ ਪਿੰਡ ਦੀ ਸਾਂਝ ਦੇ ਨਾਲ ਨਾਲ ਇਕੋ ਮਹਿਕਮੇ ਅਤੇ ਇਕੋ ਰੈਂਕ ਦੇ ਹੋਣ ਕਰਕੇ ਵੀ ਜ਼ਰੂਰ ਨੇੜਤਾ ਹੋਵੇਗੀ। ਕਰਤਾਰ ਮੈਨੂੰ ਵੱਡੇ ਭਰਾਵਾਂ ਵਰਗਾ ਮਾਣ ਦਿੰਦਾ ਹੈ। ਮੈਂ ਉਸ ਨਾਲ ਫ਼ੋਨ ਮਿਲਾਇਆ। ਉਸਨੂੰ ਆਖਿਆ ਕਿ ਉਹ ਮੇਰੇ ਬਾਰੇ ਅੰਮ੍ਰਿਤਸਰ ਦੇ ਐੱਸ. ਐੱਸ. ਪੀ. ਨੂੰ ਦੱਸ ਕੇ ਸਵੇਰੇ

ਉਸ ਕੋਲੋਂ ਮੈਨੂੰ ਮਿਲਣ ਦਾ ਸਮਾਂ ਲੈ ਦੇਵੇ ਤੇ ਮੇਰੀ ਗੱਲ ਹਮਦਰਦੀ ਨਾਲ ਸੁਣਨ ਦੀ ਸਿਫ਼ਾਰਿਸ਼ ਵੀ ਕਰ ਦੇਵੇ। ਕਰਤਾਰ ਨੇ ਕੁਝ ਚਿਰ ਬਾਅਦ ਮੈਨੂੰ ਫ਼ੋਨ ਕਰਕੇ ਦੱਸਿਆ ਕਿ ਉਸਨੇ ਐੱਸ. ਐੱਸ. ਪੀ. ਨਾਲ ਗੱਲ ਕਰ ਲਈ ਹੈ। ਮੈਂ ਸਵੇਰੇ ਦਸ ਵਜੇ ਉਸਨੂੰ ਉਹਦੀ ਕੋਠੀ 'ਤੇ ਜਾ ਕੇ ਮਿਲ ਲਵਾਂ।

"ਉਹ ਤੁਹਾਨੂੰ ਪਹਿਲਾਂ ਈ ਜਾਣਦੈ। ਮੈਂ ਵੀ ਤੁਹਾਡੇ ਬਾਰੇ ਉਸਨੂੰ ਚੰਗੀ ਤਰ੍ਹਾਂ ਦੱਸ ਦਿੱਤਾ ਹੈ।" ਕਰਤਾਰ ਮੇਰੀ ਝਿਜਕ ਦੂਰ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ।

ਐੱਸ. ਐੱਸ. ਪੀ. ਨੂੰ ਮਿਲਣ ਲਈ ਮੈਂ ਅੰਮ੍ਰਿਤਸਰ ਵਿਚ ਰਹਿੰਦੇ ਆਪਣੇ ਪੱਤਰਕਾਰ ਦੋਸਤ ਦੀ ਮਦਦ ਲੈ ਲੈਣ ਬਾਰੇ ਸੋਚਦਿਆਂ ਉਸਨੂੰ ਵੀ ਫ਼ੋਨ ਕੀਤਾ ਤਾਂ ਉਸਨੇ ਦੱਸਿਆ ਕਿ ਐੱਸ. ਐੱਸ. ਪੀ. ਉਸਦਾ ਜਾਣੂ ਹੈ। ਉਹ ਜ਼ਰੂਰ ਮੇਰੇ ਨਾਲ ਉਸ ਕੋਲ ਜਾਵੇਗਾ।

ਮੈਂ ਬੀਬੀ ਨੂੰ ਕਿਹਾ ਕਿ ਉਹ ਹੁਣੇ ਜਾਵੇ ਤੇ ਵੱਡੇ ਮਾਮੇ ਨੂੰ ਆਖੇ ਕਿ ਉਹ ਸਵੇਰੇ ਨੌਂ ਵਜੇ ਤਕ ਪੱਤਰਕਾਰ ਦੀ ਰਿਹਾਇਸ਼ 'ਤੇ ਪਹੁੰਚ ਜਾਣ।

ਸਾਰੀ ਰਾਤ ਮੈਂ ਗਿਣਤੀਆਂ ਮਿਣਤੀਆਂ ਵਿਚ ਪਿਆ ਰਿਹਾ। ਮੈਨੂੰ ਮਾਮੇ ਦੇ ਤਲਖ਼ ਬੋਲ ਅਤੇ ਮਾਰਨ ਦੀਆਂ ਧਮਕੀਆਂ ਭੁੱਲ ਗਈਆਂ ਸਨ। ਮੈਂ ਬਚਪਨ ਤੋਂ ਲੈ ਕੇ ਹੁਣ ਤਕ ਆਪਣੇ ਰਿਸ਼ਤੇ ਦੀਆਂ ਮੁਹੱਬਤੀ ਤੰਦਾਂ ਨੂੰ ਖੋਲ੍ਹਦਾ ਬੰਨ੍ਹਦਾ ਰਿਹਾ। ਕਦੀ ਕਦੀ ਮੈਨੂੰ ਅਰਧ-ਸੁੱਤੇ ਨੂੰ ਖ਼ਿਆਲ ਆਉਂਦਾ ਕਿ ਮਾਮੇ ਦੀ ਗੋਲੀਆਂ ਵਿੰਨ੍ਹੀ ਲਾਸ਼ ਮੇਰੇ ਸਾਹਮਣੇ ਪਈ ਹੈ ਅਤੇ ਚੀਕ-ਚਿਹਾੜਾ ਮੱਚਿਆ ਹੋਇਆ ਹੈ। ਬੀਬੀ ਦੀਆਂ ਅੱਥਰੂਆਂ ਭਰੀਆਂ ਅੱਖਾਂ ਮੈਨੂੰ ਉਲਾਹਮਾ ਦਿੰਦੀਆਂ ਜਾਪਦੀਆਂ ਹਨ। ਮੈਂ ਡਰ ਕੇ ਕੰਬਿਆ। ਕਿਤੇ ਉਹਨਾਂ ਨੇ ਅੱਜ ਰਾਤ ਹੀ ਉਸਦਾ ਮੁਕਾਬਲਾ ਨਾ ਬਣਾ ਦਿੱਤਾ ਹੋਵੇ! ਇਹ ਦਿਨ ਹੀ ਅਜਿਹੇ ਸਨ। ਪੁਲਿਸ ਪੂਰੇ ਜ਼ੋਰ ਤੇ ਜੋਸ਼ ਵਿਚ ਸੀ ਅਤੇ ਚੁਣ ਚੁਣ ਕੇ 'ਅੱਤਵਾਦੀਆਂ' ਨੂੰ ਮਾਰ ਰਹੀ ਸੀ।

ਸਵੇਰੇ ਮੈਂ ਪੱਤਰਕਾਰ ਦੋਸਤ ਦੀ ਰਿਹਾਇਸ਼ 'ਤੇ ਪੁੱਜਾ ਤਾਂ ਵੱਡਾ ਮਾਮਾ ਗੁਰਦੀਪ ਤੇ ਉਸਦਾ ਇਕ ਸਾਥੀ ਪਹਿਲਾਂ ਹੀ ਉਥੇ ਆਏ ਹੋਏ ਸਨ। ਪੱਤਰਕਾਰ ਦੋਸਤ ਘਰ ਵਿਚ ਇਕੱਲਾ ਹੀ ਸੀ। ਉਸਨੇ ਚਾਹ ਬਣਾਈ। ਚਾਹ ਪੀਂਦਿਆਂ ਮੈਂ ਉਸਨੂੰ ਸਾਰੀ ਹਕੀਕਤ ਦੱਸੀ ਤਾਂ ਉਹ ਕਹਿੰਦਾ ਕਿ ਉਹ ਹਰਦੀਪ ਸਿੰਘ ਖ਼ਾਲਸਾ ਨੂੰ ਬੜੀ ਚੰਗੀ ਤਰ੍ਹਾਂ ਜਾਣਦਾ ਹੈ। ਖ਼ਾਲਸਾ ਉਸ ਕੋਲ ਅਕਸਰ ਖਾੜਕੂਆਂ ਦੀਆਂ ਖ਼ਬਰਾਂ ਲੈ ਕੇ ਆਉਂਦਾ ਰਿਹਾ ਹੈ। ਖ਼ਾਲਸੇ ਨੇ ਕੁਝ ਚਿਰ ਪਹਿਲਾਂ ਪੱਤਰਕਾਰਾਂ ਦੀ ਟੋਲੀ ਦੀ ਖਾੜਕੂਆਂ ਨਾਲ ਕਿਸੇ ਗੁਪਤ ਥਾਂ 'ਤੇ ਮੀਟਿੰਗ ਵੀ ਕਰਵਾਈ ਸੀ।

ਮੈਂ ਉਸਨੂੰ ਐੱਸ. ਐੱਸ. ਪੀ. ਨਾਲ ਕਰਤਾਰ ਦੀ ਹੋਈ ਗੱਲ-ਬਾਤ ਬਾਰੇ ਵੀ ਦੱਸਿਆ ਅਤੇ ਆਪਣੇ ਪਿੰਡ ਦੀ ਸਾਂਝ ਬਾਰੇ ਵੀ। ਵੱਡੇ ਮਾਮੇ ਨੇ ਆਪਣੇ ਸੂਤਰਾਂ ਤੋਂ ਮਿਲੀ ਰੀਪੋਰਟ ਵੀ ਸਾਂਝੀ ਕੀਤੀ ਕਿ ਕਿਵੇਂ ਅੱਜ-ਭਲਕ ਹੀ ਉਸਦਾ ਮੁਕਾਬਲਾ ਬਣਾ ਦੇਣ ਦਾ ਖ਼ਦਸ਼ਾ ਹੈ! ਉਹ ਤਾਂ ਡਰਦੇ ਸਨ ਕਿ ਹੋ ਸਕਦਾ ਹੈ ਰਾਤੀਂ ਹੀ ਭਾਣਾ ਵਰਤ ਗਿਆ ਹੋਵੇ!

ਪੱਤਰਕਾਰ ਮਿੱਤਰ ਨੇ ਐੱਸ. ਐੱਸ. ਪੀ. ਨੂੰ ਫ਼ੋਨ ਮਿਲਾਇਆ ਤੇ ਮੇਰੇ ਆਉਣ ਬਾਰੇ ਦੱਸਿਆ।

ਅਸੀਂ ਦਸ ਵਜੇ ਐੱਸ. ਐੱਸ. ਪੀ. ਦੀ ਕੋਠੀ ਪਹੁੰਚੇ। ਗੇਟ 'ਤੇ ਬੈਠੀ ਪੁਲਿਸ ਦੀ ਟੁਕੜੀ ਨੇ ਦੱਸਿਆ ਕਿ 'ਸਾਹਿਬ ਘਰ ਨਹੀਂ ਹਨ!" ਅਸੀਂ ਉਹਨਾਂ ਨੂੰ 'ਸਾਹਿਬ' ਕੋਲੋਂ ਮਿਲਣ ਦਾ ਟਾਈਮ ਲਿਆ ਹੋਣ ਬਾਰੇ ਦੱਸਿਆ ਤਾਂ ਉਹਨਾਂ ਨੇ ਅੰਦਰ ਫ਼ੋਨ ਕਰਕੇ ਪੁਸ਼ਟੀ ਕੀਤੀ ਤੇ ਸਾਡੇ ਲੰਘਣ ਲਈ ਦਰਵਾਜ਼ਾ ਖੋਲ੍ਹ ਦਿੱਤਾ। ਮਾਮੇ ਹੁਰਾਂ ਨੂੰ ਬਾਹਰ ਛੱਡ ਕੇ ਅਸੀਂ ਦੋਵੇਂ ਅੰਦਰ ਚਲੇ ਗਏ। ਨਾਲ ਗਏ ਪੁਲਿਸ ਕਰਮੀ ਨੇ ਸਾਨੂੰ ਦਫ਼ਤਰ ਵਿੱਚ ਬਿਠਾ ਦਿੱਤਾ। ਪੰਜ ਕੁ ਮਿੰਟ ਪਿੱਛੋਂ ਐੱਸ. ਐੱਸ. ਪੀ. ਦਫ਼ਤਰ ਵਿਚ ਪਿਛੇ ਖੁੱਲ੍ਹਦੇ ਦਰਵਾਜ਼ੇ ਵਿਚੋਂ ਅੰਦਰ ਆਇਆ।

ਉਹ ਦਰਮਿਆਨੇ ਕੱਦ ਦਾ ਕਲੀਨ-ਸ਼ੇਵਨ ਜਵਾਨ ਸੀ। ਉਸਨੇ ਲੱਕ ਨਾਲ ਰੀੜ੍ਹ ਦੀ ਹੱਡੀ ਨੂੰ ਸਿੱਧਾ ਰੱਖਣ ਵਾਲੀ ਪੇਟੀ ਬੱਧੀ ਹੋਈ ਸੀ ਤੇ ਹੌਲੀ ਹੌਲੀ ਤੁਰ ਰਿਹਾ ਸੀ। ਸ਼ਾਇਦ ਉਸਦਾ ਲੱਕ ਦਰਦ ਕਰਦਾ ਸੀ। ਅਸੀਂ ਉੱਠ ਕੇ 'ਸਤਿ ਸ੍ਰੀ ਆਕਾਲ' ਆਖੀ ਤੇ ਉਸਦੇ ਇਸ਼ਾਰੇ 'ਤੇ ਵੱਡੇ ਮੇਜ਼ ਦੇ ਉਰਾਰ ਆਪਣੀਆਂ ਕੁਰਸੀਆਂ 'ਤੇ ਬੈਠ ਗਏ। ਉਸਨੇ ਕੁਰਸੀ 'ਤੇ ਬਹਿੰਦਿਆਂ ਸਾਡੇ ਵੱਲ ਵੇਖਿਆ। ਉਹਦਾ ਚਿਹਰਾ ਭਾਵ-ਰਹਿਤ ਸੀ। ਪਹਿਲੀ ਨਜ਼ਰੇ ਹੀ ਮੈਨੂੰ ਜਾਪਿਆ ਕਿ ਮੈਂ ਗ਼ਲਤ ਥਾਂ 'ਤੇ ਆ ਗਿਆ ਹਾਂ। ਏਥੇ ਮੇਰੀ ਕੁਝ ਨਹੀਂ ਵੱਟੀ ਜਾਣੀ। ਪੱਤਰਕਾਰ ਨੂੰ ਤਾਂ ਉਹ ਪਹਿਲਾਂ ਤੋਂ ਹੀ ਜਾਣਦਾ ਸੀ। ਪੱਤਰਕਾਰ ਨੇ ਆਪਣਾ ਫ਼ਰਜ਼ ਨਿਭਾਉਂਦਿਆਂ ਮੇਰੀ ਜਾਣ-ਪਛਾਣ ਕਰਾਈ ਤੇ ਮੈਨੂੰ ਪੰਜਾਬੀ ਦਾ 'ਨਾਮਵਰ' ਲੇਖਕ ਆਖ ਕੇ ਵਡਿਆਇਆ।



ਅਕਸਰ ਮੈਂ ਆਪਣੀ ਅਜਿਹੀ ਪ੍ਰਸ਼ੰਸਾ ਸੁਣ ਕੇ ਸੰਗ ਜਾਂਦਾ ਹਾਂ ਪਰ ਉਸ ਦਿਨ ਮੈਨੂੰ ਪੱਤਰਕਾਰ ਵੱਲੋਂ ਆਪਣੀ ਪ੍ਰਸ਼ੰਸਾ ਕਰਨੀ ਚੰਗੀ ਲੱਗੀ। ਇਸ ਪ੍ਰਸ਼ੰਸਾ ਨੇ ਇਸ ਕਮਰੇ ਵਿਚ ਮੇਰੀ ਹੋਂਦ ਨੂੰ ਅਰਥਵਾਨ ਬਨਾਉਣਾ ਸੀ ਤੇ ਆਪਣੀ ਗੱਲ ਕਹਿਣ ਜੋਗੀ ਸ਼ਨਾਖ਼ਤ ਤੇ ਤਾਕਤ ਦੇਣੀ ਸੀ।

ਪੱਤਰਕਾਰ ਨੇ ਨਾਲ ਇਹ ਵੀ ਜੋੜ ਦਿੱਤਾ, "ਰਾਤੀਂ ਪਹਿਲਵਾਨ ਕਰਤਾਰ ਸਿੰਘ ਹੋਰਾਂ ਵੀ ਤੁਹਾਡੇ ਨਾਲ ਇਹਨਾਂ ਬਾਰੇ ਗੱਲ ਕੀਤੀ ਹੋਣੀ ਹੈ!"

ਉਸਨੇ ਮਾੜੀ ਜਿਹੀ ਠੋਡੀ ਹਿਲਾਈ।

ਹੁਣ ਚੁੱਪ ਕੀਤਿਆਂ ਤਾਂ ਸਰਨਾ ਨਹੀਂ ਸੀ।

"ਕਰਤਾਰ ਮੇਰਾ ਛੋਟੇ ਭਰਾਵਾਂ ਵਰਗਾ ਹੈ। ਮੈਂ ਤੁਹਾਡੇ ਨਾਲ ਕਰਤਾਰ ਦੇ ਹਵਾਲੇ ਨਾਲ ਵੀ ਗੱਲ ਕਰਨ ਆਇਆ ਹਾਂ ਅਤੇ ਆਪਣੇ ਪਿੰਡ ਸੁਰ ਸਿੰਘ ਦੇ ਹਵਾਲੇ ਨਾਲ ਵੀ ਮਿੰਨਤ ਕਰਨੀ ਹੈ। ਮੈਨੂੰ ਪਤਾ ਲੱਗੈ ਕਿ ਤੁਸੀਂ ਆਪਣੀਆਂ ਜੜ੍ਹਾਂ ਨਾਲ ਜੁੜੇ ਮੋਹ ਨੂੰ ਪਾਲਦੇ ਹੋਏ ਆਪਣੇ ਗਿਰਾਈਆਂ ਦੀ ਮਦਦ ਕਰਨ ਲਈ ਸਦਾ ਆਪਣੇ ਦਿਲ ਨੂੰ ਖੁੱਲ੍ਹਾ ਰੱਖਿਆ ਹੈ। ਸਾਰਾ ਪਿੰਡ ਤੁਹਾਡੇ ਵੱਲੋਂ ਆਪਣੇ ਬਜ਼ੁਰਗਾਂ ਦੀ ਜੰਮਣ-ਭੋਇੰ ਦਾ ਮਾਣ ਰੱਖਣ ਦੇ ਹਵਾਲੇ ਦਿੰਦਾ ਨਹੀਂ ਥੱਕਦਾ। ਤੁਹਾਡੇ ਵਡੇਰਿਆਂ ਦੇ ਪਿੰਡ ਦਾ ਵਸਨੀਕ ਹੋਣ ਨਾਤੇ ਮੇਰਾ ਵੀ ਤੁਹਾਡੀਆਂ ਜੜ੍ਹਾਂ ਨਾਲ ਕਿਤੇ ਨਾ ਕਿਤੇ ਅਪਣੱਤ ਤੇ ਸਾਂਝ ਦਾ ਰਿਸ਼ਤਾ ਬਣਦਾ ਹੈ। ਅੱਜ ਜਦੋਂ ਮੈਂ ਤੁਹਾਡੇ ਨਾਲ ਗੱਲ ਕਰ ਰਿਹਾਂ ਤਾਂ ਸਾਡੇ ਵਿਚਕਾਰ ਆਪਣੇ ਵਡੇਰਿਆਂ ਦੀ ਜਨਮ ਭੋਇੰ ਦਾ ਮਲੂਕ ਜਿਹਾ ਪਰ ਬੜਾ ਬਲਵਾਨ ਰਿਸ਼ਤਾ ਵੀ ਪਿਆ ਹੈ। ਮੈਂ ਅੱਜ ਤੁਹਾਡੇ ਅੰਦਰ ਪਏ ਉਸ ਕੂਲੇ ਰਿਸ਼ਤੇ ਨੂੰ ਮੁਖ਼ਾਤਬ ਹਾਂ। ਉਸ ਰਿਸ਼ਤੇ ਵਿਚਲੇ ਮੋਹ ਅਤੇ ਅਪਣੱਤ ਦਾ ਵਾਸਤਾ ਦੇ ਕੇ ਤੁਹਾਡੇ ਨਾਲ ਗੱਲ ਕਰਨੀ ਹੈ ਹਰਦੀਪ ਸਿੰਘ ਖ਼ਾਲਸਾ ਬਾਰੇ; ਜਿਸਨੂੰ ਦੋ ਦਿਨ ਹੋਏ ਪੁਲਿਸ ਨੇ ਘਰੋਂ ਚੁੱਕ ਲਿਆ ਹੈ। ਹਰਦੀਪ ਸਿੰਘ ਮੇਰਾ ਸਕਾ ਮਾਮਾ ਹੈ। ਮੇਰੇ ਨਾਲ ਉਸਦਾ ਪਿਛਲੇ ਕਈ ਸਾਲਾਂ ਤੋਂ ਬੋਲ-ਚਾਲ ਬੰਦ ਹੈ। ਮੈਨੂੰ ਨਹੀਂ ਪਤਾ ਉਸਦੀਆਂ ਕੀ ਗਤੀਵਿਧੀਆਂ ਹਨ। ਹੋ ਸਕਦਾ ਹੈ ਉਹ ਤੁਹਾਡੇ ਰੀਕਾਰਡ ਤੇ ਤੁਹਾਡੀਆਂ ਨਜ਼ਰਾਂ ਵਿਚ ਬਹੁਤ ਵੱਡਾ ਦੋਸ਼ੀ ਹੋਵੇ। ਮੈਂ ਉਸਦੀ ਕਿਸੇ ਵੀ ਕਿਸਮ ਦੀ ਸਫ਼ਾਈ ਦੇਣ ਨਹੀਂ ਆਇਆ। ਮੇਰੇ ਕੋਲ ਤਾਂ ਰਾਤੀਂ ਮੇਰੀ ਮਾਂ ਰੋਂਦੀ ਹੋਈ ਗਈ। ਮੇਰੇ ਕੋਲੋਂ ਉਸਦੇ ਅੱਥਰ ਨਹੀਂ ਵੇਖੇ ਗਏ। ਮੇਰੀ ਮਾਂ ਨੇ ਵੀ ਮੈਨੂੰ ਆਪਣੇ ਪਿੰਡ ਵਾਲਿਆਂ ਪ੍ਰਤੀ ਤੁਹਾਡੇ ਦਿਲ ਵਿਚ ਵੱਸਦੀ ਖ਼ੁਸ਼ਬੂ ਦੀ ਸੂਹ ਦਿੱਤੀ ਸੀ। ਆਪਣੀ ਮਾਂ ਦੀ ਬੇਨਤੀ ਹੀ ਮੈਂ ਆਪਣੇ ਸ਼ਬਦਾਂ ਵਿਚ ਤੁਹਾਡੇ ਅੱਗੇ ਦੁਹਰਾ ਰਿਹਾਂ ਕਿ ਤੁਸੀਂ ਖ਼ਾਲਸੇ 'ਤੇ ਉਹਦੇ ਬਣਦੇ ਅਪਰਾਧ ਮੁਤਾਬਕ ਕੇਸ ਜਿਹੜਾ ਮਰਜ਼ੀ ਪਾ ਦਿਓ ਪਰ ਕਿਰਪਾ ਕਰਕੇ ਉਸਨੂੰ ਜਾਨੋਂ ਨਾ ਮਾਰਿਓ।"

ਮੈਂ ਇਕੋ ਸਾਹੇ ਗੱਲ ਮੁਕਾ ਕੇ ਉਸ ਵੱਲ ਬੜੇ ਧਿਆਨ ਨਾਲ ਵੇਖਿਆ ਤਾਕਿ ਉਸਦੇ ਚਿਹਰੇ ਉੱਤੋਂ ਉਸ ਅੰਦਰਲੇ ਮਨੋਭਾਵ ਪੜ੍ਹ ਸਕਾਂ। ਉਹ ਕੁਝ ਨਹੀਂ ਬੋਲਿਆ। ਕੁਰਸੀ ਤੋਂ ਉੱਠਿਆ ਤੇ ਹੌਲੀ ਹੌਲੀ ਤੁਰਦਾ ਪਿਛਲੇ ਕਮਰੇ ਵਿਚ ਅੰਦਰ ਗਿਆ। ਦੋ ਕੁ ਮਿੰਟ ਬਾਅਦ ਵਾਪਸ ਪਰਤਿਆ ਤਾਂ ਉਸਦੇ ਹੱਥ ਵਿਚ ਇਕ ਲਿਫ਼ਾਫ਼ਾ ਸੀ। ਉਸਨੇ ਲਿਫ਼ਾਫ਼ੇ ਵਿਚੋਂ ਕੁਝ ਤਸਵੀਰਾਂ ਕੱਢ ਕੇ ਮੇਜ਼ 'ਤੇ ਖਿਲਾਰੀਆਂ ਤੇ ਬੜੇ ਸਹਿਜ ਨਾਲ ਦੱਸਣ ਲੱਗਾ:

"ਜੇ ਉਹ ਤੁਹਾਡਾ ਮਾਮਾ ਹੈ ਤਾਂ ਤੁਸੀਂ ਕਦੀ ਤਾਂ ਉਹਦੀ ਬਹਿਕ 'ਤੇ ਗਏ ਹੋਵੋਗੇ। ਆਹ ਤਸਵੀਰਾਂ ਵੇਖੋ; ਤੁਹਾਡੇ ਮਾਮੇ ਦੀ ਬਹਿਕ ਦੀਆਂ ਹੀ ਨੇ ਨਾ! ਆਹ ਉਹਦੀ ਮੋਟਰ ਤੇ ਆਹ ਪਿਛਲੀਆਂ ਟਾਹਲੀਆਂ। ਪਛਾਣ ਕੇ ਤਾਂ ਵੇਖੋ! ਆਹ ਜੋ ਉਹਦੇ ਵਿਹੜੇ ਵਿੱਚ ਕਾਤਲ ਅਤੇ ਭਗੌੜੇ ਆਪੇ ਸਜੇ ਲੈਫਟੀਨੈਂਟ ਜਨਰਲ ...ਸਿੰਘ ਦੇ ਹੋਏ ਵਿਆਹ ਦੀਆਂ ਤਸਵੀਰਾਂ! ਆਹ ਵਿਚ ਤੁਹਾਡਾ ਮਾਮਾ ਖਲੋਤਾ। ਇਹ ਵਿਆਹ ਉਹਦੀ ਬਹਿਕ 'ਤੇ ਹੋਇਆ। ਅਜੇ ਵੀ ਕੋਈ ਸ਼ੱਕ ਦੀ ਗੁੰਜਾਇਸ਼ ਹੈ? ਕੋਈ ਆਖੇ ਕਿ ਇਹ ਮਾਨੋਚਾਹਲ ਨੂੰ ਨਹੀਂ ਮਿਲਦਾ ਜਾਂ ਉਹ ਇਹਨੂੰ ਨਹੀਂ ਮਿਲਦਾ? ਜਾਂ....."

ਉਹ ਓਸੇ ਧੀਮੇ ਅੰਦਾਜ਼ ਵਿਚ ਮਾਮੇ ਦੇ ਸੰਬੰਧਾਂ ਵਾਲੇ ਤੇ ਉਸਦੀ ਦੀ ਬਹਿਕ 'ਤੇ ਆਉਂਦੇ ਰਹਿਣ ਵਾਲੇ ਤਥਾ-ਕਥਿਤ ਖਾੜਕੂਆਂ ਦੇ ਨਾਂ ਗਿਣਾਉਣ ਲੱਗਾ।

ਉਹਦੀ ਜਾਣਕਾਰੀ ਤੇ ਵੇਰਵਿਆਂ ਤੋਂ ਇਨਕਾਰੀ ਹੋਣ ਦਾ ਸਵਾਲ ਹੀ ਨਹੀਂ ਸੀ। ਇਕ ਵਾਰ ਤਾਂ ਮੇਰੇ ਪੈਰਾਂ ਹੇਠੋਂ ਜ਼ਮੀਨ ਨਿਕਲਦੀ ਮਹਿਸੂਸ ਹੋਈ। ਸੰਭਲ ਕੇ ਆਖਿਆ, "ਮੈਂ ਤਾਂ ਜਿਵੇਂ ਪਹਿਲਾਂ ਬੇਨਤੀ ਕੀਤੀ ਸੀ, ਮਾਮੇ ਦੀ ਕੋਈ ਸਫ਼ਾਈ ਦੇਣ ਨਹੀਂ ਆਇਆ। ਉਹ ਸਭ ਕੁਝ ਕਰਦਾ ਹੋਵੇਗਾ, ਜੋ ਤੁਸੀਂ ਆਖਿਐ। ਉਸ ਕੋਲ ਇਹ ਬੰਦੇ ਵੀ ਆਉਂਦੇ ਹੋਣਗੇ, ਮੈਂ ਮੁਕਰਦਾ ਨਹੀਂ।"

ਇਸ ਵੇਲ਼ੇ ਮੇਰੇ ਪੱਤਰਕਾਰ ਦੋਸਤ ਨੇ ਵੇਲ਼ਾ ਸਾਂਭਿਆ, "ਜੋ ਤੁਸੀਂ ਕਿਹੈ ਸਭ ਸੱਚ ਹੈ। ਪਰ ਤੁਸੀਂ-ਅਸੀਂ ਇਹ ਤਾਂ ਜਾਣਦੇ ਹੀ ਆਂ ਕਿ ਖ਼ਾਲਸੇ ਦਾ ਕਿਸੇ ਕਤਲ ਵਗੈਰਾ ਵਿਚ ਕੋਈ ਹੱਥ ਨਹੀਂ।"

ਮੈਂ ਉਸ ਅੰਦਰਲੇ ਕੂਲ਼ੇ ਹਿੱਸੇ ਨੂੰ ਛੂਹਣ ਦੀ ਮੁੜ ਕੋਸ਼ਿਸ਼ ਕੀਤੀ, "ਮੈਂ ਤਾਂ ਆਪਣੇ ਨਾਲ ਸਭ ਤੋਂ ਵੱਡਾ ਸਿਫ਼ਾਰਸ਼ੀ ਆਪਣਾ ਪਿੰਡ ਸੁਰ ਸਿੰਘ ਤੁਹਾਡੇ ਕੋਲ ਲੈ ਕੇ ਆਇਆ ਹਾਂ। ਮੇਰੇ ਤੇ ਤੁਹਾਡੇ ਵਿਚਕਾਰ ਸਾਡਾ ਸਾਂਝਾ ਪਿੰਡ ਸੁਰ ਸਿੰਘ ਹਾਜ਼ਰ-ਨਾਜ਼ਰ ਹੈ ਤੇ ਮੇਰੇ ਨਾਲ ਮਿਲ ਕੇ ਤੁਹਾਨੂੰ ਇਹੋ ਬੇਨਤੀ ਕਰਦਾ ਹੈ ਕਿ ਤੁਹਾਡੇ ਕੋਲ਼ ਚੱਲ ਕੇ ਆਏ ਆਪਣੇ ਪਿੰਡ ਦਾ ਤੁਸੀਂ ਮਾਣ ਰੱਖੋ! ਮਾਮੇ 'ਤੇ ਕੇਸ ਜਿਹੜਾ ਮਰਜ਼ੀ ਪਾ ਦਿਓ, ਪਰ ਉਸਨੂੰ ਮਾਰਿਓ ਨਾ!"

ਉਸਨੇ ਇਕ ਪਲ ਦੀ ਖ਼ਾਮੋਸ਼ੀ ਬਾਅਦ ਮੇਰੇ ਨਾਲ ਨਜ਼ਰਾਂ ਮਿਲਾ ਕੇ ਆਖਿਆ, "ਨਹੀਂ ਮਾਰਦੇ।"

ਏਨੀ ਆਖ ਕੇ ਉਹ ਕੁਰਸੀ ਤੋਂ ਉੱਠ ਖਲੋਤਾ। ਅਸੀਂ ਉਸਦਾ 'ਧੰਨਵਾਦ' ਕਰਕੇ ਬਾਹਰ ਆਏ ਤੇ ਮਾਮੇ ਗੁਰਦੀਪ ਹੁਰਾਂ ਨੂੰ ਹੋਈ ਗੱਲ-ਬਾਤ ਬਾਰੇ ਜਾਣਕਾਰੀ ਦਿੱਤੀ। ਮਨ ਨੂੰ ਅਜੇ ਵੀ ਟਿਕਾਓ ਨਹੀਂ ਸੀ। ਕੀ ਐੱਸ. ਐੱਸ. ਪੀ. ਵਚਨਾਂ ਦਾ ਪੂਰਾ ਨਿਕਲੇਗਾ?

ਪੱਤਰਕਾਰ ਦੋਸਤ ਦਾ ਖ਼ਿਆਲ ਸੀ, "ਪੁਲਸੀਆਂ ਦਾ ਕੋਈ ਇਤਬਾਰ ਨਹੀਂ ਹੁੰਦਾ। ਆਪਾਂ ਇੰਝ ਕਰੀਏ, ਨੇੜੇ ਹੀ ਅਕਾਲੀ ਆਗੂ ਮਨਜੀਤ ਸਿੰਘ ਕਲਕੱਤਾ ਰਹਿੰਦਾ ਹੈ, ਉਸ ਕੋਲ਼ੋਂ ਵੀ ਅਖਵਾ ਦੇਈਏ।"

ਕਲਕੱਤੇ ਦੇ ਘਰ ਦਸ ਬਾਰਾਂ ਬੰਦੇ ਕੰਮਾਂ-ਧੰਦਿਆਂ ਵਾਲੇ ਆਏ ਬੈਠੇ ਸਨ। ਪੱਤਰਕਾਰ ਨੇ ਐੱਸ. ਐੱਸ. ਪੀ. ਨੂੰ ਮਿਲ ਕੇ ਆਉਣ ਵਾਲੀ ਗੱਲ ਲੁਕਾ ਕੇ ਖ਼ਾਲਸੇ ਦੇ ਫੜੇ ਜਾਣ ਵਾਲੀ ਸਾਰੀ ਕਹਾਣੀ ਦੱਸੀ ਤਾਂ ਕਲਕੱਤੇ ਨੇ ਐੱਸ. ਐੱਸ. ਪੀ. ਨੂੰ ਫ਼ੋਨ ਮਿਲਾਇਆ। ਅੱਗੋਂ ਜਵਾਬ ਮਿਲਿਆ ਕਿ 'ਸਾਹਿਬ ਤਾਂ ਪਿਛਲੀ ਰਾਤ ਦੇ ਹੀ ਕਿਤੇ ਬਾਹਰ ਗਏ ਹੋਏ ਨੇ!"

ਪੱਤਰਕਾਰ ਦੋਸਤ ਨੂੰ ਤਾਂ 'ਭਾਵੇਂ ਪੁਲਸੀਆਂ 'ਤੇ ਇਤਬਾਰ ਨਹੀਂ ਸੀ'; ਪੁਲਸੀਆਂ ਦੀ ਬੇਇਤਬਾਰੀ ਜੱਗ-ਜ਼ਾਹਿਰ ਹੈ; ਪਰ ਮੈਨੂੰ ਪਤਾ ਨਹੀਂ ਕਿਉਂ ਤਸੱਲੀ ਜਿਹੀ ਸੀ। ਮੈਂ 'ਪੁਲਸੀਏ' ਨਾਲ ਤਾਂ ਗੱਲ ਹੀ ਨਹੀਂ ਸੀ ਕੀਤੀ। ਮੈਂ ਤਾਂ ਉਹਦੇ ਅੰਦਰ ਬੈਠੇ ਕਿਸੇ ਅਸਲੋਂ ਨਿਆਰੇ ਬੰਦੇ ਨੂੰ ਮੁਖ਼ਾਤਬ ਹੋਇਆ ਸਾਂ! ਉਸ ਬੰਦੇ 'ਤੇ ਇਤਬਾਰ ਕੀਤਾ ਜਾ ਸਕਦਾ ਸੀ ਜਿਹੜਾ ਹੋਰਨਾਂ ਵਾਸਤੇ ਉਸ ਦਿਨ 'ਆਊਟ ਆਫ਼ ਸਟੇਸ਼ਨ' ਸੀ ਪਰ ਜਿਸਨੇ ਸਾਨੂੰ ਮਿਲਣ ਲਈ ਬੂਹੇ ਖੋਲ੍ਹ ਦਿੱਤੇ ਸਨ।

ਅਗਲੇ ਦਿਨ ਮੈਨੂੰ ਸੂਚਨਾ ਮਿਲੀ ਕਿ ਮੇਰੇ ਨਾਲ ਗੱਲ-ਬਾਤ ਹੋਣ ਤੋਂ ਬਾਅਦ ਓਸੇ ਦਿਨ ਹੀ ਮਾਲ-ਮੰਡੀ 'ਸਾਹਿਬ' ਦਾ ਫ਼ੋਨ ਆ ਗਿਆ ਸੀ। ਉਸ ਫ਼ੋਨ ਦੀ ਕਰਾਮਾਤ ਇਹ ਨਹੀਂ ਸੀ ਕਿ ਹਰਦੀਪ ਸਿੰਘ ਦੀ ਕੁੱਟ-ਮਾਰ ਬੰਦ ਹੋ ਗਈ ਸੀ ਸਗੋਂ ਇਹ ਸੀ ਕਿ ਉਸ ਉੱਤੇ ਕੋਈ ਵੀ ਕੇਸ ਨਹੀਂ ਸੀ ਪਾਇਆ ਗਿਆ ਤੇ ਉਹਨੂੰ ਤੁਰੰਤ ਰਿਹਾ ਕਰ ਦੇਣ ਦਾ ਹੁਕਮ ਵੀ ਹੋ ਗਿਆ ਸੀ। ਇਹ ਤਾਂ ਸਾਡੀ ਸਭ ਦੀ ਕਲਪਨਾ ਤੋਂ ਬਾਹਰਾ ਵਾਪਰ ਗਿਆ ਸੀ। ਖ਼ੁਸ਼ੀ ਵਿੱਚ ਭਿੱਜ ਕੇ ਮੈਂ ਆਪਣੇ ਅੰਦਰ ਬੈਠੀ ਆਪਣੇ ਪਿੰਡ ਦੀ ਆਤਮਾ ਨੂੰ ਨਮਸਕਾਰ ਆਖੀ। ਅੱਜ ਮੈਨੂੰ ਅਹਿਸਾਸ ਹੋਇਆ ਕਿ ਹੋਰਨਾਂ ਰਿਸ਼ਤਿਆਂ ਤੋਂ ਵੀ ਕਿਤੇ ਵਧੇਰੇ ਬਲਵਾਨ ਆਪਣੀਆਂ ਜੜ੍ਹਾਂ ਦੀ ਰਿਸ਼ਤਗੀ ਹੁੰਦੀ ਹੈ!

ਮਾਮੇ ਹਰਦੀਪ ਨਾਲ ਮੇਰੀ ਨਰਾਜ਼ਗੀ ਧੁਪ ਗਈ ਸੀ। ਮਹੀਨੇ ਕੁ ਬਾਅਦ ਮੈਂ ਉਹਨਾਂ ਦੀ ਬਹਿਕ 'ਤੇ ਗਿਆ। ਦੋਵੇਂ ਮਾਮੇ ਤੇ ਮੈਂ ਬੜੇ ਸਾਲਾਂ ਬਾਅਦ ਇਕੱਠੇ ਮਿਲ-ਬੈਠੇ ਸਾਂ। ਮੈਂ ਇਹ ਜਾਨਣਾ ਚਾਹਿਆ ਕਿ ਉਸਤੋਂ ਬਾਅਦ ਪੁਲਿਸ ਨੇ ਕਦੀ ਤੰਗ ਤਾਂ ਨਹੀਂ ਕੀਤਾ?

ਵੱਡਾ ਮਾਮਾ ਪੁਰਾਣੇ ਅੰਦਾਜ਼ ਵਿੱਚ ਹੱਸਿਆ, "ਪੁਲਿਸ ਤਾਂ ਕਦੀ ਨਹੀਂ ਆਈ। ਪਰ ਸਾਡਾ ਖ਼ਾਲਸਾ ਝੋਨੇ 'ਚੋਂ ਨਦੀਣ ਕੱਢਦੇ ਭਈਆਂ ਨੂੰ ਖਲੋਤਾ ਵੇਖ ਕੇ 'ਪੁਲਿਸ ਆ ਗਈ! ਪੁਲਿਸ ਆ ਗਈ' ਆਖਦਾ ਲੁਕਣ ਨੂੰ ਤੂੜੀ ਦੇ ਮੂਸਲਾਂ ਵੱਲ ਭੱਜਦੈ।"

ਅਸੀਂ ਰਲ਼ ਕੇ ਹੱਸਣ ਲੱਗੇ। ਮਾਮੇ ਹਰਦੀਪ ਦਾ ਹਾਸਾ ਸਭ ਤੋਂ ਉੱਚਾ ਸੀ। ਉਸਨੂੰ ਫਿਰ ਤੋਂ ਮਖ਼ੌਲ ਸਹਿਣ ਦੀ ਜਾਚ ਆ ਗਈ ਸੀ। ❑❑

*(ਛਪ ਰਹੀ ਸਵੈ-ਜੀਵਨੀ 'ਗੁਫ਼ਾ ਵਿਚਲੀ ਉਡਾਣ' ਵਿਚੋਂ)*

**(waryamsandhu@gmail.com)**



ਆਪ ਬੀਤੀ : ਸਿਰਜਣਾਤਮਕ ਵਾਰਤਕ ਦੇ ਲੇਖਕ ਵਜੋਂ ਸੀ.ਪੀ.ਐੱਮ. ਪੰਜਾਬ ਦੇ ਸਕੱਤਰ ਮੰਗਤ ਰਾਮ ਪਾਸਲਾ ਦਾ ਪਰਿਚੈ ਦਿੰਦੀ ਲਿਖਤ

# ਗਵਾਚੀ ਖ਼ੁਸ਼ੀ / ਮੰਗਤ ਰਾਮ ਪਾਸਲਾ

ਜਿਹੜੀ ਦਾਲ, ਰੋਟੀ ਰਾਤੀਂ ਸੰਘ ਵਿਚੋਂ ਹੇਠਾਂ ਨਹੀ ਸੀ ਉਤਰਦੀ, ਉਹ ਸਵੇਰੇ ਕਿਵੇਂ ਸੁਆਦੀ ਬਣ ਗਈ, ਇਹ ਗੱਲ ਸਮਝ ਨਹੀਂ ਸੀ ਪੈ ਰਹੀ ਮੈਨੂੰ? ਮੇਰੇ ਦੋਸਤ, ਗਾਮੇ ਦੀ ਪਤਨੀ ਨੇ ਬੜੇ ਹੀ ਸ਼ਰਧਾ ਨਾਲ ਰਾਤ ਦਾ ਭੋਜਨ ਤਿਆਰ ਕੀਤਾ ਸੀ। ਦਾਲ, ਸਬਜ਼ੀ, ਪਿਆਜ਼ ਦਾ ਸਲਾਦ, ਅਚਾਰ, ਜੋ ਵੀ ਘਰ ਵਿਚ ਸੰਭਵ ਸੀ, ਮੈਨੂੰ ਤੇ ਮੇਰੇ ਮਿੱਤਰ ਗਾਮੇ ਨੂੰ ਰਾਤੀ ਪ੍ਰੋਸਿਆ ਗਿਆ। ਪਰੰਤੂ ਮੈਂ ਜਦੋਂ ਵੀ ਗ੍ਰਾਹੀ ਮੂੰਹ ਵਿਚ ਪਾਉਣ ਲੱਗਾਂ, ਫੁਲ ਕੇ ਬਾਹਰ ਵੱਲ ਨੂੰ ਏਦਾਂ ਵਾਪਸ ਆਵੇ ਜਿਵੇਂ ਭਾਰ ਤੋਲਣ ਵਾਲੀ ਮਸ਼ੀਨ ਵਿਚ ਲੋੜੀਂਦੇ ਸਿੱਕੇ ਨਾਲੋਂ ਪਾਇਆ ਛੋਟਾ ਸਿੱਕਾ ਭੁੜਕ ਕੇ ਬਾਹਰ ਨੂੰ ਵਾਪਸ ਆਉਂਦਾ ਹੈ। ਮਿੱਤਰ ਪਰਿਵਾਰ ਦੀ ਮੁਹੱਬਤ ਦੇਖ ਕੇ ਮਨ ਤਾਂ ਕਰਦਾ ਸੀ ਕਿ ਸਾਰਾ ਕੁਝ ਝਬਦੇ ਹੀ ਖਾ ਜਾਵਾਂ। ਭੁੱਖ ਵੀ ਤਾਂ ਲੱਗੀ ਹੋਈ ਸੀ। ਪਰੰਤੂ ਇਸ ਕੰਮ ਲਈ ਦਿਮਾਗੀ ਅਵਸਥਾ ਸਾਥ ਨਹੀ ਸੀ ਦੇ ਰਹੀ। ਦੋਸਤ ਦੀ ਪਤਨੀ ਵਾਰ ਵਾਰ ਹੋਰ ਦਾਲ ਸਬਜ਼ੀ ਲਿਆ ਕੇ ਚੰਗੇ ਪ੍ਰਹੁਣਚਾਰੀ ਹੋਣ ਦਾ ਸਬੂਤ ਦੇ ਰਹੀ ਸੀ, ਪਰੰਤੂ ਮੈਂ 'ਬੱਸ ਜੀ' ਉਪਰ ਅੜਿਆ ਬੈਠਾ ਸਾਂ। ਅੱਧ ਪੁਚੱਧਾ ਖਾ ਕੇ ਸੌਂ ਗਿਆ ਸਾਂ ਰਾਤੀ। ਰਾਤ ਨੂੰ ਮੈਨੂੰ ਨੀਂਦ ਵੀ ਪੂਰੀ ਨਹੀ ਸੀ ਆਈ। ਮਨ ਦੀ ਭਟਕਣ ਤੇ ਵਿਆਕੁਲਤਾ ਨੀਂਦ ਦੀਆਂ ਦੁਸ਼ਮਣ ਦੱਸੀ ਦੀਆਂ ਹਨ। ਇਵੇਂ ਹੀ ਮੇਰੇ ਨਾਲ ਵਾਪਰਿਆ।

ਪਰੰਤੂ ਸਵੇਰ ਵੇਲੇ ਦੇ ਨਾਸ਼ਤੇ ਵਿਚ ਰਾਤ ਵਾਲਾ ਮੀਨੂੰ ਮੇਰਾ 'ਮਨ ਭਾਉਂਦਾ ਖਾਜਾ' ਬਣ ਗਿਆ।

ਗੱਲ ਅਸਲ ਇੰਝ ਵਾਪਰੀ ਕਿ ਜਦੋਂ ਮੈਂ ਕੱਲ ਸ਼ਾਮ ਨੂੰ ਆਪਣੇ ਮਿੱਤਰ ਸਾਥੀ ਦੇ ਪਿੰਡ ਉਸਨੂੰ ਮਿਲਣ ਲਈ ਪੁੱਜਿਆ, ਥੋੜ੍ਹੀ ਦੇਰ ਬਾਅਦ ਕੁਝ ਬੇ ਸੁਆਦਾ ਜਿਹਾ ਵਾਪਰ ਗਿਆ ਸੀ, ਜਿਸਨੇ ਮੈਨੂੰ ਬੇਹਬਲ ਕਰ ਦਿੱਤਾ। ਗਾਮੇ ਵੱਲੋ ਮੈਨੂੰ ਕਿੰਨੇ ਚਿਰਾਂ ਤੋ ਪਿੰਡ ਆਉਣ ਦਾ ਸੱਦਾ ਦਿੱਤਾ ਜਾ ਰਿਹਾ ਸੀ। ਪਰ ਮੈਂ ਲਾਰਾ ਲੱਪਾ ਲਾਈ ਜਾਂਦਾ ਸਾਂ। ਕਿਤੇ ਗਾਮਾ ਮੇਰੇ ਨਾ ਜਾਣ ਦਾ ਬੁਰਾ ਹੀ ਨਾ ਮਨਾ ਲਵੇ ਇਸ ਡਰੋਂ ਇਕ ਦਿਨ ਮੈਂ ਅੰਮ੍ਰਿਤਸਰ ਜ਼ਿਲ੍ਹੇ ਵਿਚ ਗਾਮੇ ਦੇ ਪਿੰਡ ਰਾਤ ਠਹਿਰਨ ਦਾ ਮਨ ਬਣਾ ਲਿਆ ਸੀ। ਉਹ ਮੇਰਾ ਜਨਤਕ ਲਹਿਰ ਵਿਚ ਚੰਗਾ ਸਾਥੀ ਹੋਣ ਦੇ ਨਾਲ ਨਾਲ ਗੂੜ੍ਹਾ ਮਿੱਤਰ ਵੀ ਬਣ ਗਿਆ ਸੀ। ਅਸੀ ਇਕ ਦੂਸਰੇ ਨਾਲ ਸਾਰੇ ਦੁੱਖ ਸੁਖ ਸਾਂਝੇ ਕਰ ਲੈਂਦੇ ਸਾਂ। ਮੇਰੇ ਘਰ ਵੜਦਿਆਂ ਹੀ ਸਾਰੇ ਪਰਿਵਾਰ ਨੂੰ ਚਾਅ ਚੜ੍ਹ ਗਿਆ। ਦੋਨੋ ਮੁੰਡੇ ਅੱਗੇ ਪਿੱਛੇ ਅੰਕਲ-ਅੰਕਲ ਕਰਦੇ ਫਿਰਨ। ਗਾਮੇ ਦਾ ਬਾਪ 70ਵਿਆਂ ਨੂੰ ਢੁਕ ਚੁੱਕਾ ਸੀ। ਪਰੰਤੂ ਫੇਰ ਵੀ ਕੁਝ ਨਾ ਕੁਝ ਕਰੀ ਜਾਂਦਾ ਸੀ। ਠੇਕੇ 'ਤੇ ਜ਼ਮੀਨ ਲੈ ਕੇ ਖਾਣ ਜੋਗੇ ਦਾਣੇ ਕਰ ਲੈਂਦਾ। ਹਰ ਰੋਜ਼ ਮੱਝ ਲਈ ਪੱਠੇ ਲੈ ਆਉਂਦਾ ਤੇ ਸਾਰਾ ਦਿਨ ਇਸਦੀ ਸੇਵਾ ਸੰਭਾਲ ਕਰਦਾ। ਗਾਮੇ ਦੀ ਘਰਵਾਲੀ ਘਰ ਦਾ ਸਾਰਾ ਕੰਮਕਾਰ ਸਾਂਭੀ ਜਾਂਦੀ ਸੀ। ਦੋਨੋ ਮੁੰਡੇ ਅਜੇ ਨਿਆਣੇ ਸਨ। ਬਹੁਤਾ ਪੜ੍ਹਾਈ ਵਿਚ ਵੀ ਮਨ ਨਹੀ ਸਨ ਲਾਉਂਦੇ।

ਘਰ ਪੁਜਦਿਆਂ ਹੀ ਗਾਮੇ ਦੀ ਪਤਨੀ ਪਹਿਲਾਂ ਪਾਣੀ, ਫੇਰ ਚਾਹ ਤੇ ਨਾਲ ਗਰਮ ਪਕੌੜੇ ਲਿਆਈ। ਮੈਨੂੰ ਜਾਪਿਆ ਮੇਰੇ ਆਓ ਭਗਤ ਦੀਆਂ ਹਦਾਇਤਾਂ ਗਾਮੇ ਨੇ ਸਾਰੇ ਟੱਬਰ ਨੂੰ ਪਹਿਲਾਂ ਹੀ ਦੇ ਰੱਖੀਆਂ ਸਨ। ਉਸੇ ਵਿਧੀ ਮੁਤਾਬਕ ਸਾਰਾ ਕੰਮ ਹੋ ਰਿਹਾ ਸੀ। ਘੁਸਮੁਸਾ ਹੁੰਦੇ ਅਸੀਂ ਦੋਨੋ ਬਾਹਰ ਖੇਤਾਂ ਵਿਚ ਜੰਗਲ ਪਾਣੀ ਜਾਣ ਲਈ ਘਰੋਂ ਨਿਕਲੇ ਹੀ ਸਾਂ ਕਿ ਘਰ ਦੇ ਅੱਗੇ ਗਾਮੇ ਦੀ ਧਰਮ ਪਤਨੀ ਤੇ 9 ਕੁ ਸਾਲ ਦਾ ਮੁੰਡਾ ਵਿਜੇ, ਕੱਚੇ ਰਾਹ ਉਪਰ ਤੇਜ਼ੀ ਨਾਲ ਕੁਝ ਟੋਲਣ ਲੱਗੇ ਹੋਏ ਸਨ। ਸੌ ਕੁ ਗਜ਼ ਕਦੀ ਅੱਗੇ ਨੂੰ ਜਾਣ, ਕਦੇ ਫੇਰ ਪਿਛਾਂਹ ਪਰਤ ਆਉਣ। ਪ੍ਰੀਤੋ ਪੈਰਾਂ 'ਚ ਪਾਈਆਂ ਚਪਲਾਂ ਨਾਲ ਕਦੀ ਮਿੱਟੀ ਵਿਚ ਪੈਰ ਮਾਰੇ, ਕਦੇ ਰਾਹ ਵਿਚ ਪੱਥੀਆਂ ਗੋਹੇ ਦੀਆਂ ਪਾਥੀਆਂ ਨੂੰ ਪਰਾਂਹ ਹਟਾ ਕੇ ਬੇਸਬਰੀ ਨਾਲ ਕੁੱਝ ਟਟੋਲੇ। ਵਿਜੇ ਤਾਂ ਨੰਗੇ ਪੈਰਾਂ ਨਾਲ ਹੀ ਤੁਰਦਾ ਤੁਰਦਾ ਗਰਮੀਓਂ ਗਰਮੀ ਹੋਇਆ ਇਵੇਂ ਬੌਂਦਲਿਆ ਪਿਆ ਸੀ ਜਿਵੇਂ ਕੋਈ ਨਿਆਣਾ ਭਰੇ ਮੇਲੇ ਵਿਚ ਆਪਣੀ ਮਾਂ ਤੋਂ ਵਿਛੜ ਕੇ ਬਿਹਬਲ ਹੋਇਆ ਰੋ-ਕੁਰਲਾ ਰਿਹਾ ਹੋਵੇ। ਅਸੀ ਦੋਨੋ ਇਹ ਸਾਰਾ ਕੁੱਝ ਦੇਖ ਕੇ ਹੌਲੀ ਹੌਲੀ ਉਨ੍ਹਾਂ ਦੋਨਾਂ ਕੋਲੋਂ ਲੰਘ ਕੇ ਅੱਗੇ ਖੇਤਾਂ ਵੱਲ ਨੂੰ ਨਿਕਲ ਗਏ। ਮੇਰੇ ਪੁੱਛਣ 'ਤੇ ਗਾਮੇ ਨੇ ਦੱਸਿਆ ਕਿ ਉਸਦੇ ਬਾਪ ਨੇ ਇਸ ਵਾਰ ਇਕ ਕਿੱਲਾ ਜ਼ਮੀਨ ਠੇਕੇ ਉਪਰ ਲੈ ਲਈ ਹੋਈ ਸੀ ਤੇ ਕੱਲ੍ਹ ਹੀ ਉਸ ਵਿਚ ਝੋਨੇ ਦੀ ਬਿਜਾਈ ਕੀਤੀ ਸੀ। ਵਿਜੇ ਨੂੰ ਨਾਲ ਲੈ ਕੇ ਬਾਪੂ ਨੇ ਸਾਰਾ ਦਿਨ ਉਸਨੂੰ ਕੰਮ ਉੱਤੇ ਲਾਈ ਰੱਖਿਆ। ਕਦੀ ਪਨੀਰੀ ਪੁੱਟਣ, ਕਈ ਪਨੀਰੀ ਗੱਡਣ। ਜੇਕਰ ਹੋਰ ਕੁਝ ਨਹੀ ਤਾਂ ਘਰੋਂ ਦਾਲ ਰੋਟੀ ਲੈ ਕੇ ਆਉਣ ਦਾ ਜ਼ਿੰਮਾ। ਗਰੀਬ ਆਦਮੀ ਲਈ ਇਕ ਕਿੱਲੇ ਦੀ ਖੇਤੀ ਲਈ ਵੀ ਸੌ ਕਿਲੇ

ਸਾਂਭਣ ਜਿੰਨਾ ਆਹਰ ਤੇ ਉਦਮ ਕਰਨਾ ਪੈਂਦਾ ਹੈ। ਸ਼ਾਮ ਨੂੰ ਗਾਮੇ ਦੇ ਬਾਪ ਨੇ ਵਿਜੇ ਨੂੰ ਦਿਨ ਦੇ ਕੰਮ ਬਦਲੇ ਪੰਜ ਰੁਪਏ ਦਾ ਨੋਟ ਦਿੱਤਾ।

'ਇਸਨੂੰ ਦਿਹਾੜੀ ਸਮਝੋ ਜਾਂ ਛੋਟਾ ਇਨਾਮ', ਗਾਮੇ ਨੇ ਗੱਲ ਨੂੰ ਮੁਕਾਉਂਦਿਆਂ ਆਖਿਆ।

ਕੁਝ ਦੇਰ ਰੁਕਣ ਤੋਂ ਬਾਅਦ ਉਸਨੇ ਦੱਸਿਆ ਕਿ ਵਿਜੇ ਨੇ ਇਹ ਪੰਜ ਰੁਪਏ ਇਕ ਕਾਗਜ਼ ਵਿਚ ਲਪੇਟੇ ਤੇ ਉਪਰੋਂ ਧਾਗੇ ਨਾਲ ਘੁਟ ਕੇ ਬੰਨ੍ਹ ਲਏ। ਖੇਡਦਿਆਂ ਹੋਇਆਂ ਵਿਜੇ ਤੋਂ ਇਹ ਕਾਗਜ਼ ਦੀ ਪੁੜੀ ਪਤਾ ਨਹੀ ਕਿੱਥੇ ਗੁਆਚ ਗਈ। ਹਉਕਾ ਜਿਹਾ ਲੈ ਕੇ ਗਾਮੇ ਨੇ ਦੱਸਿਆ ਕਿ ਸ਼ਇਦ ਮਾਂ-ਪੁੱਤ ਦੋਨੋਂ ਉਸਨੂੰ ਹੀ ਲੱਭ ਰਹੇ ਸਨ। ਜਦੋਂ ਕਿਸੇ ਦਾ 'ਕੀਮਤੀ ਖਜ਼ਾਨਾ' ਲੁੱਟਿਆ ਜਾਵੇ ਤੇ ਉਸਦਾ ਕੋਈ ਥਹੁ ਪਤਾ ਨਾ ਲੱਗੇ ਫੇਰ ਉਸ ਵਿਅਕਤੀ ਦਾ ਕੀ ਹਾਲ ਬਣਦਾ ਹੈ, ਦਾ ਅੰਦਾਜ਼ਾ ਗਾਮੇ ਦੀ ਪਤਨੀ ਪ੍ਰੀਤੋ ਤੇ ਪੁੱਤਰ ਵਿਜੇ ਦੇ ਉਦਾਸ ਚਿਹਰਿਆਂ ਨੂੰ ਦੇਖ ਕੇ ਹੀ ਲੱਗ ਸਕਦਾ ਹੈ। ਸ਼ਾਇਦ ਫੇਰ ਵੀ ਪੂਰਾ ਅੰਦਾਜ਼ਾ ਨਾ ਹੀ ਲੱਗੇ, ਪਰੰਤੂ ਮਸਲੇ ਦੀ ਗੰਭੀਰਤਾ ਦਾ ਅਹਿਸਾਸ ਜ਼ਰੂਰ ਹੋ ਸਕਦਾ ਹੈ!

ਅਸੀ ਬਾਹਰੋਂ ਘੁੰਮ ਕੇ ਆ ਗਏ। ਹੱਥ ਧੋਣ ਤੋਂ ਬਾਅਦ ਬੈਠੇ ਹੀ ਸਾਂ ਕਿ ਪ੍ਰੀਤੋ ਰਾਤ ਦੀ ਰੋਟੀ ਥਾਲੀਆਂ ਵਿਚ ਪ੍ਰੋਸ ਕੇ ਲੈ ਕੇ ਆਈ। ਪਹਿਲਾਂ ਚਾਹ ਪਕੌੜੇ ਪਰੋਸਣ ਤੇ ਬਾਅਦ ਵਿਚ ਰਾਤੀ ਰੋਟੀ ਵਰਤਾਉਣ ਸਮੇਂ ਗਾਮੇ ਦੀ ਪਤਨੀ ਪ੍ਰੀਤੋ ਤੇ ਬੇਟੇ ਵਿਜੇ ਦੀ ਬੋਲੀ, ਸਲੀਕੇ ਤੇ ਚਿਹਰੇ ਦੇ ਹਾਅ-ਭਾਵ ਵਿਚਲਾ ਅੰਤਰ ਸਮਝਣਾ ਮੈਨੂੰ ਔਖਾ ਨਹੀ ਲੱਗਾ। ਕਿਸੇ ਮੁਸਾਫਰ ਦੇ ਲੁੱਟੇ ਜਾਣ ਤੋਂ ਪਹਿਲੇ ਤੇ ਬਾਅਦ ਦੇ ਮਨ ਦੀ ਅਵਸਥਾ ਵਾਂਗਰ। ਮੈਂ ਸੌਣ ਤੋਂ ਪਹਿਲਾਂ ਗਾਮੇ ਨੂੰ ਕਿਹਾ, "ਯਾਰ, ਮੈਥੋਂ ਪੰਜ ਰੁਪਏ ਲੈ ਲਾ ਤੇ ਬੇਟੇ ਨੂੰ ਕਹਿ ਦੇ ਕਿ ਪੈਸੇ ਲੱਭ ਪਏ ਨੇ। ਖੁਸ਼ ਹੋ ਜਾਵੇਗਾ।" ਪਰੰਤੂ ਉਸਨੇ ਹਾਮੀ ਨਾ ਭਰੀ। ਮੈਥੋਂ ਵਿਜੇ ਦਾ ਉਦਾਸ ਤੇ ਮੁਰਝਾਇਆ ਚਿਹਰਾ ਸਹਾਰਿਆ ਨਹੀ ਸੀ ਜਾ ਰਿਹਾ।

ਸੁਤ ਉਣੀਦੀਆਂ ਅੱਖਾਂ ਨਾਲ ਅਸੀ ਦੋਨੋਂ ਸਵੇਰ ਵੇਲੇ ਬਾਹਰ ਵੱਲ ਨੂੰ ਨਿਕਲ ਤੁਰੇ। ਮੈਂ ਸੁੱਤੇ ਸਿੱਧ ਹੀ ਆਪਣੀ ਜੁੱਤੀ ਨਾਲ ਉਹੀ ਸੌ ਕੁ ਗਜ਼ ਦੇ ਰਾਹ ਦੀ ਮਿੱਟੀ, ਖਿਲਰੇ ਕੱਖ ਪੱਤੇ ਤੇ ਪਾਥੀਆਂ ਉਪਰ ਫੋਲਾ ਫਰਾਲੀ ਕਰਦਾ ਤੁਰਿਆ ਜਾ ਰਿਹਾ ਸਾਂ। ਇਕ ਗੋਹੇ ਦੀ ਪੁੱਠੀ ਪਈ ਪਾਥੀ ਨੂੰ ਮੈਂ ਠੋਕਰ ਮਾਰ ਕੇ ਸਿੱਧੇ ਕੀਤਾ ਤਾਂ ਹੇਠੋਂ ਧਾਗੇ ਵਿਚ ਲਪੇਟੀ ਇਕ ਕਾਗਜ਼ ਦੀ ਪੁੜੀ ਜਿਹੀ ਮਿਲੀ। ਇਹ ਉਹੀ ਪੰਜ ਰੁਪਿਆ ਵਾਲਾ ਬਟੂਆ ਜਾਪਦਾ ਸੀ। ਮੈਂ ਚੁਕ ਕੇ ਝਬਦੇ ਹੀ ਗਾਮੇ ਨੂੰ ਫੜਾ ਕੇ ਕਿਹਾ, "ਯਾਰ ਪੈਸੇ ਲੱਭ ਪਏ ਐ।"

ਉਸਨੇ ਕਾਗਜ਼ ਦੀ ਪੁੜੀ ਨੂੰ ਆਪਣੀ ਜੇਬ ਵਿਚ ਪਾ ਲਿਆ। ਅਸੀ ਬਾਹਰੋਂ ਜਲਦੀ ਜਲਦੀ ਜੰਗਲ ਪਾਣੀ ਕਰਕੇ ਵਾਪਸ ਪਰਤ ਆਏ। ਸਾਡੇ ਲਈ ਚਾਹ-ਨਾਸ਼ਤਾ ਬਣਾਉਣ ਦੇ ਆਹਰ ਵਿਚ ਰਸੋਈ ਵਿਚ ਜੁਟੀ ਹੋਈ ਪ੍ਰੀਤੋ ਨੂੰ ਇਹ ਕਾਗਜ਼ ਫੜਾ ਕੇ ਗਾਮੇ ਨੇ ਤੇਜ਼ੀ ਨਾਲ ਦੱਸਿਆ ਕਿ "ਆਹ ਲੈ, ਵਿਜੇ ਦੇ ਪੈਸੇ ਲੱਭ ਪਏ ਆ" ਬੱਸ ਫੇਰ ਕੀ ਸੀ, ਪ੍ਰੀਤੋ ਨੇ ਸੁੱਤੇ ਪਏ ਮੁੰਡੇ ਨੂੰ ਜਗਾਇਆ ਤੇ ਖੁਸ਼ੀ ਵਿਚ ਜ਼ੋਰ ਨਾਲ ਚੀਕ ਕੇ ਕਿਹਾ, "ਵਿਜੇ ਤੇਰੇ ਗੁਆਚੇ ਪੈਸੇ ਤੇਰੇ ਅੰਕਲ ਨੂੰ ਲੱਭ ਪਏ ਆ, ਲੈ ਫੜ।" ਉਘਲਾਉਂਦੇ ਤੇ ਅੱਖਾਂ ਮਲਦੇ ਹੋਏ ਵਿਜੇ ਦਾ ਚਿਹਰਾ ਇਕਦਮ ਆਪ ਮੁਹਾਰਾ ਖਿੜ ਗਿਆ, ਦਗ ਦਗ ਕਰਨ ਲੱਗ ਪਿਆ। ਕਹਿੰਦੇ ਨੇ ਸਵੇਰੇ ਸੂਰਜ ਚੜ੍ਹਨ ਸਮੇਂ ਸਾਰਾ ਸਮੁੰਦਰ ਲਾਲ ਸੂਹਾ ਹੋ ਜਾਂਦਾ ਹੈ। ਪਰ ਮੈਨੂੰ ਉਸਤੋਂ ਵੀ ਜ਼ਿਆਦਾ ਵਿਜੇ ਦਾ ਚਿਹਰਾ ਲਾਲ ਭਾਅ ਮਾਰਦਾ ਜਾਪਿਆ। ਉਸਦੀ ਖੁਸ਼ੀ ਦਾ ਅੰਦਾਜ਼ਾ ਲਗਾਉਣਾ ਮੁਸ਼ਕਿਲ ਹੀ ਨਹੀ ਅਸੰਭਵ ਵੀ ਲੱਗਾ ਮੈਨੂੰ। ਮੈਂ ਤੇ ਗਾਮਾ ਇਕੱਠੇ ਛਾਹ ਵੇਲਾ ਖਾ ਰਹੇ ਸਾਂ। ਪ੍ਰੀਤੋ ਤੇ ਦੋਨੋਂ ਮੁੰਡੇ ਵੀ ਨਾਲ ਦੀ ਮੰਜੀ ਉਪਰ ਬੈਠੇ ਸਾਡੀ ਸੰਗਤ ਕਰ ਰਹੇ ਸਨ।

ਪ੍ਰੀਤੋ ਨੇ ਮੇਰੇ ਕੀਤੇ ਕਾਰਨਾਮੇ ਉਪਰ ਖੁਸ਼ੀ ਜ਼ਾਹਰ ਕਰਦਿਆਂ ਹੋਇਆਂ ਵਿਜੇ ਵੱਲ ਮੂੰਹ ਕਰਕੇ ਕਿਹਾ, "ਦੇਖਿਆ ਬੇਟਾ, ਤੇਰੇ ਅੰਕਲ ਨੇ ਤੇਰਾ ਖੁਸਿਆ ਖਜ਼ਾਨਾ ਲੱਭ ਦਿੱਤਾ ਜੇ। ਹੁਣ ਸਾਂਭ ਕੇ ਰੱਖੀ।"

ਇਹ ਸੁਣ ਕੇ ਮੈਂ ਥੋੜ੍ਹਾ ਗੰਭੀਰ ਜਿਹਾ ਹੋ ਗਿਆ। ਸੋਚਦਾ ਸਾਂ ਕਿ ਜਿੱਥੇ ਜਾ ਕੇ ਮੈਂ ਅੱਜ ਵੱਡੇ ਇਕੱਠ ਨੂੰ ਸੰਬੋਧਨ ਕਰਨਾ ਹੈ ਉਨ੍ਹਾਂ ਲੋਕਾਂ ਦਾ ਖੁਸਿਆ ਖਜ਼ਾਨਾ ਅਸੀ ਕਦੋਂ ਲੱਭ ਕੇ ਦੇ ਸਕਾਂਗੇ? ਬੜੇ ਸਾਲਾਂ ਦੇ ਲੱਗੇ ਹੋਏ ਆਂ। ਮਹਿਸੂਸ ਹੋਇਆ ਜਿਵੇਂ ਦਾਲ ਵਿਚਲਾ ਕੋਈ ਕੋਕੜੂ ਦੰਦਾਂ ਹੇਠਾਂ ਆ ਗਿਆ ਹੋਵੇ। ਮੈਂ ਜਲਦੀ ਜਲਦੀ ਖਾਣਾ ਖਾ ਕੇ ਰਾਜਸੀ ਕਾਨਫਰੰਸ ਵਿਚ ਸਮੇਂ ਸਿਰ ਪੁੱਜਣਾ ਚਾਹੁੰਦਾ ਸਾਂ। ਮੈਂ ਹੀ ਤਾਂ ਉਥੇ ਮੁੱਖ ਬੁਲਾਰਾ ਸਾਂ।

"ਚਲ ਯਾਰ, ਰਈਏ ਬਸ ਚੜ੍ਹਾ ਆ, ਮੈਨੂੰ ਉਥੇ ਪੁੱਜਣ ਨੂੰ ਘੱਟੋ ਘੱਟ 3 ਘੰਟੇ ਤਾਂ ਲੱਗ ਹੀ ਜਾਣੇ ਨੇ। ਲੋਕੀ ਉਡੀਕਦੇ ਰਹਿਣਗੇ ਐਵੇਂ।" ਮੈਂ ਗਾਮੇਂ ਨੂੰ ਇਹ ਕਹਿ ਕੇ ਜਾਣ ਲਈ ਤਿਆਰੀ ਕਰ ਲਈ।

ਵਿਜੇ ਆਪਣੇ ਕਿਸੇ ਮਿੱਤਰ ਨਾਲ ਆਪਣੀ ਖੁਸ਼ੀ ਸਾਂਝੀ ਕਰਨ ਚਲਾ ਗਿਆ ਜਾਪਦਾ ਸੀ। ਸਾਨੂੰ ਅਜੇ ਸਭ ਦੀ ਗਵਾਚੀ ਖੁਸ਼ੀ ਲੱਭਣ ਲਈ ਪਤਾ ਨਹੀਂ ਕਿੰਨਾਂ ਸਮਾਂ ਲੱਗਣਾ ਸੀ!□□

|352/1, ਸਰਵਣ ਸਿੰਘ ਚੀਮਾ ਟ੍ਰਸਟ, ਗੜ੍ਹਾ-ਜਲੰਧਰ|



# ਕੁਰੂਕਸ਼ੇਤਰ ਤੋਂ ਪਾਰ

## ਅਜਮੇਰ ਸਿੱਧੂ

ਜਹਾਜ਼ ਨੇ ਜਿਉਂ ਹੀ ਲੈਂਡ ਕੀਤਾ, ਇਹ ਸ਼ੂਟ ਵੱਟ ਕੇ ਦੌੜਨ ਲੱਗ ਪਿਆ ਏ। ਮੈਨੂੰ ਇਉਂ ਲੱਗ ਰਿਹਾ ਜਿਵੇਂ ਹਵਾਈ ਪੱਟੀ 'ਤੇ ਜਹਾਜ਼ ਨਹੀਂ, ਮੈਂ ਦੌੜ ਰਿਹਾ ਹੋਵਾਂ। ਬੱਸ ਦੌੜ ਹੀ ਦੌੜ...। ਹੱਫ ਵੀ ਗਿਆ ਹਾਂ। ਜਹਾਜ਼ ਦਾ ਡੋਰ ਐਗਜ਼ਿਟ ਪੋਰਟ ਨਾਲ ਅਟੈਚ ਹੋ ਗਿਆ ਹੈ। ਪਾਇਲਟ ਨੇ ਬੈਲਟ ਸੀਟ ਖੋਲ੍ਹਣ ਦੀ ਅਨਾਊਂਸਮੈਂਟ ਕੀਤੀ ਹੈ। ਮੈਂ ਹੈਂਡ ਬੈਗ ਚੁੱਕ ਕੇ ਤੁਰ ਪਿਆ ਹਾਂ। ਏਅਰ ਹੋਸਟੈੱਸ ਦੀ ਮੁਸਕੁਰਾਹਟ ਦਾ ਜਵਾਨ ਵੀ ਨਹੀਂ ਦੇ ਹੋਇਆ।

ਸ਼ੁਕਰ ਆ! ਇਮੀਗਰੇਸ਼ਨ ਅਫ਼ਸਰ ਨੇ ਜਲਦੀ ਹੀ ਵਿਹਲਾ ਕਰ ਦਿੱਤਾ। ਏਅਰ ਪੋਰਟ ਤੋਂ ਬਾਹਰ ਆਇਆ ਹਾਂ। ਤੱਤੀ ਹਵਾ ਮੇਰੇ ਮੂੰਹ 'ਤੇ ਵੱਜੀ ਏ। ਬਿੰਦ 'ਚ ਮੂੰਹ ਲਾਲ ਸੂਹਾ ਹੋ ਗਿਆ। ਇਹ ਹਵਾ ਪੰਜਾਬ ਵੱਲੋਂ ਆਈ ਲਗਦੀ ਹੈ। ਇਸ ਹਵਾ ਨੇ ਹੀ ਮੈਨੂੰ ਅਮਰੀਕਾ ਬੈਠੇ ਨੂੰ ਲੂਹਿਆ ਸੀ। ਇਹ ਹਵਾ ਈ ਐਸੀ ਏ ਜਿਹੜੀ ਕਦੇ ਮੈਨੂੰ ਸਕੂਨ ਦਿੰਦੀ ਸੀ ਪਰ ਹੁਣ ਭਸਮ ਕਰਦੀ ਜਾਪਦੀ ਹੈ।

ਮੇਰੇ ਵਾਲੀ ਫਲਾਈਟ ਦਾ ਇਕ ਯਾਤਰੂ ਆਲ਼ੇ ਦੁਆਲ਼ੇ ਦੇਖ ਰਿਹਾ ਹੈ। ...ਸੋਹਣੀ ਜਿਹੀ ਮੁਟਿਆਰ ਉਹਦੇ ਗਲ਼ੇ ਆ ਚਿੰਬੜੀ ਹੈ। ਜੇ ਉਹ ਉਹੋ ਜਿਹੀ ਨਾ ਹੁੰਦੀ। ਉਹਨੇ ਵੀ ਬੁੱਕੇ ਫੜ ਕੇ ਮੇਰੇ ਸਵਾਗਤ ਲਈ ਖੜ੍ਹੀ ਹੋਣਾ ਸੀ। ਇਸ ਮੁਟਿਆਰ ਵਾਂਗ ਹੀ ਮੇਰੀ ਤਿੰਨ ਸਾਲ ਦੀ ਪਿਆਸ ਬੁਝਾ ਦੇਣੀ ਸੀ। ਹੁਣ ਤੇ ਉਹ...। ਸਭ ਕੁਝ ਉਜਾੜ ਦਿੱਤਾ। ਕੀ ਸੋਚਿਆ ਸੀ ਤੇ ਕੀ ਹੋ ਗਿਆ, ਵਾਹਿਗੁਰੂ! ਮੇਰੇ ਤੋਂ ਉਹ ਬਚਣ ਨਹੀਂ ਲੱਗੇ। ਮੈਂ ਅੱਖਾਂ ਪੂੰਝੀਆਂ ਹਨ।

"ਭਾਅ ਜੀ, ਪੰਜਾਬ ਜਾਣੈ? ਸਸਤੇ ਭਾੜੇ 'ਤੇ ਛੱਡ ਆਉਣਾਂ। ਫਿਰ ਵੀ ਤੁਹਾਡਾ ਪੰਜਾਬੀ ਭਰਾ ਆਂ।" ਟੈਕਸੀ ਡਰਾਈਵਰ ਨੇ ਪੱਗ ਦਾ ਲੜ ਅੱਖ ਵੱਲ ਨੂੰ ਖਿੱਚਦਿਆਂ, ਮੈਨੂੰ ਖ਼ਿਆਲਾਂ 'ਚੋਂ ਕੱਢਿਆ ਏ।

"ਹਾਂ, ਜਾਣਾ ਤਾਂ ਹੈ...।" ਮੇਰੇ ਮੂੰਹੋਂ ਮਸਾਂ ਹੀ ਚਾਰ ਸ਼ਬਦ ਨਿਕਲੇ ਹਨ।

ਥੋੜ੍ਹਾ ਮਨ ਟਿਕਾਣੇ ਕਰਨ ਦਾ ਯਤਨ ਕਰਦਾ ਹਾਂ। ਕਾਹਲ਼ੀ ਕਾਹਲ਼ੀ ਇਹਦੇ ਨਾਲ ਰੇਟ ਮੁਕਾਇਆ ਏ। ਮੈਂ ਹੈਂਡ ਬੈਗ ਮੋਢੇ ਲਟਕਾ ਕੇ ਡਰਾਈਵਰ ਦੇ ਮਗਰ ਤੁਰ ਪਿਆ ਹਾਂ।

"ਭਾਅ ਜੀ, ਵੱਡੇ ਬੈਗ ਵੀ ਆ?" ਡਰਾਈਵਰ ਨੇ ਖਾਲੀ ਲੱਗੇਅਜ ਕਾਰਟ ਵੱਲ ਦੇਖ ਕੇ ਪੁੱਛਿਆ ਹੈ।

"ਬੱਸ ਮੈਂ ਈ ਆਂ ਜਾਂ ਹੈਂਡ ਬੈਗ...।" ਬੈਗ ਤਾਂ ਕੀ ਪਰਬਤੋਂ ਭਾਰੀਆਂ ਸੋਚਾਂ ਚੁੱਕੀ ਲਿਜਾ ਰਿਹਾਂ।

ਆਲ਼ੇ ਦੁਆਲ਼ੇ ਅੱਗ ਲੱਗੀ ਹੋਵੇ ਤਾਂ ਮੋਮ ਵਰਗੇ ਅਹਿਸਾਸ ਮਨਾਂ ਵਿਚ ਹੀ ਸੜ ਬਲ਼ ਜਾਂਦੇ ਹਨ। ਮਨਪ੍ਰੀਤ ਤੇ ਉਹ ਬਚਣ ਨਹੀਂ ਲੱਗੇ। ਦੁਪਹਿਰ ਦੇ ਤਿੰਨ ਵੱਜੇ ਹਨ। ਰਾਤ ਨੂੰ ਦਸ-ਗਿਆਰਾਂ ਵਜੇ ਤਕ...। ਮੇਰਾ ਸਿਰ ਘੁੰਮਿਆ ਹੈ।

"ਭਾਅ ਜੀ, ਇਕੱਲਿਆਂ ਨੇ ਜਾਣਾ ਜਾਂ....?" ਡਰਾਈਵਰ ਨੇ ਪਿੱਛੇ ਵੱਲ ਦੇਖਦਿਆਂ ਟੈਕਸੀ ਦਾ ਦਰਵਾਜ਼ਾ ਖੋਲ੍ਹਿਆ ਹੈ।

"ਇਕੱਲਾ ਈ ਆਇਆਂ, ਭਰਾਵਾ। ਇਕੱਲਾ ਹੀ ਜਾਵਾਂਗਾ।" ਮੈਂ ਟਿਸ਼ੂ ਪੇਪਰ ਨਾਲ ਪਸੀਨਾ ਸਾਫ਼ ਕੀਤਾ ਏ।

"ਤੁਸੀਂ ਉਦਾਸ ਨਜ਼ਰ ਆਉਂਦੇ ਓ। ਕਹੋ ਤਾਂ ਕੁਛ ਪ੍ਰਬੰਧ ਕਰ ਦਵਾਂ ਤੁਹਾਡਾ? ਜਾਂਦੀ-ਜਾਂਦੀ ਤੁਹਾਡਾ ਮਨ ਲਾਏਗੀ। ਆਉਂਦੀ ਵਾਰੀ ਯਾਰ ਕਾਟੋ ਫੁੱਲਾਂ 'ਤੇ ਖਿਡਾਉਣਗੇ। ਬੱਸ ਦੋ ਕੁ ਹਜ਼ਾਰ ਰੁਪਏ ਦੀ ਗੱਲ ਏ। ਇਕ ਨਾਲੋਂ ਇਕ ਵਧ ਕੇ ਆ। ਜਿਹਤੇ ਮਰਜ਼ੀ ਉਂਗਲੀ ਰੱਖ ਲੈਣੀ। ਐਕਟਰੈੱਸਾਂ ਵਰਗੀਆਂ ਨੇ। ਜੇ ਕਹੋ ਤਾਂ...।" ਸ਼ੀਸ਼ੇ ਵਿਚੋਂ ਦੇਖਦਾ ਡਰਾਈਵਰ ਹੋਰ

ਸਹੂਲਤਾਂ ਵੱਲ ਭਟਕਾ ਰਿਹਾ ਏ।

"ਐਵੇਂ ਦਿਮਾਗ ਨਾ ਚੱਟ। ਗੱਡੀ ਧਿਆਨ ਨਾਲ ਚਲਾ। ਹੋਰੇ ਐਕਸੀਡੈਂਟ ਕਰ ਬੈਠੇਂਗਾ।" ਮੈਂ ਸ਼ੀਸ਼ੇ ਵਿਚੋਂ ਬਾਹਰ ਦੇਖਣ ਲੱਗ ਪਿਆ ਹਾਂ।

ਬਾਜ਼ਾਰ ਦੀਆਂ ਰੌਣਕਾਂ ਲੱਗੀਆਂ ਦਿਸਦੀਆਂ ਹਨ। ਕੰਪਨੀਆਂ ਦੀਆਂ ਆਦਮ ਕੱਦ ਇਮਾਰਤਾਂ ਆਪਣੇ ਵੱਲ ਨੂੰ ਖਿੱਚ ਰਹੀਆਂ ਹਨ। ਸੜਕ 'ਤੇ ਗੱਡੀਆਂ ਦਾ ਹੜ੍ਹ ਆਇਆ ਪਿਆ। ਸਭ ਕਾਹਲੀ ਵਿਚ ਹਨ। ਹਰ ਇਕ ਦੂਜੇ ਨੂੰ ਕੱਟ ਰਿਹਾ ਏ ਤੇ ਅੱਗੇ ਵਧ ਰਿਹਾ ਏ। ਕਮਾਲ ਆ ਔਰਤਾਂ ਦੇ ਕੱਪੜਿਆਂ ਵਿਚ ਈ ਬੜੀ ਤਬਦੀਲੀ ਆਈ ਏ। ਮੈਨੂੰ ਲੱਗ ਈ ਨੀਂ ਰਿਹਾ ਕਿ ਮੈਂ ਦਿੱਲੀ ਘੁੰਮ ਰਿਹਾ ਹਾਂ। ਫੈਸ਼ਨ ਤਾਂ ਸਾਡੇ ਕੈਲੇਫੋਰਨੀਆਂ ਨਾਲੋਂ ਵੀ ਵਧਿਆ ਹੋਇਆ। ਮਨਪ੍ਰੀਤ ਵੀ ਇੱਦਾਂ ਦੇ ਕੱਪੜੇ ਪਾਉਂਦੀ ਹਊ। ਤਾਹੀਓਂ ਤਾਂ....।

"ਭਾਈ ਸਾਹਿਬ, ਇਕ ਤਾਂ ਉਹ ਗੁੱਡੀ ਜਿਹੀ ਦੇਖੋ, ਜਿਹੜੀ ਵਿੰਡੋ 'ਚੋਂ ਤੱਕ ਰਹੀ ਆ। ਇਕ ਆਹ ਰਿਸੈਪਸ਼ਨ 'ਤੇ ਪਰੀ ਵੀ ਬੈਠੀ ਆ।"

ਹੈਂਅ...? ਮੈਂ ਸੋਚਾਂ ਦੀ ਫਹਿਰਿਸਤ ਵਿਚੋਂ ਬਾਹਰ ਆਇਆ ਹਾਂ। ਡਰਾਈਵਰ ਕੁਛ ਪੁੱਛ ਰਿਹਾ। ਉਸਨੇ ਗੱਡੀ ਹੋਟਲ ਦੇ ਅੰਦਰ ਵਾੜਦਿਆਂ ਹੀ ਕੁੜੀਆਂ ਬਾਰੇ ਦੱਸਣਾ ਸ਼ੁਰੂ ਕੀਤਾ ਹੋਇਆ ਹੈ। ਮੈਂ ਅੰਦਰ ਵੱਲ ਝਾਤੀ ਮਾਰਦਾ ਹਾਂ। ਪੰਜ-ਸੱਤ ਕੁੜੀਆਂ ਖਿੜਖਿੜਾ ਕੇ ਹੱਸ ਪਈਆਂ ਹਨ। ਪ੍ਰਫਿਊਮ, ਸੈਂਟ ਦੀ ਸਮੈੱਲ ਆਈ ਆ। ਇਸ਼ਾਰੇ ਮਾਰ ਰਹੀਆਂ ਹਨ। ਮੈਂ ਉਹਨਾਂ ਵੱਲ ਗਹੁ ਨਾਲ ਦੇਖਿਆ ਹੈ। ਜੌਲੀ, ਡੌਲੀ...ਦੇ ਨਾਲ ਮਨਪ੍ਰੀਤ ਵੀ ਖੜ੍ਹੀ ਨਜ਼ਰ ਆ ਰਹੀ ਆ। ਮੇਰਾ ਤਪਿਆ ਜ਼ਿਹਨ ਹੋਰ ਤਪਣ ਲੱਗ ਪਿਆ ਏ।

"ਓਏ, ਮੈਂ ਤੈਨੂੰ ਇੱਥੇ ਆਉਣ ਨੂੰ ਕਿਹਾ ਸੀ? ਵੜ ਛੱਠੇ ਖੂਹ 'ਚ...।" ਮੈਂ ਗੱਡੀ 'ਚੋਂ ਨਿਕਲ ਕੇ ਸੜਕ ਉੱਤੇ ਆ ਖੜ੍ਹਾ ਹੋਇਆ ਹਾਂ। ਇਸ ਡਰਾਈਵਰ ਨਾਲ ਜਾਣਾ ਈ ਨਹੀਂ।

ਹੁਣ ਮਿੰਨਤ ਕਰਨ ਲੱਗ ਪਿਆ ਏ। ਪੈਰੀਂ ਪੈਣ ਦਾ ਕੀ ਫ਼ਾਇਦਾ? ਪਹਿਲਾਂ ਈ ਬੰਦਿਆਂ ਵਾਲੀ ਗੱਲ ਕਰਦਾ। ਅਸੀਂ ਖਾਨਦਾਨੀ ਬੰਦੇ ਆਂ। ਨਾ ਪਰਾਈ ਔਰਤ ਕੋਲ ਜਾਂਦੇ ਆਂ ਤੇ ਨਾ ਆਪਣੀ ਔਰਤ ਦੀ ਏਹੋ ਜਿਹੀ ਕਰਤੂਤ ਸਹਿੰਦੇ ਆਂ। ਤਾਹੀਓਂ ਤਾਂ ਮਨਪ੍ਰੀਤ ਦਾ...। ਜੇ ਏਹੋ ਜਿਹਾ ਹੁੰਦਾ, ਉੱਥੇ ਅਮਰੀਕਾ ਵਿਚ ਪੰਜਾਹ ਤੁਰੀਆਂ ਫ਼ਿਰਦੀਆਂ ਸਨ। ਸਤਾਰਾਂ-ਅਠਾਰਾਂ ਸਾਲ ਹੋ ਗਏ, ਉੱਥੇ ਧੱਕੇ ਖਾਂਦੇ ਨੂੰ। ਜਾਹ ਤਾਂ ਕਿਸੇ ਵੱਲ ਮੂੰਹ ਵੀ ਕੀਤਾ ਹੋਵੇ। ਚੱਲ ਇਹਨੂੰ ਵੀ ਅਕਲ ਆ ਗਈ। ਹੁਣ ਪਿੰਡ ਤਕ ਨਹੀਂ ਕੁਸਕਦਾ। ਘੀਸੀਆਂ ਕਰਵਾ ਕੇ ਗੱਡੀ 'ਚ ਬੈਠਾ ਹਾਂ।

ਡਰਾਈਵਰ ਨੇ ਗੱਡੀ ਤੋਰ ਲਈ ਹੈ। ਦਿੱਲੀ ਤੋਂ ਬਾਹਰ ਆਏ ਹਾਂ। ਗੱਡੀ ਨੇ ਰਫਤਾਰ ਫੜ ਲਈ ਏ। ਪਰ ਮੈਨੂੰ ਅਜੇ ਵੀ ਚੈਨ ਨਹੀਂ ਹੈ। ਗੱਡੀ ਨੂੰ ਹਵਾ ਬਣਾ ਰਹੇ ਟਾਇਰਾਂ ਦੀ ਰਗੜ ਜਿਵੇਂ ਜ਼ਿਹਨ ਵਿਚਲੀ ਤਪਸ਼ ਨੂੰ ਹਵਾ ਦੇ ਰਹੀ ਹੋਵੇ।

"ਛੋਟੇ ਭਾਈ, ਬੰਦਾ ਭਾਵੇਂ ਬੁੱਢਾ ਹੋ ਜਾਵੇ। ਰੰਗ ਨਹੀਂ ਮਰਨੇ ਚਾਹੀਦੇ। ਜ਼ਿੰਦਗੀ ਵੱਲ ਐਨੀ ਵੀ ਬੇਰੁਖੀ ਅੱਛੀ ਨੀਂ।" ਡਰਾਈਵਰ ਨੇ ਰਫ਼ਤਾਰ ਜ਼ਰਾ ਹੌਲੀ ਕਰਕੇ ਨਸੀਹਤ ਦੇਣ ਦਾ ਹੀਆ ਕੀਤਾ ਹੈ।

ਇਹ ਪਤਾ ਨਹੀਂ ਕਿਹੜੇ ਰੰਗਾਂ ਦੀ ਗੱਲ ਕਰਦੈ। ਸਾਡੇ ਰੰਗ ਤਾਂ ਕਦੋਂ ਦੇ ਫਿੱਕੇ ਪੈ ਗਏ ਆ। ਜ਼ਿੰਦਗੀ ਨੂੰ ਗੂੜ੍ਹੇ ਰੰਗਾਂ 'ਚ ਰੰਗਣ ਲਈ ਤਾਂ ਪਰਾਏ ਦੇਸ਼ ਗਿਆ ਸੀ। ਉਧਰ ਜ਼ਿੰਦਗੀ ਜਿਉਣ ਦੇ ਕਾਬਲ ਬਣਾਉਂਦਾ ਰਿਹਾ ਤੇ ਪਿੱਛੇ ਮੇਰੇ ਘਰ ਰਾਣੀਪੁਰ 'ਚ ਖੇਹ ਉੱਡ ਰਹੀ ਆ। ਬੈਗ 'ਚੋਂ ਟਿਸ਼ੂ ਪੇਪਰ ਕੱਢਿਆ ਆ। ਨਾਲ ਹੀ ਭੂਆ ਦੀ ਪਾਈ ਚਿੱਠੀ ਵੀ ਬਾਹਰ ਆ ਗਈ ਏ। ਇਸ ਚਿੱਠੀ ਦੀ ਇਬਾਰਤ ਨੇ ਹੀ ਮੇਰੇ ਅੰਦਰਲੀ ਅੱਗ ਨੂੰ ਮਘਾਉਣ ਦਾ ਕੰਮ ਕੀਤਾ ਸੀ। ਇਹ ਚਿੱਠੀ ਪਤਾ ਨੀਂ ਮੈਂ ਕਿੰਨੀ ਵਾਰ ਪੜ੍ਹ ਚੁੱਕਾ ਹਾਂ।

ਗੁਰਜਿੰਦਰ ਬੇਟੇ,



ਢੇਰ ਸਾਰਾ ਪਿਆਰ। ਜਿੰਦੇ ਤੂੰ ਮੇਰਾ ਲਾਡਲਾ ਤੇ ਇਕਲੌਤਾ ਭਤੀਜਾ ਏਂ। ਮੇਰੇ ਕੋਲੋਂ ਗੱਲ ਛੁਪਾਈ ਨਹੀਂ ਜਾ ਰਹੀ। ਮੈਂ ਅੱਖੀਂ ਦੇਖ ਕੇ ਕਿਵੇਂ ਮੱਖੀ ਨਿਗਲ ਜਾਵਾਂ। ਨਾਲੇ ਆਪਣੇ ਪਿਉ ਦਾਦੇ ਦਾ ਘਰ ਬਰਬਾਦ ਹੁੰਦਾ ਦੇਖਿਆ ਨਹੀਂ ਜਾਂਦਾ। ਹਾਲਾਤ ਇਸ ਤਰ੍ਹਾਂ ਦੇ ਬਣ ਗਏ ਹਨ, ਰਾਣੀਪੁਰ ਵੱਲ ਜਾਣ ਨੂੰ ਮਨ ਨਹੀਂ ਮੰਨਦਾ। ਇਕ ਤਾਂ ਜਿੱਦਣ ਦਾ ਭਰਜਾਈ ਦਾ ਚੂਲਾ ਟੁੱਟਿਆ, ਮਨ ਉਈਂ ਬੁਝਿਆ ਰਹਿੰਦਾ ਆ। ਮੀਸਣਾ ਜਿਹਾ ਤੇਰਾ ਪਿਉ ਤੇ ਮਨਪ੍ਰੀਤ ਦੋਵੇਂ ਘਿਉ-ਖਿਚੜੀ ਨੇ। ਲਗਦੈ ਭਾਬੀ ਡਰਦੀ ਬੋਲਦੀ ਨਹੀਂ। ਪਿਛਲੇ ਵੀਰਵਾਰ ਮੈਂ ਪਿੰਡ ਗਈ ਸੀ। ਭਾਈ ਮੁੰਡਿਆ, ਤੇਰੀ ਵਹੁਟੀ ਮਨਪ੍ਰੀਤ ਮੇਰੇ ਭਾਈ ਦੇ ਕਮਰੇ 'ਚੋਂ ਬਾਹਰ ਆਉਣ ਦਾ ਨਾਂ ਨਾ ਲਵੇ। ਦੋ ਘੰਟੇ ਬਾਅਦ ਬਾਹਰ ਨਿਕਲੀ। ਅਸੀਂ ਜਿਵੇਂ ਵੇਟਿੰਗ 'ਤੇ ਲੱਗੇ ਹੋਈਏ। ਮਾਰ ਕਿਤੇ ਕਮਰੇ ਵਿਚ ਸੈਂਟ ਛਿੜਕੀ ਪਈ ਸੀ। ਤੇਰਾ ਪਿਉ ਚਿੱਟਾ ਕੁੜਤਾ ਪਜਾਮਾ ਪਾਈ ਦੰਦ ਕੱਢ ਰਿਹਾ ਸੀ। ਕਮਰਾ ਤਾਂ ਭਾਬੀ ਵਾਲਾ ਵੀ ਸਾਫ਼ ਸੁਥਰਾ ਤੇ ਮਹਿਕਿਆ ਹੋਇਆ ਸੀ ਪਰ ਭਾਈ ਤੇ ਭਰਜਾਈ ਦੇ ਅਲੱਗ-ਅਲੱਗ ਕਮਰਿਆਂ ਦੀ ਗੱਲ ਹਜ਼ਮ ਨਾ ਹੋਈ। ਜਦੋਂ ਪੁੱਛਿਆ ਤਾਂ ਤੇਰੀ ਨਖਰਿਆਂ ਪਿੱਟੀ ਕਹਿਣ ਲੱਗੀ-"ਇਸ ਉਮਰ 'ਚ ਇਕੱਲੇ-ਇਕੱਲੇ ਠੀਕ ਆ, ਭੂਆ ਜੀ।"

ਬਿੜਕ ਤਾਂ ਮੈਨੂੰ ਪਹਿਲਾਂ ਵੀ ਸੀ ਇਹਨਾਂ ਦੀ ਖੁੱਲ੍ਹ-ਖੇਡ ਦੀ। ਹੁਣ ਅੱਖੀਂ ਦੇਖ ਆਈ ਹਾਂ। ਪੁੱਤਰਾ, ਭਾਬੀ ਦੀ ਜਾਨ ਨੂੰ ਖ਼ਤਰਾ ਏ। ਕਿਸੇ ਤੋਂ ਪਤਾ ਲੱਗਾ, ਉਹ ਬਾਥਰੂਮ 'ਚੋਂ ਤਿਲਕ ਕੇ ਨਹੀਂ ਡਿੱਗੀ। ਇਸ ਜੋੜੀ 'ਚੋਂ ਕਿਸੇ ਨੇ ਧੱਕਾ ਦਿੱਤਾ ਆ। ਪੁੱਤਰਾ, ਤੇਰੀ ਤੇ ਤੇਰੇ ਘਰ ਦੀ ਸੁੱਖ ਮੰਗਦੀ ਹਾਂ। ਜੇ ਘਰ ਸਾਂਭ ਹੁੰਦਾ, ਆ ਕੇ ਸਾਂਭ ਲੈ। ਵਾਹਿਗੁਰੂ ਭਲੀ ਕਰੇ।

ਤੇਰੀ ਭੂਆ, ਜਗਦੀਸ਼ ਕੌਰ

ਖਤ ਪੜ੍ਹ ਕੇ ਮੇਰਾ ਸਿਰ ਖੱਖੜੀਆਂ ਹੋ ਗਿਆ ਸੀ। ਪਿਉ ਜ਼ਹਿਰ ਦਿਸਣ ਲੱਗ ਪਿਆ ਸੀ। ਕੰਧ 'ਤੇ ਲੱਗੇ ਵਰਲਡ ਦੇ ਨਕਸ਼ੇ ਵਿਚੋਂ ਇੰਡੀਆ ਤੀਰ ਬਣ ਕੇ ਸੀਨੇ ਵਿਚ ਵੱਜਾ ਸੀ। ਮੈਂ ਉਸ ਨਕਸ਼ੇ ਉੱਤੇ ਕੋਲੰਬੀਆ ਦਰਿਆ 'ਤੇ ਬਣੇ ਪੁਲ਼ ਦਾ ਪੋਸਟਰ ਲਾ ਦਿੱਤਾ। ਪਰ ਮਨ ਕਿਤੇ ਤਸਵੀਰਾਂ ਦੇਖ ਕੇ ਸ਼ਾਂਤ ਹੁੰਦਾ ਭਲਾ? ਸੁਪਨੇ ਵਿਚ ਮੈਂ ਕਈ ਵਾਰ ਦਰਿਆ ਵਿਚ ਛਾਲ ਮਾਰ ਕੇ ਆਤਮ ਹੱਤਿਆ ਕੀਤੀ। ਪਰ ਸੁਪਨੇ 'ਚੋਂ ਨਿਕਲ ਕੇ ਖੁਦੀ ਨੂੰ ਬੁਲੰਦ ਕਰਦਾ। ਮਨਪ੍ਰੀਤ ਦੇ ਗਲੇ ਨੂੰ ਆਪਣੇ ਹੱਥਾਂ ਨਾਲ ਘੁੱਟਦਾ ਹੋਇਆ ਜੇਤੂ ਬਣਦਾ।

ਮੇਰੀ ਭੂਆ ਭਾਪੇ 'ਤੇ ਜਾਨ ਵਾਰਦੀ ਸੀ। ਭਾਪਾ ਫੌਜ ਵਿਚ ਸੀ। ਭੂਆ ਨੇ ਸਾਡੇ ਪਿੰਡ ਰਾਣੀਪੁਰ ਆ ਜਾਣਾ। ਭਾਪੇ ਦੀ ਦੁਸ਼ਮਣਾਂ ਨਾਲ ਲੜਾਈ ਦੇ ਬਹਾਦਰੀ ਭਰੇ ਕਿੱਸੇ ਸੁਣਾਉਣੇ। ਉਹਦੇ ਮਨਘੜਤ ਕਿੱਸੇ ਵੀ ਸਾਨੂੰ ਸੱਚੇ ਲੱਗਣੇ। ਭਾਪਾ ਕਿਸੇ ਫਿਲਮ ਦਾ ਹੀਰੋ ਲੱਗਣਾ। ਭੂਆ ਦਾ ਮੇਰੀ ਮਾਂ ਨਾਲ ਜ਼ਿਆਦਾ ਪਿਆਰ ਸੀ। ਆਪਣੇ ਭਰਾ ਨਾਲੋਂ ਵੀ ਮਾਂ ਦਾ ਜ਼ਿਆਦਾ ਖਿਆਲ ਰੱਖਦੀ। ਦੋਨੋਂ ਸਕੀਆਂ ਭੈਣਾਂ ਵਾਂਗ ਰਹਿੰਦੀਆਂ। ਉਹਨਾਂ ਨੂੰ ਦੇਖ ਕੇ ਕੋਈ ਨਣਾਨ-ਭਰਜਾਈ ਤਾਂ ਕਹਿ ਹੀ ਨਹੀਂ ਸਕਦਾ ਸੀ।

ਭੂਆ ਭਾਵੇਂ ਕੁਪੱਤੀ ਆ ਪਰ ਦਿਲ ਦੀ ਸਾਫ਼ ਆ। ਕਿਸੇ ਔਰਤ ਦੇ ਪਰਾਏ ਮਰਦ ਨਾਲ ਸੰਬੰਧਾਂ ਨੂੰ ਸਭ ਤੋਂ ਵੱਧ ਭੰਡਦੀ। ਮੇਰੀ ਮਾਂ ਤੇ ਮੈਨੂੰ ਵੀ ਆਪਣੇ ਵਰਗੇ ਬਣਾ ਲਿਆ। ਮੇਰੇ 'ਤੇ ਭੂਆ ਦਾ ਪ੍ਰਭਾਵ ਜ਼ਿਆਦਾ ਪਿਆ। ਜਦੋਂ ਮੈਂ ਫਲੋਰੀਡਾ ਸਟੇਟ ਵਿਚ ਸੀ, ਕੰਮ ਦੀ ਬੜੀ ਸਮੱਸਿਆ ਆਈ। ਅਚਾਨਕ ਇਕ ਦਿਨ ਫ਼ਰਿਜ਼ਨੋ ਤੋਂ ਅਵਤਾਰ ਭਾਅ ਜੀ ਦਾ ਫੋਨ ਆ ਗਿਆ।

"ਆ ਜਾ, ਟਰੱਕ 'ਤੇ ਚੜ੍ਹ ਜਾਹ।"

ਉਹਦੇ ਆਪਣੇ ਦੋ ਟਰੱਕ ਸਨ। ਟਰੱਕ ਸਿਖਾਉਣ ਤੇ ਲਾਇਸੈਂਸ ਬਣਾਉਣ ਦੇ ਕੰਮ ਉਹਨਾਂ ਹੀ ਕੀਤੇ। ਫਿਰ ਸ਼ਹਿਰਾਂ ਅਤੇ ਉਹਨਾਂ ਦੀਆਂ ਸੜਕਾਂ ਦੇ ਨਕਸ਼ਿਆਂ 'ਤੇ ਟਰੱਕ ਦੇ ਟਾਇਰ ਵੀ ਦੌੜਾਏ। ਉਹਦੇ ਏਟਟੀਨ ਵ੍ਹੀਲਰ 'ਤੇ ਡਰਾਇਵਰੀ ਕਰਨ ਲੱਗਾ।

ਇਕ ਰਾਤ ਰੈੱਸਟ ਏਰੀਏ ਵਿਚ ਟਰੱਕ ਖੜ੍ਹਾ ਕਰਕੇ ਸੌਣ ਲੱਗਾ ਸੀ। ਅਜੇ ਬੱਤੀ ਨਹੀਂ

ਬੁਝਾਈ ਸੀ। ਟਰੱਕ ਦੇ ਦਰਵਾਜ਼ੇ 'ਤੇ ਠੱਕ-ਠੱਕ ਹੋਈ। ਦਰਵਾਜ਼ਾ ਖੋਲ੍ਹਿਆ ਤਾਂ ਇਕ ਕੁੜੀ ਅੰਦਰ ਵੜਨ ਨੂੰ ਕਰੇ। ਮੈਂ ਟਰੱਕ ਦਾ ਡੋਰ ਬੰਦ ਕਰ ਲਿਆ। ਉਹ ਬਾਹਰ ਖੜ੍ਹੀ ਕਦੇ ਸਿਕਸ ਨਾਈਨ ਦਾ ਇਸ਼ਾਰਾ ਕਰੇ, ਕਦੇ ਜ਼ੀਰੋ ਵਨ ਦਾ। ਜੀਭ ਨੂੰ ਘੁਮਾਈ ਜਾਵੇ। ਮੈਂ ਪੰਜ-ਸੱਤ ਕੱਢੀਆਂ ਗਾਲ੍ਹਾਂ ਤੇ ਲੌਕ ਲਾ ਕੇ ਪੈ ਗਿਆ। ਸਵੇਰੇ ਉੱਠਦਿਆਂ ਅਵਤਾਰ ਭਾਅ ਜੀ ਨੂੰ ਰਿੰਗ ਕੀਤੀ। ਰਾਤ ਵਾਲੀ ਸਾਰੀ ਕਥਾ ਸੁਣਾਈ। ਉਹ ਹੱਸ ਪਿਆ। ਵੀਕ ਐਂਡ 'ਤੇ ਲੋਡ ਲਾਹ ਕੇ ਵਾਪਸ ਮੁੜਿਆ ਤਾਂ ਸਭ ਤੋਂ ਪਹਿਲਾਂ ਉਹਨੂੰ ਮਿਲਿਆ। ਉਹ ਫੇਰ ਹੱਸੀ ਜਾਵੇ। ਉਹਦੇ ਹੱਥ ਵਿਚ ਇਕ ਸਟਿੱਕਰ ਸੀ। ਉਸ ਉੱਤੇ ਬਣੇ ਸਰਕਲ ਵਿਚ ਨੰਗੀ ਔਰਤ ਦੇ ਪਰਛਾਵੇਂ ਦੀ ਤਸਵੀਰ ਸੀ। ਉੱਤੇ ਕਾਂਟਾ ਮਾਰਿਆ ਹੋਇਆ ਸੀ ਤੇ ਲਿਖਿਆ ਹੋਇਆ ਸੀ-ਨੋ ਨਾਈਟ ਲਿਜ਼ਰਡ।

"ਇਹ ਸਟਿੱਕਰ ਦਰਵਾਜ਼ੇ 'ਤੇ ਚਿਪਕਾ ਲੈ। ਫਿਰ ਨ੍ਹੀਂ ਆਉਂਦੀਆਂ।" ਉਹਨੇ ਸਟਿੱਕਰ ਮੇਰੇ ਹੱਥ ਫੜਾ ਦਿੱਤਾ ਸੀ।

ਮੁੜ ਕੇ ਕਿਸੇ ਔਰਤ ਦੀ ਹਿੰਮਤ ਨਹੀਂ ਪਈ। ਜਿਸ ਰਾਤ ਮੈਂ ਉਹ ਔਰਤ ਭਜਾਈ, ਮੈਨੂੰ ਭੂਆ ਯਾਦ ਆਈ ਸੀ। ਪਰ ਹੁਣ ਭੂਆ ਮਨਪ੍ਰੀਤ ਦੇ ਨੱਕ ਨੂੰ ਨਕੇਲ ਕਿਉਂ ਨਾ ਪਾ ਸਕੀ। ਸੋਚਿਆ ਤਾਂ ਇਹ ਸੀ ਉਹਦੇ ਪੇਪਰ ਵਾਪਸ ਲੈ ਲਵਾਂ। ਬੈਠੀ ਰਹੇ ਮਾਪਿਆਂ ਦੇ ਘਰ। ਫਿਰ ਖ਼ਿਆਲ ਆਇਆ-ਉਹ ਤਾਂ ਮੇਰੇ ਭਾਪੇ ਦੇ ਘਰ ਬੈਠੇਗੀ। ਮੇਰੀ ਮਾਂ ਬਣ ਕੇ। ਮੈਂ ਜੇ ਇਹ ਕਰਨ ਦੀ ਸੋਚਦਾ, ਉਹਦੇ ਸ਼ਰੀਫ਼ ਭਰਾ ਮੱਖਣ ਸਿੰਘ ਦਾ ਚਿਹਰਾ ਮੇਰੇ ਸਾਹਮਣੇ ਆ ਜਾਂਦਾ। ਨਾਲੇ ਉਹਦੀ ਕੁਰਬਾਨੀ।

ਉਨੀ ਸੌ ਚੁਰੰਨਵੇਂ ਵਿਚ ਮੈਂ ਕਾਲਿਜ ਪੜ੍ਹਨ ਲੱਗਾ ਸੀ। ਅਕਸਰ ਅਸੀਂ ਪੰਜ-ਸੱਤ ਮੁੰਡੇ ਕਾਲਿਜ ਤੋਂ ਵਾਪਸ ਆ ਕੇ ਖਾਲਸਾ ਕਲਾਥ ਹਾਊਸ ਵਾਲਿਆਂ ਦੇ ਬੈਠ ਜਾਂਦੇ। ਕਾਲਿਜ ਦੇ ਰਾਹ ਵਿਚ ਹੀ ਇਹ ਸ਼ੌਪ ਪੈਂਦੀ ਸੀ। ਖਾਲਸਾ ਕਲਾਥ ਹਾਊਸ ਵਾਲਾ ਪਰਮਿੰਦਰ ਸਿੰਘ ਗੁਲਾਟੀ ਸਾਡੇ ਤੋਂ ਉਮਰ 'ਚ ਭਾਵੇਂ ਦਸ-ਗਿਆਰਾਂ ਸਾਲ ਵੱਡਾ ਸੀ ਪਰ ਉਹ ਹਮਉਮਰਾਂ ਵਾਂਗ ਹੀ ਮਿਲਦਾ ਸੀ। ਉਂਝ ਵੀ ਬੀਬੀ ਭਾਪੇ ਸਮੇਤ ਸਾਡੇ ਪਿੰਡ ਦੇ ਲੋਕੀਂ ਉਹਦੇ ਪੱਕੇ ਗਾਹਕ ਸਨ। ਇਕ ਦਿਨ ਮੇਰੇ ਕੰਨ ਵਿਚ ਕਹਿਣ ਲੱਗਾ-"ਬਾਬਾ ਜੀ ਖਾੜਕੂ ਸੰਘਰਸ਼ ਵਿਚ ਕੁੱਦੇ ਹੋਏ ਹਨ। ਇਹਨਾਂ ਨੂੰ ਸਕੂਟਰ 'ਤੇ ਲੈ ਜਾਈਂ। ਆਪਣੇ ਤੋਂ ਅਗਲੇ ਪਿੰਡ ਲਾਹ ਆਈਂ।"

ਮੈਂ ਉਹਨੂੰ ਨਾਲ ਦੇ ਪਿੰਡ ਲਾਹ ਆਇਆ। ਫਿਰ ਰਾਤ ਬਰਾਤੇ ਉਹ ਤੇ ਉਹਦੇ ਸਾਥੀ ਸਾਡੀ ਮੋਟਰ 'ਤੇ ਆਉਣ ਲੱਗੇ। ਉਹਨਾਂ ਕੋਲ ਅਸਾਲਟਾਂ ਦੇਖ ਕੇ ਡਰ ਲੱਗਾ ਸੀ। ਭਾਪੇ ਨੇ ਕਿਹਾ ਵੀ, "ਜਿੰਦਿਆ, ਅੱਜ ਕੱਲ੍ਹ ਪਤਾ ਨ੍ਹੀਂ ਲਗਦਾ ਬੰਦੇ ਕੌਣ ਨੇ। ਜੇ ਬਚ ਹੁੰਦਾ ਤਾਂ ਬਚ ਲੈ।"

ਪਰ ਕੀ ਕਰ ਸਕਦੇ ਸੀ? ਅੰਨ ਪਾਣੀ ਤਾਂ ਛਕਾਉਣਾ ਈ ਪੈਂਦਾ ਸੀ। ਫਿਰ ਇਹਦਾ ਖਮਿਆਜ਼ਾ ਵੀ ਭੁਗਤਣਾ ਪਿਆ। ਇਕ ਦਿਨ ਖਾਕੀ ਵਰਦੀਆਂ ਵਾਲੇ ਆ ਧਮਕੇ ਸਨ। ਹੱਥਾਂ ਪੈਰਾਂ ਦੀ ਪੈ ਗਈ ਸੀ। ਮੈਂ ਤਾਂ ਹੱਥ ਨਾ ਆਇਆ। ਭਾਪੇ ਨੂੰ ਫੜ ਕੇ ਲੈ ਗਏ ਸਨ। ਮੈਂ ਗੁਲਾਟੀ ਸਾਹਿਬ ਦੇ ਪੈਰ ਜਾ ਫੜੇ ਸਨ।

"ਧਰਮ ਲਈ ਸੰਘਰਸ਼ ਚੱਲ ਰਿਹਾ। ਕੌਮ ਦੀ ਸੇਵਾ ਕਰ।" ਉਹਦੇ ਚਿਹਰੇ 'ਤੇ ਲਾਲੀ ਆਈ ਪਈ ਸੀ। ਉਹ ਦਾੜ੍ਹੀ ਨੂੰ ਵਾਰ-ਵਾਰ ਪਲੋਸ ਰਿਹਾ ਸੀ।

ਮੈਂ ਸਿਰ ਫੇਰ ਦਿੱਤਾ ਸੀ ਤੇ ਨਾਲ ਹੱਥ ਵੀ ਜੋੜ ਦਿੱਤੇ ਸਨ। ਸ਼ਾਇਦ ਮੇਰੇ ਤਰਲੇ ਸੁਣ ਕੇ ਪਿਘਲ ਗਿਆ ਸੀ।

"ਪੁਲੀਸ ਨਾਲ ਸੈੱਲ ਬਣਾਉਣੇ ਪੈਣੇ ਆ। ਟਰਾਈ ਮਾਰ ਕੇ ਦੇਖਦਾਂ। ਦਾਨ ਦਕਸ਼ਣਾ ਵੀ ਦੇਣੀ ਪੈਣੀ ਆ। ...ਬਾਕੀ ਜੰਗਜੂਆਂ ਤੋਂ ਕਿਵੇਂ ਬਚੇਂਗਾ?" ਗੁਲਾਟੀ ਨੇ ਮੇਰੇ ਅੱਗੇ ਦਹਿਸ਼ਤ ਫੈਲਾ ਦਿੱਤੀ ਸੀ।

"ਮੈਂ ਅਮਰੀਕਾ ਭੱਜ ਜਾਵਾਂਗਾ।"

ਉਹ ਮੇਰੀ ਗੱਲ ਸੁਣ ਕੇ ਮੁਸਕਰਾ ਪਿਆ ਸੀ। ਜਿਵੇਂ ਕਹਿ ਰਿਹਾ ਹੋਵੇ-ਜੇ ਤੁੰਮੇ ਏਨੇ



ਮਿੱਠੇ ਹੋ ਜਾਣ ਤਾਂ ਹਰ ਕੋਈ ਮੂੰਹ ਪਾ ਲਵੇ। ਪਰ ਮੈਂ ਉਹਦੇ ਮਗਰ ਹੱਥ ਧੋ ਕੇ ਪੈ ਗਿਆ ਸੀ। ਉਹ ਜਿਵੇਂ ਕਹਿੰਦਾ ਰਿਹਾ, ਮੈਂ ਕਰਦਾ ਰਿਹਾ। ਬਾਪੂ ਕੋਲ ਪੰਜ ਕਿੱਲੇ ਸੀਗੇ। ਜ਼ਮੀਨ ਗਹਿਣੇ ਧਰਦਾ ਰਿਹਾ। ਕਦੇ ਪੁਲੀਸ ਨੂੰ ਖ਼ੁਸ਼ ਕਰਦਾ ਤੇ ਕਦੇ...। ਉਹ ਕਰਦਾ ਵੀ ਕੀ? ਉੱਨੀ-ਵੀਹ ਸਾਲ ਦੇ ਇਕਲੌਤੇ ਪੁੱਤ ਨੂੰ ਮਰਵਾ ਲੈਂਦਾ? ਗੁਲਾਟੀ ਸਾਹਿਬ ਕੀ ਸ਼ੈਅ ਸੀ,ਉਦੋਂ ਪਤਾ ਲੱਗਿਆ। ਜਦੋਂ ਮੈਨੂੰ 'ਮਾਫ਼ੀ' ਦੁਆ ਦਿੱਤੀ, ਮੇਰਾ ਭਾਪਾ ਕਹਿੰਦਾ-ਇਹ ਖ਼ੁਫ਼ੀਆ ਏਜੰਸੀ ਦਾ ਬੰਦਾ ਹੋਣਾਂ। ਮੇਰੇ ਲਈ ਇਸ ਗੱਲ ਦੀ ਕੋਈ ਮਹੱਤਤਾ ਨਹੀਂ ਸੀ। ਮੈਂ ਪੁਲੀਸ ਤੋਂ ਬਚ ਕੇ ਅਮਰੀਕਾ ਪੁੱਜਣਾ ਚਾਹੁੰਦਾ ਸੀ। ਗੁਲਾਟੀ ਸਾਹਿਬ ਦਾ ਈ ਏਜੰਟ ਸੀ। ਉਹ ਏਜੰਟ ਈ ਦਿੱਲੀ ਤੋਂ ਕਿਊਬਾ, ਜਮੇਇਕਾ ਤੇ ਬਾਹਮਸ ਤਕ ਲੈ ਕੇ ਗਿਆ ਬੋਟ ਰਾਹੀਂ। ਅਮਰੀਕਾ ਦੇ ਮਿਆਮੀ ਸ਼ਹਿਰ ਦੀ ਐਂਟਰੀ ਵੀ ਉਹਨੇ ਹੀ ਕਰਵਾਈ। ਉਹ ਬੋਟ ਰਾਹੀਂ ਆਪ ਤਾਂ ਛੂਪਣ ਹੋ ਗਿਆ। ਜਿਉਂ ਹੀ ਅਸੀਂ ਜੰਗਲ ਵਿਚ ਵੜੇ, ਫਲੋਰੀਡਾ ਸਟੇਟ ਦੀ ਪੁਲੀਸ ਨੇ ਸਾਨੂੰ ਦਬੋਚ ਲਿਆ ਸੀ। ਮਿਆਮੀ ਸੈਂਟਰਲ ਜੇਲ੍ਹ ਤੋਂ ਹੁੰਦੇ ਹੋਏ ਇਮੀਗਰੇਸ਼ਨ ਜੇਲ੍ਹ ਦੀ ਹਵਾ ਖਾਣ ਲੱਗ ਪਏ। ਪੁੱਛ-ਗਿੱਛ ਹੋਈ। ਮੈਂ ਪੁਲੀਸ ਦੇ ਛਾਪਿਆਂ ਵਾਲਾ ਤੇ ਦੂਜਾ ਸਾਰਾ ਕੇਸ ਉਹਨਾਂ ਸਾਹਮਣੇ ਖੋਲ੍ਹ ਦਿੱਤਾ ਸੀ। ਉਹਨਾਂ ਦਿਨਾਂ ਵਿਚ ਮੈਨੂੰ ਕੋਈ ਵੀ ਮਾਰ ਸਕਦਾ ਸੀ। ਜੱਜ ਨੂੰ ਗੱਲ ਜਚ ਗਈ ਸੀ। ਬਾਕੀ ਕੈਦੀ ਤਾਂ ਬੌਂਡ 'ਤੇ ਛੱਡ ਦਿੱਤੇ ਸਨ ਪਰ ਮੇਰਾ ਰੈਕਟ ਕਿਸੇ ਕਰੀਮੀਨਲ ਅੱਤਵਾਦੀ ਨਾਲ ਮੈਚ ਕਰ ਰਿਹਾ ਸੀ, ਮੈਨੂੰ ਦੁਬਾਰਾ ਸੈਂਟਰਲ ਜੇਲ੍ਹ ਭੇਜ ਦਿੱਤਾ।

ਮੇਰੇ ਕੇਸ ਦੀ ਪੈਰਵੀ ਏਜੰਟ ਕਰਵਾ ਰਿਹਾ ਸੀ। ਇਕ ਦਿਨ ਇਕ ਗੁਰਸਿੱਖ ਸਿੰਘ ਜੇਲ੍ਹ ਆਇਆ। ਉਸਨੇ ਸਾਰੇ ਪੰਜਾਬੀ ਪੋਲੀਟੀਕਲ ਅਸਾਈਲਮ ਵਾਲਿਆਂ ਨਾਲ ਮੁਲਾਕਾਤ ਕੀਤੀ। ਤੇ ਬੋਲਿਆ-"ਮੈਂ ਮੱਖਣ ਸਿੰਘ ਗੁਰਦੁਆਰਾ ਸਾਹਿਬ ਮਿਆਮੀ ਦੀ ਸਾਧ ਸੰਗਤ ਤੇ ਪ੍ਰਬੰਧਕਾਂ ਵੱਲੋਂ ਆਇਆਂ, ਕਿਸੇ ਸਿੱਖ ਵੀਰ ਨੂੰ ਕਿਸੇ ਕਿਸਮ ਦੀ ਲੋੜ ਹੋਵੇ, ਦੱਸਣਾ। ਵਕੀਲ ਦੀ, ਪੈਸੇ ਧੇਲੇ ਦੀ, ਜਾਂ ਕੋਈ ਹੋਰ...। ਗੁਰੂ ਘਰ ਦਾ ਫੋਨ ਨੰਬਰ ਨੋਟ ਕਰ ਲਉ। ਚੌਵੀ ਘੰਟੇ ਗੁਰੂ ਘਰ ਦੇ ਦਰਵਾਜ਼ੇ ਸਭਨਾਂ ਲਈ ਖੁੱਲ੍ਹੇ ਹਨ।" ਉਹ ਹਫਤੇ ਦੋ ਹਫਤੇ ਬਾਅਦ ਗੇੜਾ ਮਾਰ ਜਾਂਦਾ। ਅਖ਼ਬਾਰਾਂ ਤੇ ਸਿੱਖ ਲਿਟਰੇਚਰ ਦੇ ਜਾਂਦਾ। ਦੁੱਖ ਸੁੱਖ ਸਾਂਝਾ ਕਰ ਜਾਂਦਾ। ਸਾਨੂੰ ਹੌਂਸਲੇ 'ਚ ਕਰ ਜਾਂਦਾ।

ਫਿਰ ਇਕ ਦਿਨ ਕੋਰਟ ਨੇ ਬਿਨਾਂ ਬੌਂਡ ਤੋਂ ਮੇਰੀ ਰਿਹਾਈ ਕਰ ਦਿੱਤੀ। ਮੈਂ ਜੇਲ੍ਹ ਤੋਂ ਸਿੱਧਾ ਗੁਰੂ ਘਰ ਗਿਆ। ਸ਼ਾਮ ਨੂੰ ਮੱਖਣ ਸਿੰਘ ਨਾਲ ਮੁਲਾਕਾਤ ਹੋਈ। ਮਿਲ ਕੇ ਲੱਗਾ ਜਿਵੇਂ ਕੁਝ ਬੰਦੇ ਦੂਜਿਆਂ ਦੇ ਕੰਮ ਆਉਣ ਲਈ ਹੀ ਬਣੇ ਹੁੰਦੇ ਹਨ। ਉਹ ਮੈਨੂੰ ਆਪਣੇ ਅਪਾਰਟਮੈਂਟ ਲੈ ਗਿਆ। ਮੈਨੂੰ ਵਰਕ ਪਰਮਿਟ ਲੈ ਕੇ ਦਿੱਤਾ। ਮੇਰੇ ਕੇਸ ਦੀ ਪੈਰਵੀ ਕਰਦਾ। ਕੋਰਟ ਵਿਚ ਬਿਆਨ ਕਰਵਾਉਂਦਾ। ਉਹ ਮੈਨੂੰ ਛੇਤੀ ਤੋਂ ਛੇਤੀ ਸੈੱਟ ਕਰਨਾ ਚਾਹੁੰਦਾ ਸੀ। ਸਾਰਾ ਪੇਪਰ ਵਰਕ ਉਹਨੇ ਹੀ ਕਰਵਾਇਆ ਸੀ। ਮੈਂ ਦਸ ਸਾਲ ਉਹਦੇ ਲਾਗੇ ਰਿਹਾ। ਫਿਰ ਉਹਨੇ ਮੈਨੂੰ ਕੈਲੇਫੋਰਨੀਆਂ ਭਾਅ ਜੀ ਅਵਤਾਰ ਕੋਲ ਭੇਜ ਦਿੱਤਾ। ਉਹਨੇ ਅਵਤਾਰ ਵੀ ਨਰ ਬੰਦਾ ਟਕਰਾਇਆ। ਉਹ ਤਾਂ ਚਾਹੁੰਦਾ ਸੀ, ਮੈਂ ਰਾਤੋ ਰਾਤ ਸਫ਼ਲ ਹੋ ਜਾਵਾਂ। ਉੱਥੇ ਕੰਮ ਤਾਂ ਸਿਸਟਮ ਵਿਚ ਪੈ ਕੇ ਹੁੰਦੇ ਹਨ। ਪੋਲੀਟੀਕਲ ਅਸਾਈਲਮ ਦਾ ਕੇਸ ਹੋਣ ਕਰਕੇ ਬੀਬੀ ਭਾਪਾ ਤਾਂ ਉਸੇ ਵੇਲੇ ਜਾ ਸਕਦੇ ਸਨ ਪਰ ਉਹ ਮੰਨੇ ਨਹੀਂ ਸਨ। ਜਦੋਂ ਤਕ ਮੈਨੂੰ ਸਿਟੀਜ਼ਨਸ਼ਿਪ ਮਿਲੀ, ਉੱਥੇ ਗਏ ਨੂੰ ਪੰਦਰਾਂ ਸਾਲ ਹੋ ਗਏ ਸਨ। ਹੁਣ ਮੇਰੇ ਕੋਲ ਕਿਸ਼ਤਾਂ ਵਾਲਾ ਘਰ ਏ। ਆਪਣਾ ਟਰੱਕ ਆ। ਇਹ ਸਭ ਭਾਅ ਜੀ ਮੱਖਣ ਸਿੰਘ ਦੀਆਂ ਬਰਕਤਾਂ ਆ। ਜਿਉਂ ਹੀ ਮੈਨੂੰ ਸਿਟੀਜ਼ਨਸ਼ਿਪ ਮਿਲੀ। ਮੈਂ ਇੰਡੀਆ ਲਈ ਟਿਕਟ ਕਟਾ ਲਈ ਸੀ।

"ਗੁਰਜਿੰਦਰ ਸਿਆਂ, ਦਿਲ 'ਚ ਨਾ ਰੱਖੀਂ ਕਿ ਮੱਖਣ ਸੁੰਹ ਸਾਰਾ ਕੁਝ ਮਤਲਬ ਲਈ ਕਰਦਾ ਰਿਹਾ। ਮੇਰੀ ਭੈਣ ਆ ਮਨਪ੍ਰੀਤ। ਬੀ. ਐੱਸ. ਸੀ. ਨਰਸਿੰਗ ਕੀਤੀ ਹੋਈ ਆ। ਵਾਹਿਗੁਰੂ ਦੀ ਕਿਰਪਾ ਨਾਲ ਤੇਰਾ ਉਹਦੇ ਨਾਲ ਮੇਲ ਵੀ ਆ। ਪਿੰਡ ਜਾ ਆਵੀਂ। ਮੇਰੇ ਪਿਤਾ ਜੀ ਵੀ

ਆਉਣਗੇ। ਪਸੰਦ ਆ ਗਈ ਤਾਂ ਵਿਆਹ ਕਰਵਾ ਲਵੀਂ। ਜੇ ਪਸੰਦ ਨਾ ਆਈ, ਫਿਰ ਨਾ ਕਰੀਂ। ਮੈਂ ਮਾਈਂਡ ਨ੍ਹੀ ਕਰਦਾ। ਆਪਣਾ ਰਿਸ਼ਤਾ ਬਣਿਆ ਰਹੇਗਾ। ਬਾਕੀ ਜੇ ਕਰਮਾਂ 'ਚ ਰਿਸ਼ਤਾ ਹੋਇਆ, ਹੋ ਜਾਵੇਗਾ।" ਭਾਅ ਜੀ ਮੱਖਣ ਸਿੰਘ ਨੇ ਹਲਕੇ ਜਿਹੇ ਮੂਡ ਵਿਚ ਕਿਹਾ ਸੀ। ਰੋਜ਼ ਤਾਂ ਉਹਦਾ ਫੋਨ ਆਉਂਦਾ ਸੀ। ਹੁਣ ਵੀ ਆਉਂਦਾ ਏ।

ਇਹੋ ਜਿਹੇ ਬੰਦੇ ਦੀ ਭੈਣ ਨਾਲ ਵਿਆਹ ਕਰਵਾਉਣਾ, ਮੈਨੂੰ ਮਾਣ ਵਾਲੀ ਗੱਲ ਲਗਦੀ ਸੀ। ਮੈਂ ਦੇਖ ਦਿਖਾਈ ਦੇ ਚੱਕਰ ਵਿਚ ਨਾ ਪਿਆ। ਬੱਸ ਵਿਆਹ ਕਰਵਾਉਣ ਦੀ ਕੀਤੀ। ਮੈਂ ਕਦੇ ਵੀ ਭਾਅ ਜੀ ਮੱਖਣ ਸਿੰਘ ਦਾ ਦੇਣਾ ਨਹੀਂ ਦੇ ਸਕਦਾ। ਨਾਲੇ ਮਨਪ੍ਰੀਤ ਤਾਂ ਉਂਝ ਹੀ ਖ਼ੂਬਸੂਰਤ ਬਹੁਤ ਸੀ ਤੇ ਸੁਘੜ ਸਿਆਣੀ ਹੋਣ ਕਰਕੇ ਸੱਚ ਮੁੱਚ ਈ ਮੇਰੇ ਮਨ ਦੀ ਪ੍ਰੀਤ ਬਣ ਗਈ ਸੀ। ਮੇਰੀ ਮਨਪ੍ਰੀਤ ਨੇ ਘਰ ਆ ਸਾਂਭਿਆ ਸੀ। ਪਰ ਜੋ ਕੁਝ ਉਹ ਹੁਣ ਕਰ ਰਹੀ ਆ। ਬੰਦਾ ਕਲਪਨਾ ਵੀ ਨਹੀਂ ਕਰ ਸਕਦਾ।

ਡਰਾਈਵਰ ਦੇ ਫੋਨ ਦੀ ਘੰਟੀ ਵੱਜੀ ਹੈ। ਮੇਰੇ ਕੋਲ ਇੰਟਰਨੈਸ਼ਨਲ ਨੰਬਰ ਵਾਲਾ ਫੋਨ ਏ। ਮੈਂ ਕਿਸੇ ਨਾਲ ਗੱਲ ਨਹੀਂ ਕਰਦਾ। ਇਹ ਕਿਸੇ ਨਾਲ ਗੱਲਾਂ ਵਿਚ ਰੁੱਝ ਵੀ ਗਿਆ ਹੈ। ਗੱਡੀ ਦੀ ਸਪੀਡ ਉਨੀ ਈ ਆ। ਬਈ ਤੂੰ ਸਾਈਡ 'ਤੇ ਲਾ ਕੇ ਗੱਲ ਕਰ ਲੈ। ਕਿੰਨੀ ਵਾਰ ਕਿਹਾ- ਚਲਦੀ ਗੱਡੀ ਫੋਨ ਅਟੈਂਡ ਨਾ ਕਰੋ। ਇਧਰਲੇ ਡਰਾਈਵਰਾਂ ਨੂੰ ਜੋ ਮਰਜ਼ੀ ਕਹੀ ਜਾਵੋ। ਵਿੰਗੀਆਂ ਲੱਕੜੀਆਂ ਨੇ। ਇਹਨੀਂ ਕਿਹੜਾ ਮੰਨਣਾ ਹੁੰਦਾ। ਜਾਹ ਤਾਂ ਸਾਡੇ ਉਧਰ ਰੋਡ 'ਤੇ ਟਰੈਫਿਕ ਦਾ ਕੋਈ ਨਿਯਮ ਤੋੜ ਕੇ ਦਿਖਾਵੇ। ਉਸੇ ਵੇਲੇ ਸ਼ੈਰਿਫ ਮੋਟੀ ਟਿਕਟ ਦੇ ਜਾਂਦਾ ਆ।...ਇਹ ਭਾਈ ਸਾਹਿਬ ਤਾਂ ਅਜੇ ਤਕ ਫੋਨ ਨਾਲ ਚਿੰਬੜੇ ਹੋਏ ਹਨ। ਚਾਰੇ ਪਾਸੇ ਇਵੇਂ ਲੱਗ ਰਿਹਾ ਜਿਵੇਂ ਹਿੰਦੁਸਤਾਨੀਆਂ ਨੇ ਫੋਨਾਂ 'ਤੇ ਈ ਜੰਗ ਜਿੱਤਣੀ ਹੋਵੇ। ਜਦੋਂ ਸੁਦਾਗਰ ਦਾ ਫੋਨ ਆਇਆ ਸੀ, ਮੈਂ ਵੀ ਉਦੋਂ ਟਰੱਕ ਡਰਾਈਵ ਕਰ ਰਿਹਾ ਸੀ। 'ਬੈਕ ਕਾਲ ਕਰਦਾਂ' ਕਹਿ ਕੇ ਫੋਨ ਕੱਟ ਦਿੱਤਾ ਸੀ।

ਸੁਦਾਗਰ ਦਾ ਨਾਂ ਯਾਦ ਆਉਂਦਿਆਂ ਈ ਮਨ ਦਾ ਜ਼ਰਾ ਕੁ ਸ਼ਾਂਤ ਹੋਇਆ ਸਮੁੰਦਰ ਦੁਬਾਰਾ ਖੌਲਣ ਲੱਗ ਪਿਆ ਹੈ। ਅੱਖਾਂ ਦੀ ਲਾਲੀ ਦੀਆਂ ਡੋਰੀਆਂ ਹੋਰ ਵਧ ਗਈਆਂ ਹੋਣੀਆਂ ਆਂ। ਮੈਂ ਗੈਸ ਸਟੇਸ਼ਨ 'ਤੇ ਰੁਕ ਕੇ ਉਹਨੂੰ ਫੋਨ ਲਾਇਆ ਸੀ।

"ਹੋਰ ਸੁਣਾ ਪਿੰਡ ਦਾ ਹਾਲ। ਆਂਢ-ਗੁਆਂਢ ਦਾ ਤੇ ਸਾਡੇ ਘਰ ਦਾ।"

ਮੈਂ 'ਸਾਡੇ ਘਰ ਦਾ' 'ਤੇ ਜ਼ੋਰ ਦਿੱਤਾ ਸੀ। ਮੈਂ ਭੂਆ ਦਾ ਤਾਜ਼ਾ-ਤਾਜ਼ਾ ਖ਼ਤ ਪੜ੍ਹ ਕੇ ਹਿੱਲਿਆ ਹੋਇਆ ਸੀ।

ਸੁਦਾਗਰ ਮੇਰਾ ਜਮਾਤੀ ਏ ਤੇ ਦੋਸਤ ਵੀ ਏ। ਮੈਨੂੰ ਉਸ 'ਤੇ ਪੂਰਾ ਭਰੋਸਾ ਸੀ ਕਿ ਉਹ ਸੱਚ ਬੋਲੇਗਾ ਤੇ ਇਕੱਲੀ-ਇਕੱਲੀ ਗੱਲ ਆਪਣਾ ਦੁੱਖ ਸਮਝ ਕੇ ਦੱਸੇਗਾ। ਪਹਿਲਾਂ ਤਾਂ ਉਹ ਇਧਰ-ਉਧਰ ਦੀਆਂ ਮਾਰਦਾ ਰਿਹਾ। ਫਿਰ ਗਲੋਟਾ ਉਧੜਦਾ ਤੇ ਉਲਝਦਾ ਜਾ ਰਿਹਾ ਸੀ।

"ਭਰਾਵਾ, ਹੌਂਸਲਾ ਨ੍ਹੀਂ ਸੀ ਪੈ ਰਿਹਾ, ਕਿਵੇਂ ਗੱਲ ਕਰਾਂ। ਹੁਣ ਤਾਂ ਪਾਣੀ ਪੁਲਾਂ ਉੱਤੋਂ ਦੀ ਲੰਘ ਚੁੱਕਾ ਜਾਪਦਾ ਹੈ। ਸਾਰੇ ਪਿੰਡ 'ਚ ਰੌਲਾ ਪੈ ਗਿਆ। ਭਾਬੀ ਤੇ ਫ਼ੌਜੀ ਭਾਪੇ ਦੇ ਗ਼ਲਤ ਬਣੇ ਰਿਸ਼ਤੇ ਦਾ।"

"ਇਹ ਰੌਲਾ ਈ ਆ? ਜਾਂ ਤੂੰ ਆਪ ਵੀ ਕੁਝ ਦੇਖਿਆ?" ਮੈਨੂੰ ਅਜੇ ਵੀ ਆਪਣੇ ਭਾਪੇ 'ਤੇ ਭਰੋਸਾ ਸੀ। ਜਿਹੜਾ ਫ਼ੌਜੀ ਸਰਹੱਦ 'ਤੇ ਦੁਸ਼ਮਣਾਂ ਦਾ ਸਫ਼ਾਇਆ ਕਰਦਾ ਰਿਹਾ, ਉਹ ਦੁਸ਼ਮਣਾਂ ਦੇ ਟੋਲੇ 'ਚ ਕਿਵੇਂ ਜਾ ਰਲਿਆ। ਉਹ ਟੂਣੇਹਾਰੀ ਅੱਖ ਦੇ ਕਾਬੂ ਕਿਵੇਂ ਆ ਗਿਆ?

"ਥੋੜ੍ਹੇ ਦਿਨ ਹੋਏ। ਗੇਟ ਖੁੱਲ੍ਹਾ ਦੇਖ ਕੇ ਮੈਂ ਅੰਦਰ ਜਾ ਵੜਿਆ। ਭਾਬੀ ਫੌਜੀ ਭਾਪੇ 'ਤੇ ਪਾਣੀ ਦੇ ਮੱਘ ਭਰ ਭਰ ਕੇ ਪਾ ਰਹੀ ਸੀ। ਉਹ ਭਾਬੀ ਤੋਂ ਸਾਬਣ ਲੁਆ-ਲੁਆ ਕੇ ਨਹਾ ਰਿਹਾ ਸੀ। ਮੈਨੂੰ ਦੇਖ ਕੇ ਭਾਬੀ ਦੇ ਮੱਥੇ ਵੱਟ ਪੈ ਗਏ। ਪਰ ਬੋਲੀ ਕੁਝ ਨਾ। ਪਰ ਫੌਜੀ ਦਿਮਾਗ਼ ਨੇ ਹੱਦ ਈ ਕਰ ਦਿੱਤੀ। ਕਹਿਣ ਲੱਗੇ-"ਓਏ ਸੱਗੀ, ਘੰਟੀ ਵਜਾਉਣ ਲਈ ਲਾਈ ਹੋਈ ਆ।"



ਇਹ ਸ਼ਬਦ ਉਹਨਾਂ ਇੰਨੇ ਕੁਰੱਖਤ ਲਹਿਜੇ ਵਿਚ ਵਰਤੇ, ਮੈਂ ਤਾਂ ਜਿਵੇਂ ਮਰ ਹੀ ਗਿਆ ਹੋਵਾਂ। ਮੈਂ ਆਸਰਾ ਭਾਲਣ ਲਈ ਬੀਬੀ ਦੇ ਕਮਰੇ ਵੱਲ ਚਲਾ ਗਿਆ। ਉਹ ਵੀ ਚੁੱਪ। ਭਰਾਵਾ ਉਹਦੀ ਕਿੱਥੇ ਚਲਦੀ ਆ ਹੁਣ। ਨਾਲੇ ਜਦੋਂ ਵਹੁਟੀਆਂ ਆ ਜਾਣ, ਮਾਂਵਾਂ ਪਿੱਛੇ ਪੈ ਜਾਂਦੀਆਂ ਹਨ। ਉਹਦਾ ਵਿਚਾਰੀ ਦਾ ਚੂਲਾ ਕੀ ਟੁੱਟਿਆ, ਨਾਤੇ ਈ ਤੋੜ ਬੈਠੀ।"

ਮੈਂ ਫੋਨ ਕੱਟ ਕੇ ਟਰੱਕ ਤੋਰ ਤਾਂ ਲਿਆ ਪਰ ਮੋਹਰੇ ਦਿਸੇ ਕੁਝ ਨਾ। ਅੱਖਾਂ ਅੱਗੇ ਹਨੇਰਾ ਆਈ ਜਾਵੇ। ਦੋ-ਤਿੰਨ ਵਾਰ ਟੱਕਰ ਹੋਣੋਂ ਵੀ ਬਚੀ। ਫਰੀਵੇਅ 'ਤੇ ਪਾਇਆ ਤਾਂ ਮੋਹਰੇ ਸ਼ੈਰਿਫ ਚਲਾਨ ਕੱਟ ਰਿਹਾ ਸੀ। ਮੈਂ ਉਸ 'ਮਾਮੇ' ਨੂੰ ਦੇਖ ਕੇ ਡਰ ਗਿਆ। ਟਰੱਕ, ਟਰੱਕ ਸ਼ੌਪ 'ਤੇ ਜਾ ਖੜ੍ਹਾ ਕੀਤਾ। ਲੋਡ ਕਿਸੇ ਹੋਰ ਨੂੰ ਚੁਕਾਉਣ ਲਈ ਡੈਸਪੈਚਰ ਨੂੰ ਰੀਕੁਐਸਟ ਕੀਤੀ। ਮੈਂ ਟਰੱਕ ਵਿਚਲੇ ਬੈੱਡ 'ਤੇ ਪੈ ਗਿਆ। ਪਰ ਅੱਖਾਂ ਨਾ ਮੀਟ ਹੋਈਆਂ।

ਜਦੋਂ ਤਕ ਮੇਰਾ ਕਾਰਡ ਨਹੀਂ ਮੁੱਕ ਗਿਆ, ਮੈਂ ਸੁਦਾਗਰ ਨਾਲ ਗੱਲੀਂ ਲੱਗਾ ਰਿਹਾ ਸੀ। ਉਹਦੇ ਉਹੀ ਬੋਲ ਮੇਰੇ ਕੰਨਾਂ ਵਿਚ ਵੱਜਣ ਲੱਗੇ। ਲੋਕ ਕਿਸ ਤਰ੍ਹਾਂ ਦੀਆਂ ਗੱਲਾਂ ਕਰਦੇ ਆ। ਉਹ ਵੀ ਉਹਨੇ ਮੈਨੂੰ ਦੱਸੀਆਂ ਸਨ। ਜੇ ਸਾਰਾ ਕੁਝ ਸੱਚ ਸੀ, ਮੈਂ ਕਿਵੇਂ ਲੋਕਾਂ ਨੂੰ ਰੋਕ ਸਕਦਾ ਸੀ? ਲੋਕਾਂ ਦੀ ਜ਼ੁਬਾਨ ਤੇ ਵਗਦੀ ਹਵਾ ਨੂੰ ਕੋਈ ਫੜ ਨਹੀਂ ਸਕਦਾ। ਇਹ ਵਾ ਵੀ ਕਾਲੀ ਹਨੇਰੀ ਬਣਦੀ ਦਿਸ ਰਹੀ ਸੀ। ਇਸ ਹਨੇਰੀ ਵਿਚ ਉੱਡਿਆ, ਮੈਂ ਯਾਦਾਂ ਦੇ ਵਾਵਰੋਲਿਆਂ ਵਿਚ ਘੁੰਮਣ ਲੱਗਾ।

ਮੈਨੂੰ ਯਾਦ ਆਇਆ ਜਦੋਂ ਅਸੀਂ ਛੇਵੀਂ-ਸੱਤਵੀਂ ਜਮਾਤ 'ਚ ਪੜ੍ਹਦੇ ਸੀ ਸਾਡਾ ਗੁਆਂਢੀ ਕਰਮਾ ਈਰਾਨ ਗਿਆ ਹੋਇਆ ਸੀ। ਉਦੋਂ ਇਰਾਕ ਤੇ ਈਰਾਨ ਦੀ ਜੰਗ ਛਿੜ ਪਈ ਸੀ। ਕਰਮੇ ਦਾ ਕੋਈ ਥਹੁ ਪਤਾ ਨਾ ਲੱਗੇ। ਨਾ ਚਿੱਠੀ ਨਾ ਪੱਤਰ। ਪਿੱਛੇ ਸੁਰਿੰਦਰ ਭਾਬੀ, ਦੋ ਬੱਚੇ ਤੇ ਤਾਇਆ ਜੀ ਉਹਦੀ ਰੋਜ਼ ਉਡੀਕ ਕਰਨ। ਤਿੰਨ-ਚਾਰ ਸਾਲ ਲੰਘ ਗਏ ਪਰ ਉਹ ਨਾ ਆਇਆ। ਤਾਏ ਨੇ ਹੋਰ ਮੱਝਾਂ ਰੱਖ ਲਈਆਂ। ਦੁੱਧ ਵੇਚ ਕੇ ਗੁਜ਼ਾਰਾ ਕਰਨ ਲੱਗੇ। ਸ਼ਾਮਾਂ ਨੂੰ ਲੋਕਾਂ ਨੇ ਦੁੱਧ ਲੈਣ ਆਉਣਾ। ਮੈਂ ਤੇ ਸੁਦਾਗਰ ਵੀ ਉਹਨਾਂ ਦੇ ਘਰ ਖੇਡਣ ਚਲੇ ਜਾਂਦੇ। ਭਾਬੀ ਤਾਏ ਤੋਂ ਘੁੰਡ ਕੱਢਦੀ ਸੀ। ਚੁੰਨੀ ਦੇ ਲੜ ਵਿਚੋਂ ਈ ਭਾਬੀ ਦੀਆਂ ਅੱਖਾਂ ਤਾਏ ਵਿਚੋਂ ਪਤਾ ਨ੍ਹੀਂ ਕੀ ਭਾਲਦੀਆਂ ਰਹਿੰਦੀਆਂ ਸਨ, ਉਹਨੇ ਤਾਏ ਦੇ ਮੂੰਹ ਵੱਲ ਵੇਖੀ ਜਾਣਾ। ਦੁੱਧ ਦਾ ਮੱਘ ਭਰ ਕੇ ਉਹਨੂੰ ਦਿਖਾਲਣਾ। ਫਿਰ ਅਗਲੇ ਦੇ ਡੱਬੇ ਵਿਚ ਉਲਟਾਉਣਾ। ਅਸੀਂ ਡੇਢ ਦੋ ਘੰਟੇ ਉਹਨਾਂ ਦਾ ਅੱਖ ਮਟੱਕਾ ਦੇਖੀ ਜਾਣਾ। ਹੌਲੀ ਹੌਲੀ ਪਿੰਡ ਵਿਚ ਉਹਨਾਂ ਦੇ ਘਿਉ ਖਿਚੜੀ ਹੋਣ ਦਾ ਰੌਲਾ ਪੈ ਗਿਆ ਸੀ। ਇਹ ਖਬਰ ਭੂਆ ਤਕ ਅੱਪੜੀ ਤਾਂ ਉਹ ਲੋਹੀ ਲਾਖੀ ਹੋਈ, ਉਸੇ ਵੇਲੇ ਉਹਨਾਂ ਦੇ ਘਰ ਜਾ ਪੁੱਜੀ ਸੀ। ਉੱਚੀ ਉੱਚੀ ਸੰਘ ਘਰੋੜ-ਘਰੋੜ ਕੇ ਉਹਨੇ ਦੋਵਾਂ ਦੀ ਮਿੱਟੀ ਪੱਟ-ਪੱਟ ਅੰਬਰੀਂ ਚੜ੍ਹਾ ਦਿੱਤੀ। ਦੋਵਾਂ ਨੂੰ ਸ਼ਰੀਕੇ 'ਚ ਬਹਾ ਕੇ ਕੰਨਾਂ ਨੂੰ ਹੱਥ ਲੁਆਏ।

ਮੈਨੂੰ ਲਗਦੈ ਸਾਡੇ ਘਰ ਦੀ ਗੱਲ ਸੱਚੀ ਨਹੀਂ ਹੋਣੀ। ਜੇ ਸੱਚੀ ਹੁੰਦੀ ਹੁਣ ਤਕ ਭੂਆ...। ਮਨਪ੍ਰੀਤ ਦੇ ਸੁਭਾਅ ਦਾ ਕੀ ਪਤਾ? ਹੋ ਸਕਦਾ ਬਾਹਲੀ ਲੜਾਕੀ ਹੋਵੇ। ਭੂਆ ਝੇਪ ਮੰਨਦੀ ਹੋਵੇ। ਮੈਂ ਤਾਂ ਵਿਆਹ ਪਿੱਛੋਂ ਪੰਜ ਹਫ਼ਤੇ ਉਹਦੇ ਕੋਲ ਰਿਹਾ। ਫ਼ਿਰ ਉਡਾਰੀ ਮਾਰ ਲਈ ਸੀ। ਮੈਂ ਘਰ ਫੋਨ ਕਰਦਾ ਆਂ। ਬੀਬੀ ਵੀ ਕੁਸਕਦੀ ਨਹੀਂ। ਉਹਦੇ ਕਹਿਣ 'ਤੇ ਤਾਂ ਮੈਂ ਮਨਪ੍ਰੀਤ ਦੀ ਪਟੀਸ਼ਨ ਕੀਤੀ ਸੀ। ਸਾਡੀ ਦੋਨਾਂ ਦੀ ਉਮਰ 'ਚ ਫਰਕ ਆ। ਉਹ ਮੈਤੋਂ ਦਸ-ਬਾਰਾਂ ਸਾਲ ਛੋਟੀ ਏ। ਅੰਬੈਸੀ ਵਾਲੇ ਸਾਡੀ ਮੈਰਿਜ 'ਤੇ ਸ਼ੱਕ ਕਰਦੇ ਆ। ਔਬਜੈਕਸ਼ਨ ਲਾਈ ਜਾਂਦੇ ਆ। ਮੈਂ ਤਾਂ ਉਹਦੇ ਆਉਣ ਦੀ ਉਡੀਕ ਵਿਚ ਦਿਨ ਕਟੀ ਕਰ ਰਿਹਾ ਸੀ। ਆਹ ਤਾਂ ਪਤਾ ਹੀ ਨਹੀਂ ਸੀ।

ਮੈਂ ਸੋਚਦਾ ਸਾਂ ਕਿ ਹੋ ਸਕਦੈ ਭੂਆ ਆਦਤ ਮੁਤਾਬਕ ਵਧਾਅ-ਚੜ੍ਹਾਅ ਕੇ ਗੱਲ ਕਰਦੀ ਹੋਵੇ। ਉਂਝ ਵੀ ਭੂਆ ਮੈਨੂੰ ਆਪ ਰਿਸ਼ਤਾ ਕਰਾਉਣਾ ਚਾਹੁੰਦੀ ਸੀ। ਪਰ ਮੈਂ ਤਾਂ ਮਨਪ੍ਰੀਤ ਦੇ ਭਰਾ ਦਾ ਅਹਿਸਾਨ ਚੁਕਾਉਣਾ ਚਾਹੁੰਦਾ ਸੀ। ਇਸ ਕਰਕੇ ਭੂਆ ਵਾਲਾ ਰਿਸ਼ਤਾ ਨਾ ਲਿਆ। ਪਰ ਸੁਦਾਗਰ ਤਾਂ ਸਿਆਣਾ ਬੰਦਾ। ਨਾ ਮੇਰਾ ਕੋਈ ਚਾਚਾ, ਨਾ ਤਾਇਆ ਤੇ ਨਾ ਹੀ ਕੋਈ ਭੈਣ ਭਾਈ।

ਇਕੱਲੀ ਤਾਂ ਵਣਾਂ ਵਿਚ ਲੱਕੜੀ ਵੀ ਨਾ ਹੋਵੇ। ਹੁਣ ਪਤਾ ਲਗਦੈ ਕਿ ਕੋਈ ਨਾਲ ਜੰਮਿਆ ਜ਼ਰੂਰ ਹੋਣਾ ਚਾਹੀਦਾ। ਢਿੱਡ ਦੀ ਗੱਲ ਕਰਨ ਲਈ। ਦੁੱਖ ਵੰਡਿਆ ਜਾਂਦਾ ਤੇ ਹੱਲ ਵੀ ਨਿਕਲ ਜਾਂਦੇ ਆ। ਆਪਣੀ ਕਿਸਮਤ 'ਤੇ ਰੋਂਦਾ, ਮੈਂ ਟਰੱਕ ਤੋਰ ਲਿਆ ਸੀ। ਮੇਰੇ ਸਾਹਮਣੇ ਕੋਈ ਮੰਜ਼ਿਲ ਨਾ ਰਹੀ। ਖੁਦ ਨੂੰ ਇਕ ਅੰਨ੍ਹੀ ਗਰਕ ਹੁੰਦੀ ਨ੍ਹੇਰੀ ਗੁਫਾ ਵੱਲ ਜਾਂਦੇ ਦੇਖ ਰਿਹਾ ਸੀ। ਪਤਾ ਨਹੀਂ ਕਿਵੇਂ ਮੈਂ ਉਸ ਦਿਨ ਘਰ ਪੁੱਜਿਆ ਹੋਵਾਂਗਾ। ਜਦੋਂ ਟਰੱਕ ਖੜ੍ਹਾ ਕਰਕੇ ਘਰ ਨੂੰ ਤੁਰਿਆ, ਮੀਂਹ ਪੈ ਕੇ ਹਟਿਆ ਸੀ। ਠੰਡੀ ਹਵਾ ਸਿਰ ਨੂੰ ਠਾਰਨ ਲੱਗੀ। ਪਰ ਮੇਰੇ ਅੰਦਰ ਤਾਂ ਅੱਗ ਮੱਚੀ ਹੋਈ ਸੀ।

"ਭਾਈ ਸਾਹਿਬ, ਕੁਰੂਕਸ਼ੇਤਰ ਪਹੁੰਚ ਗਏ ਆਂ। ਕੁਝ ਛਕਣਾ ਛਕਾਉਣਾ ਕਿ ਚਲਦੇ ਰਹੀਏ?" ਡਰਾਈਵਰ ਉਬਾਸੀ 'ਤੇ ਉਬਾਸੀ ਲੈ ਰਿਹਾ।

"ਭਰਾਵਾ, ਤੂੰ ਜੇ ਫ਼ਰੈਸ਼ ਹੋਣਾ ਤਾਂ ਹੋ ਲੈ। ਮੇਰਾ ਤਾਂ ਬੱਸ...।" ਮੈਂ ਤਾਂ ਕਦੋਂ ਦਾ ਕੁਰੂਕਸ਼ੇਤਰ ਪੁੱਜਿਆ ਹੋਇਆ ਹਾਂ। ਜੇਬ 'ਚੋਂ ਸੌ ਦਾ ਨੋਟ ਫੜਾਉਂਦਿਆਂ ਡਰਾਈਵਰ ਨੂੰ ਕਿਹਾ ਏ।

ਸਾਹਮਣੇ ਚੌਂਕ ਵਿਚ ਖੜ੍ਹੇ ਵਿਸ਼ਾਲ ਰਥ 'ਤੇ ਕ੍ਰਿਸ਼ਨ ਸਾਰਥੀ ਬਣਿਆ ਬੈਠਾ ਸੀ ਤੇ ਅਰਜਨ ਨੂੰ ਯੁੱਧ ਲੜਨ ਲਈ ਪ੍ਰੇਰਤ ਕਰ ਰਿਹਾ ਸੀ। ਮੈਨੂੰ ਮਹਿਸੂਸ ਹੋਇਆ, ਜਿਵੇਂ ਅਰਜਨ ਦੀ ਜਗ੍ਹਾ ਮੈਂ ਰਥ 'ਤੇ ਬੈਠਾ ਹੋਵਾਂ। ਮੇਰੇ ਹੱਥਾਂ 'ਚ ਤਲਵਾਰ ਕਮਾਨ ਤੇ ਹੋਰ ਵੀ ਹਥਿਆਰ ਹੋਣ। ਕੌਰਵਾਂ ਵਾਲੇ ਰਥ 'ਤੇ ਮੈਨੂੰ ਮਨਪ੍ਰੀਤ ਬੈਠੀ ਨਜ਼ਰ ਆ ਰਹੀ ਸੀ। ਨਾਲ ਦੇ ਰਥ 'ਤੇ ਫੌਜੀ। ਮਜਬੂਰ ਹੋਈ ਬੀਬੀ ਭੀਸ਼ਮ ਲੱਗ ਰਹੀ ਸੀ।

"ਘਰਾਂ ਦੀਆਂ ਜੰਗਾਂ ਤਬਾਹੀ ਤੋਂ ਵੱਧ ਕੁਝ ਨਹੀਂ ਦਿੰਦੀਆਂ।"

ਬੀਬੀ ਮੈਨੂੰ ਰੋਕਣ ਲਈ ਭੱਜੀ ਆ ਰਹੀ ਏ। ਪਰ ਮੇਰੇ ਮਨ ਦਾ ਕ੍ਰਿਸ਼ਨ ਜ਼ੋਰ ਪਾ ਰਿਹਾ ਹੈ। ਮੈਂ ਤਲਵਾਰ ਤੇਜ਼ ਘੁਮਾਈ ਜਾ ਰਿਹਾ ਹਾਂ। ਤਲਵਾਰ ਸਹੀ ਟਿਕਾਣੇ 'ਤੇ ਵਾਰ ਕਰ ਰਹੀ ਏ। ਦੋਵਾਂ ਦੇ ਸੀਸ ਲਾਹ ਕੇ ਅਹੁ ਮਾਰੇ ਹਨ। ਧੜ ਤੜਫ਼ ਰਹੇ ਨੇ। ਬੀਬੀ ਧੜਾਂ ਲਾਗੇ ਬੈਠ ਗਈ ਆ। ਵਿਰਲਾਪ ਕਰਨ ਲੱਗ ਪਈ ਹੈ। ਕ੍ਰਿਸ਼ਨ ਭਗਵਾਨ ਮੁਸਕਰਾ ਰਹੇ ਹਨ। ਮੈਨੂੰ ਆਪਣੇ ਕੀਤੇ 'ਤੇ ਮਾਣ ਮਹਿਸੂਸ ਹੋਣ ਲੱਗਾ।

"ਸਾਹਿਬ ਜੀ, ਟੋਇਅਲੈਟ ਜਾਣੈ ਤਾਂ ਜਾ ਆਵੋ।" ਡਰਾਈਵਰ ਨੇ ਸ਼ੀਸ਼ੇ ਸਾਫ਼ ਕਰਦਿਆਂ ਚਲ ਰਹੀ ਜੰਗ ਨੂੰ ਰੋਕਿਆ ਆ ਤੇ ਮਰਦਾਨਾ ਰੈੱਸਟ ਰੂਮ ਵੱਲ ਇਸ਼ਾਰਾ ਕੀਤਾ ਹੈ।

ਮੈਂ ਸੁਪਨੇ ਨਾਲੋਂ ਟੁੱਟਿਆ ਹਾਂ। ਅਰਜਨ ਕੋਲ ਤੀਰ ਰਥ ਹੈਗੇ ਨੇ। ਤੇ ਕ੍ਰਿਸ਼ਨ ਵੱਲੋਂ ਯੁੱਧ ਦਾ ਦਿੱਤਾ ਹੋਇਆ ਗਿਆਨ ਵੀ। ਹਥਿਆਰ ਤਾਂ ਮੈਂ ਗੁਲਾਟੀ ਤੋਂ ਲੈ ਲਵਾਂਗਾ ਪਰ ਗਿਆਨ? ਯੁੱਧ ਲੜਨ ਲਈ ਯੁੱਧ ਬਾਰੇ ਗਿਆਨ ਜ਼ਰੂਰੀ ਹੋਣਾ ਚਾਹੀਦਾ ਹੈ। ਜੇ ਗਿਆਨ ਨਹੀਂ ਹਥਿਆਰ ਕਿਵੇਂ ਚਲਾਵਾਂਗਾ? ਹੁਣ ਮੈਂ ਦੁਬਿਧਾ ਵਿਚ ਫਸ ਗਿਆ ਹਾਂ। ਮੇਰੇ ਸਾਹਮਣੇ ਰਸਤਾ ਸਾਫ਼ ਨਹੀਂ ਹੈ। ਮੈਂ ਡਰਾਈਵਰ ਨੂੰ ਚੱਲਣ ਦਾ ਇਸ਼ਾਰਾ ਮਾਰਿਆ ਏ। ਉਸ ਨੇ ਪਰਫਿਊਮ ਛਿੜਕਿਆ ਹੈ ਤੇ ਕੰਨਾਂ ਨੂੰ ਹੱਥ ਲਾ ਕੇ ਗੱਡੀ ਤੋਰ ਲਈ ਏ।

ਮੈਂ ਨਿਗਾਹ ਸ਼ੀਸ਼ੇ ਵਿਚੋਂ ਬਾਹਰ ਘੁਮਾਈ ਆ। ਅੱਵਲ ਤਾਂ ਸੜਕ ਕੰਢੇ ਦਰਖਤ ਦਿਖਦੇ ਹੀ ਨਹੀਂ। ਜਿਹੜੇ ਟਾਵੇਂ ਟਾਵੇਂ ਹੈਗੇ ਨੇ, ਉਹ ਵੀ ਸੁੱਕੇ ਹੋਏ ਹਨ। ਫਿਰ ਹਰਿਆਲੀ ਕਿੱਥੋਂ ਆ ਜਾਊ? ਅੱਗੇ ਛਾਂਦਾਰ ਦਰਖਤ ਛਾਂ ਦੇਣ ਲਈ ਹੁੰਦੇ ਸਨ। ਫਲਦਾਰ ਬੂਟਿਆਂ ਦੀ ਮਿਠਾਸ ਨੇ ਸਾਡੇ ਰਿਸ਼ਤੇ ਵੀ ਮਿੱਠੇ ਕੀਤੇ ਹੁੰਦੇ ਸਨ। ਇਹਨਾਂ ਰੁੱਖਾਂ ਦੇ ਖਾਤਮੇ ਨਾਲ ਮੌਸਮ ਤਾਂ ਬੇਯਕੀਨੇ ਹੋਏ ਹੀ ਹਨ, ਨਾਲ ਰਿਸ਼ਤਿਆਂ ਦਾ ਵੀ ਕੋਈ ਇਤਬਾਰ ਨਹੀਂ ਰਿਹਾ। ਵਿਕਾਸ ਦੇ ਨਾਂ 'ਤੇ ਸਭ ਕੁਝ ਖਤਮ ਕੀਤਾ ਜਾ ਰਿਹਾ। ਆਹ ਸੜਕ ਈ ਦੇਖ ਲਉ। ਇਹ ਅਮਰੀਕੀ ਸੜਕਾਂ ਵਰਗੀਆਂ ਬਣਾ ਦਿੱਤੀਆਂ।

"ਇਹ ਬੀਮਾਰੀ ਵੀ ਤੁਹਾਡੇ ਦੇਸ਼ 'ਚੋਂ ਆਈ ਲਗਦੀ ਆ।" ਥਾਂ-ਥਾਂ ਟੋਲ ਪਲਾਜ਼ਿਆਂ 'ਤੇ ਫੀਸ ਦਿੰਦਾ ਡਰਾਈਵਰ ਦੁਖੀ ਹੋਇਆ ਪਿਆ।

ਡਰਾਈਵਰ ਗੱਡੀ ਦੀ ਸਪੀਡ ਵੀ ਵਧਾਈ ਜਾ ਰਿਹਾ। ਇਕ-ਇਕ ਕਰਕੇ ਛੋਟੇ



ਸ਼ਹਿਰਾਂ ਨੂੰ ਪਿੱਛੇ ਧਕੇਲਦੀ ਹੋਈ ਗੱਡੀ ਸ਼ਰਰ-ਸ਼ਰਰ ਦੀ ਆਵਾਜ਼ ਦੇ ਰਹੀ ਹੈ। ਪਤਾ ਨ੍ਹੀਂ ਕਿਉਂ ਮੈਨੂੰ ਇਸ ਆਵਾਜ਼ ਵਿਚੋਂ ਭੈਅ ਆ ਰਿਹਾ ਹੈ। ਸਾਹਮਣੇ ਹਰੇ ਰੰਗ ਦੇ ਬੋਰਡ ਉੱਤੇ ਝਾਉਲਾ-ਝਾਉਲਾ ਜਿਹਾ ਅੰਬਾਲਾ ਸ਼ਬਦ ਪੜ੍ਹਿਆ ਤਾਂ ਕੁਰੂਕਸ਼ੇਤਰ ਵਿਚਲਾ ਚੀਕ ਚਿਹਾੜਾ ਫਿਰ ਤੋਂ ਕੰਨਾਂ ਵਿਚ ਗੂੰਜਣ ਲੱਗ ਪਿਆ ਏ।

ਮੇਰੇ ਪੇਂਡੂ ਰਾਣੀਪੁਰ ਵਾਲੇ ਸਰਪੰਚ ਦੇ ਟੱਬਰ ਨੂੰ 'ਅੰਬਾਲੇ ਵਾਲੇ' ਕਰਕੇ ਸੱਦਦੇ ਆ। ਪੁਰਾਣੇ ਸਮਿਆਂ ਵਿਚ ਸਰਪੰਚ ਪਾਖਰ ਸੁੰਹ ਦਾ ਪੜਦਾਦਾ ਯੂਬਾ ਸਿਟੀ ਵਾਲੇ ਪਾਸੇ ਕਿਸੇ ਮੈਕਸੀਕਨ ਨਾਲ ਘਰ ਵਸਾਈ ਬੈਠਾ ਸੀ। ਉਧਰ ਪੰਜਾਬ ਵਿਚ ਸਰਪੰਚ ਦੀ ਪੜਦਾਦੀ ਅੰਬਾਲੇ ਵੱਲ ਦੇ ਕਿਸੇ ਡਰਾਈਵਰ ਨੂੰ ਘਰ ਰੱਖੀ ਬੈਠੀ ਸੀ। ਇਹਦੇ ਦਾਦੇ ਦੀ ਸ਼ਕਲ ਉਸ ਅੰਬਾਲੇ ਵਾਲੇ ਨਾਲ ਮਿਲਦੀ ਸੀ। ਉਦੋਂ ਦੇ ਇਹਨਾਂ ਨੂੰ ਪਿੰਡ ਦੇ ਲੋਕੀਂ ਅੰਬਾਲੇ ਵਾਲੇ ਈ ਸੱਦਦੇ ਆ। ਇਹ ਅੰਬਾਲੇ ਵਾਲਾ ਸਰਦਾਰ ਸੈਕਰਾਮੈਂਟੋ ਆਪਣੀ ਧੀ ਕੋਲ ਆਇਆ ਹੋਇਆ। ਇਹਦਾ ਜੁਆਈ ਵੀ ਟਰੱਕ ਚਲਾਉਂਦਾ। ਇਹ ਉਹਦੇ ਨਾਲ ਟਰੱਕ 'ਤੇ ਸਿਆਟਲ ਦੇਖਣ ਆ ਗਿਆ। ਮੈਂ ਵੀ ਉੱਥੇ ਸੇਬਾਂ ਤੇ ਪੀਚ ਦਾ ਲੋਡ ਚੁੱਕਣ ਵੇਅਰ ਹਾਊਸ ਪੁੱਜਾ ਹੋਇਆ ਸੀ।

ਅੰਬਾਲੇ ਵਾਲਾ ਵੀ ਆਪਣੇ ਜੁਆਈ ਨਾਲ ਫਰੂਟ ਲੈਣ ਦੀ ਵੇਟ ਕਰੇ। ਮੈਨੂੰ ਦੇਖ ਕੇ ਖੁਸ਼ ਹੋ ਗਿਆ। ਮੈਂ ਤਾਂ ਇਕੱਠਾ ਜਿਹਾ ਹੋਈ ਜਾਵਾਂ। ਇਹ ਸਾਰੇ ਪਿੰਡ ਦੀਆਂ ਕਹਾਣੀਆਂ ਸੁਣਾਈ ਜਾਵੇ। ਫਿਰ ਆਪਣੇ ਜੁਆਈ ਦੇ ਸਾਹਮਣੇ ਈ ਕਹਿਣ ਲੱਗਾ, "ਮੁੰਡਿਆ, ਫੌਜੀ ਤੇਰੇ ਨਾਲ ਠੀਕ ਨਹੀਂ ਕਰ ਰਿਹਾ। ਤੈਨੂੰ ਸੁਦਾਗਰ ਨੇ ਦੱਸਿਆ ਈ ਹੋਣਾ। ਤੈਨੂੰ ਪਤਾ ਤੁਹਾਡੇ ਘਰਾਂ ਦੇ ਪਿੱਛੇ ਕੁੱਬਿਆਂ ਦੇ ਖੱਤੇ ਆ। ਉਹ ਦੱਸਦੇ ਸਨ-ਉਹਨਾਂ ਦੇ ਖੱਤੇ ਖੂਨ ਨਾਲ ਲਿਬੜੇ ਕੱਪੜਿਆਂ ਤੇ ਰੂੰ ਨਾਲ ਭਰੇ ਪਏ ਹਨ। ਭਾਈ ਤੇਰਾ ਪਿਉ ਪਿੰਡ ਦੇ ਸੰਸਕਾਰਾਂ ਨੂੰ ਵੀ ਭੁੱਲ ਗਿਆ। ਮੈਂ ਘਰ ਗਿਆ ਤਾਂ ਤੇਰੀ ਵਹੁਟੀ ਉਹਦੇ ਨਾਲ ਹਿੜਹਿੜ ਕਰ ਰਹੀ ਸੀ। ਨਾ ਸਿਰ 'ਤੇ ਚੁੰਨੀ ਨਾ ਕੋਈ ਹੋਰ ਕੱਪੜਾ। ਸਹੁਰੇ ਕੋਲ ਬਹੂਆਂ ਸਾਡੇ ਪਿੰਡਾਂ 'ਚ ਇਉਂ ਨ੍ਹੀਂ ਬਹਿੰਦੀਆਂ।"

ਉਹ ਅਖਬਾਰ ਪੜ੍ਹ ਰਿਹਾ ਸੀ। ਅਖਬਾਰ ਨੂੰ ਪਾਸੇ ਰੱਖਦਿਆਂ ਬੋਲਿਆ, "ਤੁਹਾਡੇ ਗੁਆਂਢੀ ਤਾਂ ਇਹ ਵੀ ਕਹਿੰਦੇ ਆ, ਤੇਰੀ ਵਹੁਟੀ ਉਹਨੂੰ ਪੜ੍ਹਨ ਨੂੰ ਗੰਦੇ ਨਾਵਲ ਲਿਆ ਕੇ ਦਿੰਦੀ ਆ। ਤਾਂ ਕਿ ਉਹਦੀ ਮਰਦਾਨਗੀ ਬਣੀ ਰਹੇ। ਲੋਕ ਤਾਂ ਹੋਰ ਵੀ ਬਹੁਤ ਕੁਝ ਬੋਲਦੇ ਆਂ। ਮੈਨੂੰ ਤਾਂ ਤੇਰੀ ਮਾਂ 'ਤੇ ਤਰਸ ਆਉਂਦਾ। ਇਸ ਉਮਰ ਵਿਚ ਵੀਚਾਰੀ ਸਭ ਕੁਝ ਅੱਖਾਂ ਸਾਹਮਣੇ...। ਮੈਂ ਉਹਨੂੰ ਬਥੇਰਾ ਕਿਹਾ ਭਾਈ ਕੁਝ ਬੋਲ। ਉਹ ਨੀ ਕੁਸਕੀ। ਤੇਰੇ ਨਾਲ ਕਿਹੜਾ ਫੋਨ 'ਤੇ ਗੱਲ ਕਰਦੀ ਹੋਣੀ ਆ। ...ਬਾਕੀ ਸਰਪੰਚ ਹੋਣ ਦੇ ਨਾਤੇ ਮੇਰੀ ਹਮਦਰਦੀ ਪੁੱਤਰਾ ਤੇਰੇ ਨਾਲ ਆ। ਤੂੰ ਜੋ ਕਹੇਂਗਾ ਤਨੋਂ ਮਨੋਂ ਮੈਂ ਤੇਰੇ ਨਾਲ ਆਂ।"

ਲਗਦਾ ਸਰਪੰਚੀ ਦਾ। ਆਪਣੇ ਜੁਆਈ ਸਾਹਮਣੇ ਮੇਰਾ ਜਲੂਸ ਕੱਢ ਦਿੱਤਾ ਸੀ। ਹੋ ਸਕਦਾ ਧੀ ਨੂੰ ਵੀ ਦੱਸ ਆਇਆ ਹੋਵੇ। ਗੱਲ ਸਾਰੇ ਕੈਲੇਫੋਰਨੀਆਂ 'ਚ ਫੈਲ ਜਾਣੀ ਆ। ਸਰਪੰਚ ਦੀਆਂ ਗੱਲਾਂ ਨੇ ਭਾਂਬੜ ਈ ਬਾਲ ਸੁੱਟੇ ਸਨ। ਮੇਰੇ ਮਨ ਨੇ ਦੋਨਾਂ ਦਾ ਕਤਲ ਕਰਨ ਦਾ ਫ਼ੈਸਲਾ ਕਰ ਲਿਆ। ਮੈਨੂੰ ਪਲਵਿੰਦਰ ਸਿੰਘ ਗੁਲਾਟੀ ਦਾ ਚੇਤਾ ਆ ਗਿਆ। ਉਹ ਕਦੇ ਭੁੱਲਿਆ ਵੀ ਨਹੀਂ। ਅਮਰੀਕਾ ਪੁੱਜਣ ਤਕ ਸਾਡੀ ਸਾਰੀ ਜ਼ਮੀਨ ਉਹਦੇ ਕੋਲ ਗਹਿਣੇ ਪਈ ਸੀ। ਮੈਂ ਅਠਾਰਾਂ-ਅਠਾਰਾਂ ਘੰਟੇ ਕੰਮ ਕੀਤਾ ਤੇ ਸਭ ਤੋਂ ਪਹਿਲਾਂ ਜ਼ਮੀਨ ਛੁਡਾਈ। ਫੇਰ ਉਹ ਭਾਪੇ ਨੂੰ ਹੋਰ ਜ਼ਮੀਨ ਖਰੀਦ ਕੇ ਦੇਣ ਲੱਗ ਪਿਆ। ਜਿਉਂ ਹੀ ਪੰਜਾਬ 'ਤੇ ਚੰਗੇ ਦਿਨ ਆਏ, ਗੁਲਾਟੀ ਰੀਅਲ ਅਸਟੇਟ ਦਾ ਕੰਮ ਕਰਨ ਲੱਗ ਪਿਆ ਸੀ। ਹੁਣ ਤੇ ਉਹਦਾ ਆਪਣਾ ਮੌਲ ਆ। ਐਮ. ਐੱਲ. ਏ. ਦੀ ਟਿਕਟ ਦਾ ਦਾਅਵੇਦਾਰ ਵੀ ਆ। ਮੈਂ ਉਹਦੇ ਨਾਲ ਗੱਲ ਤੋਰੀ। ਉਹ ਹੱਸ ਕੇ ਕਹਿਣ ਲੱਗਾ, "ਔਰਤਾਂ-ਮਰਦਾਂ ਦੇ ਨਜਾਇਜ਼ ਸੰਬੰਧ ਤਾਂ ਹੁਣ ਪੰਜਾਬ ਵਿਚ ਆਮ ਗੱਲ ਹੋ ਗਈ ਏ। ਬਾਕੀ ਹੁਣ ਫਾਹਾ ਵਢਾਉਣ ਵਾਲੇ ਕੰਮ ਮਹਿੰਗੇ ਹੋ ਗਏ।"

ਮੈਂ ਆਪਣਾ ਫ਼ੈਸਲਾ ਨਾ ਬਦਲਿਆ। ਸਗੋਂ ਇੰਡੀਆ ਲਈ ਜਹਾਜ਼ ਚੜ੍ਹ ਆਇਆ ਹਾਂ।

ਪੰਜਾਬ ਦਾ ਬੋਰਡ ਸਵਾਗਤ ਕਰ ਰਿਹਾ ਏ। ਬਾਹਰ ਸ਼ਾਮ ਢਲ ਗਈ ਹੈ। ਡਰਾਈਵਰ ਨੇ ਪਾਠ ਵਾਲੀ ਟੇਪ ਲਾ ਦਿੱਤੀ ਹੈ। ਬਾਣੀ ਦੀ ਰਸ ਭਿੰਨੀ ਆਵਾਜ਼ ਆਉਣ ਲੱਗੀ ਹੈ। ਪਰ ਇਹ ਮਹਿਕ ਵੀ ਮੇਰੇ ਮਨ ਅੰਦਰ ਬਲ ਰਹੇ ਲਾਵੇ ਦੀ ਸੜਹਾਂਦ ਨੂੰ ਮੱਠਾ ਨਹੀਂ ਕਰ ਰਹੀ। ਮੈਂ ਮਨ ਨੂੰ ਠੀਕ ਕਰਨ ਲਈ ਬਾਣੀ ਦਾ ਆਸਰਾ ਲੈਂਦਾ ਹਾਂ। ਪਰ ਮਨ ਟਿਕ ਨਹੀਂ ਰਿਹਾ। ਇੱਥੇ ਹੁਣ ਖੁਸ਼ੀਆਂ ਖੇੜੇ ਆਉਣੋਂ ਵੀ ਡਰਦੇ ਹਨ। ਕੋਈ ਸੱਧਰ ਵੀ ਨਹੀਂ ਮੌਲਦੀ। ਮੇਰੇ ਸਾਹਮਣੇ ਦੋ ਸਿਵੇ ਬਲ ਰਹੇ ਹਨ।

ਨਵਾਂ ਸ਼ਹਿਰ ਆ ਗਿਆ। ਬਾਹਰ ਘੁੱਪ ਹਨੇਰਾ ਹੋਇਆ ਪਿਆ। ਜਿਉਂ ਹੀ ਗੱਡੀ ਬੰਗਾ ਰੋਡ 'ਤੇ ਪਈ, ਕੁਰੂਕਸ਼ੇਤਰ ਮੇਰੇ ਅੰਦਰ ਫਿਰ ਤੋਂ ਉੱਸਲਵੱਟੇ ਲੈਣ ਲੱਗ ਪਿਆ ਹੈ। ਘੜੀ ਵੱਖ ਦੇਖਦਾ ਹਾਂ। ਰਾਤ ਦੇ ਗਿਆਰਾਂ ਵੱਜੇ ਹਨ। ਹੋਰ ਪੰਦਰਾਂ ਮਿੰਟ ਦਾ ਰਾਹ ਏ। ਮੇਰੀਆਂ ਅੱਖਾਂ ਅੱਗੇ ਫੌਜੀ ਤੇ ਮਨਪ੍ਰੀਤ ਫਿਰ ਤੋਂ ਆਪਣੇ ਆਪਣੇ ਰਥਾਂ 'ਤੇ ਸਵਾਰ ਘੁੰਮ ਰਹੇ ਹਨ। ਮੈਂ ਭਮੱਤਰਿਆ ਗਿਆ ਹਾਂ। ਗੁੱਸੇ ਨੇ ਮੇਰੇ ਮਨ 'ਤੇ ਆਪਣਾ ਪੂਰਾ ਅਧਿਕਾਰ ਕਰ ਲਿਆ ਹੈ। ਮੇਰੀ ਤਲਵਾਰ ਵੀ ਹਵਾ ਵਿਚ ਲਹਿਰਾ ਰਹੀ ਹੈ। ਮੈਂ ਜਲਦੀ ਤੋਂ ਜਲਦੀ ਪਿੰਡ ਪੁੱਜਣਾ ਚਾਹੁੰਦਾ ਹਾਂ। ਡਰਾਈਵਰ ਨੂੰ ਗੱਡੀ ਤੇਜ਼ ਕਰਨ ਦਾ ਹੁਕਮ ਦਿੰਦਾ ਹਾਂ। ਡਰਾਈਵਰ ਨੇ ਸੁੱਚੇ ਸੂਰਮੇ ਦੇ ਅਖਾੜੇ ਵਾਲੀ ਟੇਪ ਲਾ ਦਿੱਤੀ ਹੈ। ਮੈਂ ਅਰਜਨ ਨੂੰ ਮਨੋ ਕੱਢਿਆ ਏ। ਹੁਣ ਮੈਂ ਸੁੱਚਾ ਸੂਰਮਾ ਬਣਨ ਜਾ ਰਿਹਾਂ। ਮਨਪ੍ਰੀਤ ਦਾ ਹਸ਼ਰ ਬਲਬੀਰੋ ਭਾਬੀ ਵਾਲਾ ਹੋਏਗਾ।

ਮੇਰਾ ਸਰੀਰ ਕੰਬਣ ਲੱਗ ਪਿਆ। ਚਿਹਰੇ 'ਤੇ ਗੁੱਸੇ ਦੇ ਨਿਸ਼ਾਨ ਉੱਭਰ ਆਏ ਹਨ। ਸਰੀਰ 'ਚੋਂ ਬੇਚੈਨੀ ਜਿਹੀ ਉੱਠੀ ਆ। ਬੈਗ ਨੂੰ ਫਰੋਲਿਆ ਹੈ। ਸ਼ਰਾਬ ਦੀ ਬੋਤਲ ਕੱਢ ਲਈ ਹੈ। ਬਲੈਕ ਲੇਬਲ ਦੀ ਬੋਤਲ ਮੂੰਹ ਨੂੰ ਲਾ ਲਈ ਹੈ। ਸੱਤ-ਅੱਠ ਘੁੱਟ ਅੰਦਰ ਲੰਘਾ ਕੇ ਬੋਤਲ ਮੁੜ ਬੈਗ ਵਿਚ ਪਾ ਲਈ ਹੈ। ਬੰਗਾ ਲੰਘ ਗਏ ਹਾਂ। ਦਿਮਾਗ 'ਤੇ ਨਸ਼ਾ ਚੜ੍ਹਨ ਲੱਗਾ ਆ।

ਮੇਰੀ ਨਸ ਨਸ ਵਿਚ ਤੇਜ਼ੀ ਆ ਗਈ ਹੈ। ਰਾਹਾਂ 'ਤੇ ਮੇਰੀ ਉਂਗਲੀ ਘੁੰਮ ਰਹੀ ਹੈ। ਡਰਾਈਵਰ ਉਂਗਲੀ ਦੇ ਇਸ਼ਾਰੇ 'ਤੇ ਚੱਲ ਰਿਹਾ। ਰਾਣੀਪੁਰ ਆ ਗਿਆ। ਸਾਡੇ ਪਿੰਡ ਗੇਟ ਨਹੀਂ ਬਣਿਆ ਹੋਇਆ। ਮੈਂ ਸੋਚਦਾ ਸੀ ਬਾਪ ਦੀ ਮੌਤ ਤੋਂ ਬਾਅਦ 'ਸੂਬੇਦਾਰ ਮਿਲਖਾ ਸਿੰਘ ਯਾਦਗਾਰੀ ਗੇਟ' ਬਣਾਵਾਂਗਾ। ਇਹ ਤੇ ਕਦੇ ਸੋਚਿਆ ਹੀ ਨਹੀਂ ਸੀ ਆਪਣੇ ਹੱਥੀਂ ਉਹਦੀ ਮੌਤ...।

"ਬੱਸ ਆਹ ਵਸੀਵੇਂ 'ਤੇ ਈ ਲਾਹ ਦੇ।...ਆਹ ਲੈ ਆਪਣਾ ਕਿਰਾਇਆ। ਦੋ ਸੌ ਵੱਧ ਦਿੱਤਾ ਆ।" ਮੈਂ ਡਰਾਈਵਰ ਨੂੰ ਨੋਟ ਫੜਾਉਂਦਿਆਂ ਉਹਨੂੰ ਪਿੰਡ ਦੇ ਬਾਹਰੋਂ ਈ ਵਿਦਿਆ ਕਰ ਦਿੱਤਾ ਹੈ।

ਪੈਰ ਧਰਤੀ ਤੋਂ ਕੁਝ ਉੱਚੇ ਉੱਚੇ ਰੱਖ ਹੋ ਰਹੇ ਹਨ। ਸਾਰਾ ਪਿੰਡ ਤਾਂ ਸੁੱਤਾ ਪਿਆ। ਇਸੇ ਕਰਕੇ ਤਾਂ ਮੈਂ ਇਹ ਵਕਤ ਚੁਣਿਆ ਸੀ। ਬੱਸ ਫੌਜੀ ਤੇ ਮਨਪ੍ਰੀਤ ਇਕੋ ਕਮਰੇ ਵਿਚ ਹੋਣ। ਤੇ ਦਰਵਾਜ਼ਾ ਹੋਵੇ ਖੁੱਲ੍ਹਾ। ਅੱਤ ਦੀ ਗਰਮੀ ਆ। ਦਰਵਾਜ਼ੇ ਖੁੱਲ੍ਹੇ ਈ ਹੋਣਗੇ।

"ਅੱਜ ਨੀਂ ਛੱਡਦਾ ਤੈਨੂੰ ਫੌਜੀਆ...ਮਨਪ੍ਰੀਤ ਤੇਰੀ ਚਿਖ਼ਾ ਵੀ ਨਾਲ ਈ ਬਲੇਗੀ।" ਪਤਾ ਨੀਂ ਮੇਰੇ ਮੂੰਹੋਂ ਉੱਚੀ-ਉੱਚੀ ਲਲਕਾਰੇ ਵੱਜ ਰਹੇ ਨੇ ਜਾਂ ਮੇਰੇ ਅੰਦਰ ਦੀ ਕੋਈ ਆਵਾਜ਼ ਆ।

ਮੈਂ ਕਾਹਲੇ-ਕਾਹਲੇ ਕਦਮੀਂ ਪਿੰਡ ਦੀਆਂ ਗਲੀਆਂ ਵਿਚੋਂ ਲੰਘ ਰਿਹਾ ਹਾਂ। ਬੈਗ ਨੂੰ ਕਦੇ ਇਕ ਮੋਢੇ 'ਤੇ ਪਾਉਂਦਾ ਹਾਂ ਤੇ ਕਦੇ ਦੂਜੇ 'ਤੇ। ਅੱਖਾਂ 'ਚੋਂ ਅਗਨੀ ਦੀਆਂ ਬੁਛਾਰਾਂ ਬਾਹਰ ਵੱਲ ਡਿੱਗ ਰਹੀਆਂ ਹਨ। ਬੁੱਲ੍ਹ ਕੰਬ ਰਹੇ ਹਨ। ਜੀਭ ਥਥਲਾ ਰਹੀ ਆ।

ਮੈਂ ਪਿਛਵਾੜਿਓਂ ਐਂਟਰ ਹੋਇਆ ਹਾਂ। ਸੁਆਦ ਆ ਗਿਆ। ਛੋਟਾ ਗੇਟ ਖੁੱਲ੍ਹਾ ਈ ਆ। ਕੰਧ ਨੀਂ ਟੱਪਣੀ ਪਈ। ਪਿੱਛੇ ਹਨੇਰਾ ਈ ਆ। ਮੈਂ ਅੰਦਰ ਵੜ ਕੇ ਹਨੇਰੇ ਦੀ ਓਟ ਲਈ ਏ। ਹੈਂਅ! ਮੇਨ ਗੇਟ ਵੀ ਖੁੱਲ੍ਹਾ? ਹੌਲੀ-ਹੌਲੀ ਕਮਰਿਆਂ ਦੇ ਪਿੱਛੇ ਤੁਰ ਰਿਹਾ ਹਾਂ। ਮੈਂ ਤਾਕੀਆਂ ਵਿਚੋਂ ਅੰਦਾਜ਼ਾ ਲਾਉਣਾ ਚਾਹੁੰਦਾਂ। ਅਜੇ ਸੁੱਤੇ ਨਹੀਂ। ਆਵਾਜ਼ਾਂ ਆ ਰਹੀਆਂ ਹਨ। ਮੈਂ ਅੱਗੇ ਵਧਿਆ ਹਾਂ। ਫੌਜੀ ਵਾਲੇ ਬੈੱਡ ਰੂਮ ਦੀਆਂ ਤਾਕੀਆਂ ਖੁੱਲ੍ਹੀਆਂ ਹਨ। ਮੈਂ ਜਾਲੀ ਨੂੰ ਮੂੰਹ ਲਾਇਆ ਏ। ਹੈਂਅ! ਇਹ ਕੀ?

"ਬੱਸ ਦੋ ਚਾਰ ਹੋਰ ਸਾਹ ਬਖਸ਼ੇ ਨੇ ਰੱਬ ਨੇ।" ਡਾਕਟਰ ਫੌਜੀ ਦੇ ਟੀਕਾ ਲਾ ਕੇ ਹਟਿਆ ਆ।



ਮਨਪ੍ਰੀਤ ਡੁਸਕਣ ਲੱਗ ਪਈ ਹੈ। ਸੁਦਾਗਰ ਤੇ ਬੀਬੀ ਇਹਨੂੰ ਚੁੱਪ ਕਰਾਉਣ ਲੱਗ ਪਏ ਹਨ।

"ਮਨਪ੍ਰੀਤ ਜੀ, ਤੁਸੀਂ ਤਾਂ ਬਜ਼ੁਰਗਾਂ ਦੀ ਬਹੁਤ ਸੇਵਾ ਕੀਤੀ ਆ। ਤੁਹਾਡਾ ਕੋਈ ਦੇਣਾ ਨਹੀਂ ਦੇ ਸਕਦਾ। ਏਡਜ਼ ਏਹੋ ਜਿਹੀ ਬੀਮਾਰੀ ਆ, ਜਿਹਤੇ ਜਿੱਤ ਨਹੀਂ ਪ੍ਰਾਪਤ ਕੀਤੀ ਜਾ ਸਕਦੀ। ਆਪਾਂ ਹਾਰੀ ਹੋਈ ਲੜਾਈ ਲੜ ਰਹੇ ਸੀ। ਇਹ ਬਹੁਤ ਵੱਡੀ ਗੱਲ ਆ, ਤੁਸੀਂ ਦੋ ਸਾਲ ਉਹਨਾਂ ਨੂੰ ਬਚਾਈ ਰੱਖਿਆ।"

ਡਾਕਟਰ ਦੀ ਗੱਲ ਸੁਣ ਕੇ ਮੈਨੂੰ ਘਬਰਾਹਟ ਹੋਣ ਲੱਗ ਪਈ ਹੈ। ਮੇਰੇ ਭਾਪੇ ਨੂੰ ਏਡਜ਼ ਕਿਵੇਂ ਹੋ ਗਈ? ਕਿਤੇ ਮਨਪ੍ਰੀਤ ਤੋਂ ਤਾਂ...?

"ਸੁਦਾਗਰ ਬੇਟਾ, ਅਸੀਂ ਤਾਂ ਤੇਰੇ ਭਾਪੇ ਦੀ ਬੀਮਾਰੀ ਬਾਰੇ ਲੋਕਾਂ ਨੂੰ ਦੱਸਿਆ ਨੀਂ। ਇਸ ਭੈੜੀ ਬੀਮਾਰੀ ਕਰਕੇ ਲੋਕੀ ਸੌ ਸੌ ਗੱਲਾਂ ਕਰਦੇ ਆ।" ਬੀਬੀ ਕੁਰਸੀ 'ਤੇ ਬੈਠੀ ਬੀਮਾਰੀ ਬਾਰੇ ਦੱਸ ਰਹੀ ਹੈ।

"ਇਹ ਤਾਂ ਜੋ ਗੁਰਜਿੰਦਰ ਨੇ ਕਰਨਾ ਸੀ, ਮੇਰੀ ਇਸ ਧੀ ਨੇ ਕੀਤਾ। ਅੱਗੇ ਅਸੀਂ ਸਾਰਾ ਕੁਝ ਪੁੱਤ ਤੋਂ ਵੀ ਲੁਕਾ ਕੇ ਰੱਖਿਆ। ਬਥੇਰੇ ਫੋਨ ਕਰਦਾ ਸੀ। ਹੁਣ ਸਭ ਕੁਝ ਦੱਸ ਦੇਣਾ। ਆ ਮੇਰੀ ਧੀ...।" ਬੀਬੀ ਨੇ ਮਨਪ੍ਰੀਤ ਨੂੰ ਕਲਾਵੇ ਵਿਚ ਲਿਆ ਏ। ਮੱਥਾ ਚੁੰਮਿਆ ਏ।

"ਜੇ ਇਹ ਮੇਰੀ ਧੀ ਨਾ ਹੁੰਦੀ, ਅਸੀਂ ਦੋਨੋਂ ਕਦੋਂ ਦੇ ਇਸ ਦੁਨੀਆਂ ਤੋਂ ਰੁਖਸਤ ਹੋ ਗਏ ਹੁੰਦੇ।" ਬੀਬੀ ਮਨਪ੍ਰੀਤ ਦਾ ਸਿਰ ਪਲੋਸਣ ਲੱਗੀ ਹੋਈ ਹੈ।

ਭਾਪੇ ਨੇ ਹਟਕੋਰਾ ਲਿਆ ਹੈ। ਸਾਰੇ ਉਹਦੇ ਪੀਲੇ ਪੈ ਰਹੇ ਮੂੰਹ ਵੱਲ ਵੇਖਣ ਲੱਗੇ ਹਨ। ਮਨਪ੍ਰੀਤ ਖੜ੍ਹੀ ਹੋ ਗਈ ਹੈ। ਡਾਕਟਰ ਨੇ ਭਾਪੇ ਦੀ ਨਬਜ਼ ਟੋਹੀ ਹੈ। ਐਨਕ ਲਾਹ ਕੇ ਉੱਪਰ ਵੱਲ ਦੇਖਣ ਲੱਗ ਪਿਆ ਹੈ।

"ਭੌਰ ਉਡਾਰੀ ਮਾਰ ਗਿਆ।" ਡਾਕਟਰ ਨੇ ਭਾਪੇ ਦਾ ਮੂੰਹ ਕੱਪੜੇ ਨਾਲ ਢਕ ਦਿੱਤਾ ਹੈ।

ਬੀਬੀ ਤੇ ਮਨਪ੍ਰੀਤ ਰੋਣ ਲੱਗ ਪਈਆਂ ਹਨ। ਮਨਪ੍ਰੀਤ ਦੇ ਕੀਰਨੇ ਬੀਬੀ ਨਾਲੋਂ ਵੀ ਜ਼ਿਆਦਾ ਹਨ। ਸੁਦਾਗਰ ਉਹਨਾਂ ਨੂੰ ਚੁੱਪ ਕਰਵਾ ਰਿਹਾ ਹੈ।

"ਵੇ ਮੇਰਿਆ ਬਾਬਲਾ, ਮੈਂ ਤਾਂ ਰਿਸ਼ਤੇਦਾਰਾਂ ਤੋਂ ਊਜਾਂ ਲੁਆਈਆਂ। ਸਾਰੇ ਪਿੰਡ ਤੋਂ ਬਦਨਾਮੀ ਖੱਟੀ। ਫਿਰ ਵੀ ਤੈਨੂੰ ਬਚਾਅ ਨ੍ਹੀਂ ਸਕੀ।" ਮਨਪ੍ਰੀਤ ਫੁੱਟ ਫੁੱਟ ਭਾਪੇ ਦੇ ਉੱਤੇ ਲਿਟ ਰਹੀ ਹੈ।

ਬੀਬੀ ਤੇ ਮਨਪ੍ਰੀਤ ਦਾ ਚੀਕ ਚਿਹਾੜਾ ਸੁਣ ਕੇ ਆਂਢ-ਗੁਆਂਢ ਆਉਣਾ ਸ਼ੁਰੂ ਹੋ ਗਿਆ ਹੈ। ਮੈਂ ਸੁੰਨ ਹੋਇਆ ਖੜ੍ਹਾ ਹਾਂ। ਮੇਰੀਆਂ ਲੱਤਾਂ ਵਿਚ ਜਾਨ ਨਹੀਂ ਰਹੀ। ਮੈਨੂੰ ਕੁਝ ਸੁੱਝ ਨਹੀਂ ਰਿਹਾ। ਮੈਂ ਕੀ ਕਰਾਂ? ਇਕ ਤੇ ਮਨ ਕਰਦਾ ਮਨਪ੍ਰੀਤ ਤੇ ਬੀਬੀ ਦੇ ਨਾਲ ਈ ਮੈਂ ਵੀ ਭਾਪੇ ਦੀ ਲਾਸ਼ ਨਾਲ ਚੁੰਬੜ ਜਾਵਾਂ। ਪਰ ਮੇਰੀ ਕਮੀਨਗੀ? ਇਕ ਸੋਚਦਾਂ ਭੱਜ ਜਾਵਾਂ। ਡਰਾਈਵਰ ਨੂੰ ਫੋਨ ਕਰਕੇ ਵਾਪਸ ਬੁਲਾ ਲਵਾਂ। ਉਹ ਮੈਨੂੰ ਲੈ ਜਾਵੇ ਤੇ ਜਹਾਜ਼ ਚੜ੍ਹਾ ਦੇਵੇ। ਮੈਂ ਉਹਨੂੰ ਕਿਹਾ ਵੀ ਸੀ- "ਬੰਗੇ ਖੜ੍ਹ ਜਾਵੀਂ। ਸ਼ਾਇਦ ਮੈਂ ਨਾਲ ਹੀ ਚੱਲਾਂ।"

ਮੈਂ ਅੰਦਰ ਜਾਣ ਲਈ ਇਕ ਪੈਰ ਪੁੱਟਿਆ ਹੈ। ਦਿੱਲੀ ਜਾਣ ਲਈ ਦੋ ਪੈਰ ਪਿਛਾਂਹ ਹੋਇਆ ਹਾਂ।...ਬੱਸ ਇਕ ਪੈਰ ਅੱਗੇ ਤੇ ਦੋ ਪੈਰ ਪਿੱਛੇ ਹੋਈ ਜਾ ਰਹੇ ਹਨ। ਹੋਰ ਲੋਕ ਆ ਗਏ ਹਨ। ਵਿਹੜਾ ਭਰ ਗਿਆ ਹੈ। ਕੁਝ ਲੋਕ ਗੇਟ ਕੋਲ ਖੜ੍ਹੇ ਹਨ। ਪਿਛਵਾੜੇ ਵਾਲੇ ਗੇਟ 'ਤੇ ਵੀ ਆਂਦਕ-ਜਾਂਦਕ ਹੋ ਗਈ ਹੈ। ਮੇਰੇ ਕੋਲ ਹੁਣ ਕੋਈ ਰਾਹ ਨਹੀਂ ਬਚਿਆ। ਲੱਤਾਂ ਜਵਾਬ ਦੇਈ ਜਾ ਰਹੀਆਂ ਹਨ। ਮੇਰਾ ਸਰੀਰ ਝੂਠਾ ਪੈ ਗਿਆ ਹੈ। ਮੈਂ ਧਰਤੀ 'ਤੇ ਹੀ ਬੈਠ ਗਿਆ ਹਾਂ ਤੇ ਚੀਕਾਂ ਮਾਰਨ ਲੱਗ ਪਿਆ ਹਾਂ।□□

[ਮਾਅਰਫ਼ਤ ਜੰਡੇ ਹੇਅਰ ਡਰੈੱਸਰ, ਚੰਡੀਗੜ੍ਹ ਰੋਡ, ਨਵਾਂ ਸ਼ਹਿਰ-144514 ajmersidhu2007@yahoo.co.in]

# ਹੁਣ ਮੈਂ ਝੂਠ ਨਹੀਂ ਬੋਲਦਾ

## ਸਿਮਰਨ ਧਾਲੀਵਾਲ

*ਨਵੀਂ ਪੀੜ੍ਹੀ ਦਾ ਬਹੁਤ ਹੀ ਸਮਰੱਥ ਕਹਾਣੀਕਾਰ ਹੈ ਸਿਮਰਨ ਧਾਲੀਵਾਲ, ਜਿਸ ਕੋਲ ਅਨੁਭਵ ਵੀ ਹੈ, ਸਾਰਥਿਕ ਦ੍ਰਿਸ਼ਟੀ ਵੀ ਅਤੇ ਕਹਾਣੀ ਕਹਿਣ ਦੀ ਜੁਗਤ ਵੀ। ਪਹਿਲੀ ਵਾਰ 'ਸਿਰਜਣਾ' ਦੇ ਪਾਠਕਾਂ ਲਈ ਪੇਸ਼ ਹੈ ਉਸਦੀ ਨਵੀਂ ਕਹਾਣੀ।*

ਦੋ ਦੂਣੀ ਚਾਰ ਤੇ ਚਾਰ ਦੂਣੀ ਅੱਠ! ਖੋਲ੍ਹ ਪਿਟਾਰੀ ਕੱਢ ਦੇ ਸੱਪ!!

ਆਜੋ ਬਾਈ ਜੀ! ਬੈਠੋ। ਥੋਨੂੰ ਵੀ ਦੋ ਚਾਰ ਅਕਲ ਦੀਆਂ ਗੱਲਾਂ ਸੁਣਾਵਾਂ। ਲੈ ਐਵੇਂ ਨਾ ਸਮਝਿਓ...ਡਬਲ ਐਮ. ਏ. ਕੀਤੀ ਮੈਂ! ਮੈਂ ਤਾਂ ਪੀਐਚ.ਡੀ. ਵੀ ਕਰਨੀ ਸੀ। ਉਹ ਤਾਂ ਮੇਰਾ ਸਹੁਰਾ 'ਗਾਈਡ' ਈ 'ਫੰਨੇ ਖਾਂ' ਨਿਕਲਿਆ ਨਹੀਂ ਤਾਂ...। ਕੀ ਕਿਹਾ ਕੀ ਵਿਸ਼ਾ ਲੈਂਦਾ ਪੀਐਚ. ਡੀ. ਦਾ? ਮੈਂ ਤਾਂ ਜੀ ਜੱਟਾਂ ਦੀਆਂ ਗੋਤਾਂ 'ਤੇ ਕੰਮ ਕਰਦਾ। ਫੰਨੇ ਖਾਂ ਜੱਟ ਆਂ ਮੈਂ ਵੀ! ਬਾਈ ਜੀ ਹੌਲੀ ਬੋਲੋ! ਆਪਣੀ ਤਾਂ ਘਰ ਵਾਲੀ ਗੱਲ ਏ। ਜੇ ਹੁਣ ਪਤਾ ਈ ਏ ਵਿਚਲੀ ਗੱਲ ਦਾ ਤਾਂ ਹੋਕਾ ਕਿਉਂ ਦੇਣਾ ਪੂਰੇ ਜੱਗ ਨੂੰ! ਸੱਚ ਦੱਸਾਂ? ਨਫਰਤ ਏ ਮੈਨੂੰ ਝੂਠ ਤੋਂ! ਪਰ ਸਿਆਣੇ ਕਹਿੰਦੇ ਨੇ ਨਾ ਇਕ ਝੂਠ ਨੂੰ ਲੁਕਾਉਣ ਲਈ ਬੰਦੇ ਨੂੰ ਸੌ ਝੂਠ ਬੋਲਣੇ ਪੈਂਦੇ ਨੇ। ਬੱਸ ਇਹੋ ਮੈਂ ਕਰਦਾ ਰਿਹਾ ਸਾਰੀ ਉਮਰ। ਥੋਡੇ ਤੋਂ ਕਾਹਦਾ ਓਹਲਾ। ਬਹੁਤ ਸੰਤਾਪ ਭੋਗਿਆ ਮੈਂ ਇਹਦਾ ਵੀ। ਬੱਸ ਇਹ ਵੀ ਮਾਨਸਿਕ ਗੰਢ ਹੀ ਸੀ ਸਮਝ ਲਉ! ਕੀ ਪੁੱਛਦੇ ਪਹਿਲਾਂ ਝੂਠ ਕਦ ਬੋਲਿਆ ਸੀ? ਇਹ ਵੀ ਕਿੰਨਾ ਅਜੀਬ ਸਵਾਲ ਏ! ਸ਼ਾਇਦ ਉਹ ਝੂਠ ਨਹੀਂ ਮੇਰੀ ਮਜਬੂਰੀ ਸੀ। ...ਤੇ ਮੁੜ ਉਸ ਝੂਠ ਨੂੰ ਸੱਚ ਕਰਨ ਦੀ ਕਸ਼ਮਕਸ਼ 'ਚ ਪਿਆ ਰਿਹਾ ਮੈਂ! ਗੱਲ ਬੀ.ਏ. ਦੇ ਪਹਿਲੇ ਸਾਲ ਦੀ ਸੀ। ਇਕ ਦਿਨ ਅਸੀਂ ਪੰਜ-ਸੱਤ ਜਣੇ ਕੰਟੀਨ ਵਿਚ ਬੈਠੇ ਚਾਹ-ਪੀਂਦੇ ਪਏ ਸੀ। ਨਵਾਂ ਨਵਾਂ ਮੈਂ ਕਾਲਿਜ ਗਿਆ। ਇਕ ਦਿਨ ਥੋਡੇ ਵਰਗਾ ਬਾਈ ਪੁੱਛਣ ਲੱਗ ਗਿਆ। ਕਹਿੰਦਾ, "ਬਾਈ ਸੁਰਜੀਤ! ਤੇਰਾ ਬਾਪੂ ਕੀ ਕਰਦਾ?"

ਮੈਂ ਜੀ ਪੈ ਸੋਚੀਂ ਗਿਆ। ਪਹਿਲਾਂ ਤਾਂ ਸੋਚਿਆ ਜੋ ਬਾਪੂ ਕਰਦਾ ਉਹੀ ਦੱਸਾਂ! ਫਿਰ ਮੈਨੂੰ ਪਿੰਡ ਵਾਲਾ ਸਕੂਲ ਯਾਦ ਆ ਗਿਆ। ਬਾਈ ਜੀ ਮੁੰਡੇ ਕੋਲ ਨਹੀਂ ਸੀ ਬੈਠਾਉਂਦੇ ਮੈਨੂੰ। ਕੋਈ ਚੀਜ਼ ਨਹੀਂ ਸੀ ਖਾਂਦਾ ਮੇਰੇ ਹੱਥੋਂ ਲੈ ਕੇ। ਪਤਾ ਕੀ ਕਹਿੰਦੇ ਸੀ ਮੁੰਡੇ? ਅਖੇ ਇਹਦੇ ਕੋਲੋਂ...! ਮੇਰਾ ਗੱਚ ਭਰ ਆਉਂਦਾ ਅੱਜ ਵੀ ਸੋਚ ਕੇ। ਤੁਸੀਂ ਪੁੱਛਦੇ ਹੋ ਝੂਠ ਕਿਉਂ ਬੋਲਿਆ? ਕਦ ਬੋਲਿਆ? ਮੇਰੇ ਵਾਂਗ ਨਮੋਸ਼ੀ ਹੰਢਾਈ ਹੋਵੇ ਕਿਸੇ ਫੇਰ ਪਤਾ ਲੱਗੇ। ਇਕ ਅਕਲ ਦੀ ਗੱਲ ਵੀ ਸੁਣ ਲਉ। ਜਿਹੜੇ ਜ਼ਖਮ ਰੂਹ 'ਤੇ ਲੱਗ ਜਾਣ ਉਹ ਕਦੀ ਨਹੀਂ ਭਰਦੇ। ...ਤੇ ਮੇਰੀ ਰੂਹ ਤਾਂ ਜ਼ਖਮਾਂ ਨਾਲ ਭਰੀ ਪਈ ਸੀ।

ਮੈਨੂੰ ਤਾਂ ਉਹੀ ਗੱਲਾਂ ਯਾਦ ਆ ਗਈਆਂ।

ਮੈਂ ਕਿਹਾ, "ਮੇਰਾ ਬਾਪੂ ਤਾਂ ਖੇਤੀ ਬਾੜੀ ਕਰਦਾ।"

ਪਹਿਲੀ ਵਾਰ ਝੂਠ ਬੋਲਿਆ ਸੀ ਮੈਂ! ਬਹੁਤ ਦੁੱਖ ਹੋਇਆ ਸੀ ਮੈਨੂੰ! ਕਿੱਥੇ ਕਰਦਾ ਸੀ ਬਾਪੂ ਖੇਤੀ? ਸਿਰ ਮਾਂ ਦਾ? ਉਹ ਤਾਂ...!

ਪਰ ਉਸ ਦਿਨ ਪਹਿਲੀ ਵਾਰ ਹੀਣ-ਭਾਵ ਪੈਦਾ ਹੋਇਆ ਸੀ ਮੇਰੇ ਮਨ 'ਚ!

ਪਹਿਲੀ ਵਾਰ ਪਤਾ ਲੱਗਿਆ ਸੀ ਮੈਨੂੰ ਕਿ ਜੱਟ ਜ਼ਮੀਨ ਲਈ ਕਿਉਂ ਲੜ ਲੜ ਮਰਦੇ ਨੇ! ਜ਼ਮੀਨ ਤਾਂ ਧਿਰ ਹੁੰਦੀ ਏ ਬੰਦੇ ਦੀ! ਜੜ੍ਹ ਹੁੰਦੀ ਏ ਬੰਦੇ ਦੀ। ਉਂਝ ਵੀ ਥੋੜ੍ਹਾ ਜਿਹਾ ਧਾਰਮਿਕ ਹੋ ਜਾਈਏ ਤਾਂ ਗੁਰੂ-ਬਾਬੇ ਨੇ ਕੀ ਦੱਸਿਆ ਬਈ ਮਿੱਟੀ 'ਚੋਂ ਜੰਮ ਕੇ ਮਿੱਟੀ 'ਚ ਮਿਲ ਜਾਂਦਾ ਬੰਦਾ। ਅੰਤ ਵੇਲੇ ਕੌਣ ਸਹਾਈ ਹੁੰਦਾ? ਧਰਤੀ ਮਾਤਾ। ਪਰ ਚਲੋ! ਇਹ ਸੀ ਮੇਰਾ ਪਹਿਲਾ ਝੂਠ।



ਸੁਣ ਲਿਆ? ਸਮਝ ਵੀ ਜਾਉਗੇ ਕਿ ਕਿਉਂ ਬੋਲਿਆ ਮੈਂ ਝੂਠ। ਬੱਸ ਇਸੇ ਇਕ ਝੂਠ ਨੂੰ ਲੁਕਾਉਣ ਲਈ...।

ਸਹੀ ਗੱਲ ਦੱਸਾ? ਰੋਹ ਤਾਂ ਮੇਰੇ ਅੰਦਰ ਨਿੱਕੇ ਹੁੰਦਿਆਂ ਈ ਭਰਿਆ ਗਿਆ ਸੀ! ਪਰ ਕਿਉਂ? ਬਾਈ ਜੀ! ਨਾ ਕੋਈ ਜੰਮਦਾ ਸਾਧ ਹੁੰਦਾ, ਨਾ ਕੋਈ ਜੰਮਦਾ ਚੋਰ। ਮਤਲਬ! ਸਾਰਾ ਕੁਝ ਇੱਥੇ ਆ ਕੇ ਈ ਬਣਦਾ ਬੰਦਾ। ਇੱਥੇ ਮਤਲਬ? ਤੁਹਾਡੀ ਧਰਤੀ 'ਤੇ! ਇਸ ਸਮਾਜ 'ਚ! ਲੋਕ ਬਣਾਉਂਦੇ ਨੇ ਚੋਰ! ਹਾਲਾਤ ਬਣਾਉਂਦੇ ਨੇ ਮਾੜਾ। ...ਤੇ ਮੈਨੂੰ ਵੀ ਝੂਠਾ ਬਣਾਇਆ ਲੋਕਾਂ ਨੇ...। ਹਾਲਾਤ ਨੇ...ਸਮੇਂ ਨੇ...! ਮੈਨੂੰ ਜਦੋਂ ਕਿਸੇ ਵੀ ਗੱਲ ਦੀ ਬਹੁਤੀ ਸਮਝ ਨਹੀਂ ਸੀ, ਮੈਂ ਤਾਂ ਉਦੋਂ ਹੀ ਸਮਝਣ ਲੱਗ ਗਿਆ ਸੀ ਕਿ ਮੇਰਾ ਬਾਪੂ ਜਿਹੜਾ ਕੰਮ ਕਰਦਾ ਇਹ ਤਾਂ ਕੋਈ 'ਗੰਦਾ' ਕੰਮ ਏ, ਤਾਂ ਹੀ ਤਾਂ ਮੁੰਡੇ ਮੈਨੂੰ ਕੋਲ ਨਹੀਂ ਬੈਠਣ ਦਿੰਦੇ। ਬਹੁਤ ਖਿੱਝਦਾ ਸੀ ਮੈਂ। ਸੋਚਦਾ ਬਈ ਮੇਰਾ ਬਾਪੂ ਕਿਉਂ ਕਰਦਾ ਇਹ ਕੁਝ। ਉਹ ਕਿਉਂ ਨਾਮੇ, ਗੁਰਨਾਮੇ ਤੇ ਸ਼ਾਮੇ ਹੁਣਾਂ ਦੇ ਬਾਪੂਆਂ ਵਾਂਗੂੰ ਖੇਤੀ ਨਹੀਂ ਕਰਦਾ? ਉਹ ਕਿਉਂ ਮੋਢੇ 'ਤੇ ਕਹੀ ਰੱਖ ਕੇ ਸੱਥ ਵਿਚ ਦੀ ਨਹੀਂ ਲੰਘਦਾ? ਕਿਉਂ ਕਰਦਾ ਉਹ...!! ਹੁਣ ਆਈ ਨਾ ਗੱਲ ਸਮਝ 'ਚ! ਬੱਸ ਉਸੇ ਦਿਨ ਤੋਂ ਲੱਗਣ ਲੱਗਿਆ ਸੀ ਮੈਨੂੰ ਕਿ 'ਜੱਟ ਕੀ ਤੇ ਘੱਟ ਕੀ।' ...ਤਾਂ ਹੀ ਤਾਂ ਫੰਨੇ ਖਾਂ ਜੱਟ ਦੱਸਦਾਂ ਮੈਂ ਖੁਦ ਨੂੰ! ਤੁਸੀਂ ਤਾਂ ਚਲੋ ਘਰਦੇ ਬੰਦੇ ਹੋਏ। ਤੁਹਾਡੇ ਤੋਂ ਕਾਹਦਾ ਪਰਦਾ। ਆਹ ਡਬਲ ਐਮ. ਏ. ਕਿਉਂ ਕੀਤੀ ਮੈਂ? ਇਸੇ ਦੁੱਖ ਦੇ ਮਾਰਿਆਂ! ਮੈਂ ਨਿੱਕੇ ਹੁੰਦਿਆਂ ਈ ਸਮਝ ਗਿਆ ਸੀ ਕਿ ਤਕਦੀਰਾਂ ਖੁਦ ਬਣਾਈਦੀਆਂ ਨੇ...। ਜੇ ਮੈਂ ਨਾ ਪੜ੍ਹਦਾ ਤਾਂ ਪਤਾ ਕੀ ਹੁੰਦਾ? ਮੈਂ ਵੀ ਬੈਠਾ ਹੁੰਦਾ ਆਪਣੇ ਬਾਪੂ ਵਾਲੀ ਗੱਦੀ 'ਤੇ! ਔਹ ਸਾਹਮਣੇ ਗੁਲਾਬੀ ਰੰਗ ਦੀ ਕੋਠੀ ਦਿਸਦੀ ਏ? ਕੀਹਦੀ ਏ ਭਲਾ? ਮੇਰੀ! ਬਾਹਰ ਨੇਮ ਬੋਰਡ 'ਤੇ ਪਤਾ ਕੀ ਲਿਖਿਆ? ਸਰਦਾਰ ਸੁਰਜੀਤ ਸਿੰਘ ਸੰਧੂ 'ਐੱਸ. ਡੀ. ਐੱਮ.'! ਫਿਰ ਉਹੀ ਗੱਲ। ਮੈਂ ਕਿਹਾ ਨਾ ਹੌਲੀ ਬੋਲੋ। ਖੁਦ ਦੱਸੂੰ ਸੀਤੇ ਤੋਂ ਸੁਰਜੀਤ ਸਿੰਘ ਸੰਧੂ ਤਕ ਦਾ ਸਫਰ ਕਿਵੇਂ ਤੈਅ ਕੀਤਾ ਮੈਂ। ਪਰ ਥੋੜ੍ਹਾ ਬ੍ਰੇਕ 'ਤੇ ਪੈਰ ਰੱਖੋ। ਤੱਤਾ-ਤੱਤਾ ਕੜਾਹ ਖਾਂਦਿਆਂ ਤਾਂ ਜ਼ੁਬਾਨ ਈ ਸੜਦੀ। ਮੈਂ ਕਿਹਾ ਸੀ ਤਕਦੀਰ ਆਪ ਬਣਾਉਣੀ ਪੈਂਦੀ। ਮੈਂ ਪਿੰਡ ਵਾਲੇ ਸਕੂਲੋਂ ਜਦੋਂ ਪੰਜ ਪਾਸ ਕਰਕੇ ਜਾਣਾ ਸੀ ਨਾ ਵੱਡੇ ਸਕੂਲ! ਨਾਲ ਦੇ ਪਿੰਡ। ਮੇਰਾ ਬਾਪੂ ਫਸਾਦ ਪਾ ਕੇ ਬਹਿ ਗਿਆ।

ਕਹਿੰਦਾ, "ਵੇਖ ਬਈ ਸੀਤਿਆ! ਪੁੱਤ...ਆਪਣੇ ਘਰਾਂ ਦੇ ਜਵਾਕ ਕਿਤੇ ਡੀ. ਸੀ. ਲੱਗਦੇ ਨੇ...। ਤੂੰ ਕੀ ਸੱਪ ਕੱਢਣਾ ਆਹ ਪੜ੍ਹਾਈਆਂ ਕਰਕੇ...! ਆਪਾਂ ਗ਼ਰੀਬਾਂ ਨੇ ਤਾਂ ਉਹੀ ਕਰਨਾ ਤੇ ਉਹੀ ਖਾਣਾ। ਕੀ ਕਹਿੰਦੇ ਨੇ ਸਿਆਣੇ ਬਈ 'ਘਾਹੀਆਂ ਦੇ ਪੁੱਤਾਂ ਤਾਂ ਘਾਹ ਈ ਖੋਤਣਾ।'

ਪਰ ਬਾਈ ਜੀ! ਮੈਂ ਨਾ 'ਘਾਹੀ' ਬਣ ਕੇ ਰਾਜੀ ਸੀ ਨਾ 'ਘਾਹ' ਖੋਤ ਕੇ। ਮੈਂ ਤਾਂ...। ਮੈਂ ਜ਼ਿੱਦ ਕੀਤੀ। ਅੱਗੇ ਪੜ੍ਹਨ ਲੱਗਿਆ। ਮੈਂ ਉਦੋਂ ਹੀ ਧਾਰ ਲਿਆ ਸੀ ਕਿ ਦੱਬ ਕੇ ਪੜ੍ਹ। ਆਹ ਜਿਹੜੇ ਗੱਲਾਂ ਕਰਦੇ ਨੇ ਨਾ ਫਿਰ ਇਹਨਾਂ ਨੂੰ ਪਤਾ ਲੱਗੂ ਕਿ ਬੰਦਾ ਤਾਂ ਬੰਦਾ ਈ ਹੁੰਦਾ। ਪਰ ਇੱਥੇ ਕੌਣ ਸਮਝਦਾ ਬੰਦੇ ਨੂੰ ਬੰਦਾ? ਕੋਈ ਨਹੀਂ। ਇੱਥੇ ਤਾਂ ਕੋਈ ਸੰਧੂ, ਕੋਈ ਢਿੱਲੋਂ, ਕੋਈ ਗਿੱਲ ਤੇ ਕੋਈ ਐੱਸ. ਸੀ. ਕੋਈ ਬੀ. ਸੀ.। ਮਾਨਸ ਕੀ ਜਾਤ ਸਭੇ ਏਕ ਸਵਾਹ ਪਹਿਚਾਨਨੀ ਇਹਨਾਂ! ਛੇਵੀਂ 'ਚ ਜਾ ਕੇ ਕਿਹੜਾ ਇਹਨਾਂ ਗੱਲਾਂ ਤੋਂ ਖਹਿੜਾ ਛੁੱਟਿਆ। ਉਹੀ ਲੋਕ। ਉਹੀ ਸੋਚ। ਉਹੀ ਗੱਲਾਂ। ਮੈਂ ਤਾਂ ਹੈਰਾਨ ਹੁੰਦਾ ਬਈ ਮੈਨੂੰ ਵੱਧ-ਘੱਟ ਕੀ ਲਗਾ'ਤਾ ਰੱਬ ਨੇ ਜਿਹੜਾ ਇੰਝ ਕਰਦੇ ਨੇ ਲੋਕ! ਹੋਰ ਛੱਡੋ, ਚੰਗੇ ਭਲੇ ਸੋਝੀ ਵਾਲੇ ਵੀ ਏਹੀ ਕੁਝ ਕਰਦੇ। ਸਾਡਾ ਇਕ ਮਾਸਟਰ ਹੁੰਦਾ ਸੀ ਟੀਰਾ ਜਿਹਾ। ਨਾਮ ਭੁੱਲ ਗਿਆ ਮੈਨੂੰ ਉਹਦਾ। ਉਹ ਵੀ 'ਫੰਨੇ ਖਾਂ' ਈ ਸਮਝਦਾ ਸੀ ਖੁਦ ਨੂੰ। ਵੀਹ ਵਾਰੀ ਕੁੱਤੇ ਖਾਣੀ ਕਰਵਾਈ ਸੀ ਮੈਂ ਉਸਤੋਂ! ਇਕ ਵਾਰ ਉਹਨੇ ਇਕ ਸਵਾਲ

ਪਾ ਦਿੱਤਾ ਸਾਨੂੰ। ਬੜਾ ਟੇਢਾ ਜਿਹਾ। ਕਹਿੰਦਾ ਕੱਢ ਕੇ ਲਿਆਉ! ਲੱਗ ਗਈ ਸਾਰੀ ਜਮਾਤ ਟੱਕਰਾਂ ਮਾਰਨ। ਮੈਂ ਕੱਢ ਕੇ ਪਹਿਲਿਆਂ 'ਚ ਸਵਾਲ ਸਲੇਟ ਮਾਸਟਰ ਜੀ ਅੱਗੇ ਜਾ ਕੀਤੀ।

ਇਨਾਮ? ਕਿਹੜਾ ਇਨਾਮ? ਮੈਨੂੰ ਤਾਂ ਸਜ਼ਾ ਮਿਲੀ। ਤੂਤ ਦੀ ਸੋਟੀ ਨਾਲ ਕੁੱਟਿਆ ਸੀ ਉਹਨੇ ਟੀਰੇ ਜਹੇ ਨੇ ਮੈਨੂੰ! ਪਤਾ ਕੀ ਕਹਿੰਦਾ? ਕਹਿੰਦਾ, "ਅਖੇ ਕੁੱਤਾ...ਧੁੱਪ ਵੀ ਨਹੀਂ ਲੱਗਣ ਦਿੰਦਾ। ਕਿੱਦਾਂ ਮੂਹਰੇ ਖੜ੍ਹ ਗਿਆ ਕੰਧ ਬਣ ਕੇ। ਸਵਾਲ ਕੱਢ ਕੇ ਇਹਨੇ ਪਤਾ ਨਹੀਂ ਕਿਹੜਾ ਜੱਜ ਲੱਗਣਾ।"

ਜਦਕਿ ਬਾਈ ਜੀ! ਪੂਰੀ ਕਲਾਸ 'ਚੋਂ ਮੇਰਾ ਹੀ ਜਵਾਬ ਠੀਕ ਸੀ। ਪਰ ਮੇਰੀ ਜਾਤ ਨਹੀਂ ਸੀ ਠੀਕ...! ਹੁਣ ਤੁਸੀਂ ਦੱਸੋ? ਕੀ ਕਰ ਲਉਗੇ? ਮੇਰੇ ਬਾਪੂ ਨੂੰ ਸਾਰੀ ਉਮਰ ਲੋਕ ਸੇਮੀ-ਸੇਮੀ ਕਰਦੇ ਰਹੇ। ਕਿਸੇ ਗ਼ਲਤੀ ਨਾਲ ਵੀ ਕਦੀ ਤਰਸੇਮ ਸਿਹੁੰ ਨਹੀਂ ਕਿਹਾ ਹੋਣਾ ਉਹਨੂੰ। ...ਤੇ ਹੁਣ ਉਹੀ ਲੋਕ ਜਦ ਮੇਰੇ ਕੋਲ ਆਉਂਦੇ ਨੇ ਤਾਂ 'ਸੰਧੂ ਸਾਬ੍ਹ, ਸੰਧੂ ਸਾਬ੍ਹ' ਕਰਦੇ ਨੇ। ਮੱਥੇ ਰਗੜਦੇ ਨੇ। ਧਰਮ ਨਾਲ ਬੜਾ ਸਵਾਦ ਆਉਂਦਾ। ਬੱਸ ਜੀਹਦੇ ਹੱਥ 'ਬੀਨ' ਉਹੀ 'ਸਪੇਰਾ'। ਹੁਣ ਵੀ ਮੈਨੂੰ ਸਲਾਮਾਂ ਨਹੀਂ ਹੁੰਦੀਆਂ! ਪਹਿਲਾਂ ਈ ਦੱਸ'ਤਾ ਮੈਂ ਤਾਂ ਇੱਥੇ 'ਬੰਦਾ' ਨਹੀਂ ਪੈਸਾ ਬੋਲਦਾ। ਕੁਰਸੀ ਨੂੰ ਸਲਾਮ ਹੁੰਦੇ ਨੇ...ਤੇ ਥੋਡੇ ਗੇਟ ਮੂਹਰੇ ਟੰਗੀ ਨੇਮ ਪਲੇਟ ਨੂੰ ਸਲੂਟਾਂ ਵੱਜਦੀਆਂ। ਚਲੋ ਅੱਗੇ ਸੁਣੋ ਕੀ ਹੋਇਆ!

ਮੈਂ ਉਸ ਦਿਨ ਕਹਿ ਤਾਂ ਦਿੱਤਾ ਕਿ ਮੇਰਾ ਬਾਪੂ ਖੇਤੀ ਬਾੜੀ ਕਰਦਾ। ਬਸ ਕਹਿ ਕੇ ਫਸ ਗਿਆ। ਫਿਰ ਤਾਂ ਸਾਰੀ ਉਮਰ ਆਪਨੇ ਈ ਬਚਨ ਪ੍ਰਵਾਨ ਚੜ੍ਹਾਉਂਦਾ ਰਿਹਾ। ਇਕ ਹੋਰ ਬੜੀ ਅਜੀਬ ਆਦਤ ਲੋਕਾਂ 'ਚ! ਪਤਾ ਨਹੀਂ ਕਦ ਮਰੂ ਸਾਡੇ 'ਚੋਂ ਆਹ ਵਾਇਰਸ। ਪਿਉ ਦੇ ਪਿਉ ਨੂੰ ਫੜਦੇ ਨੇ। ਫੇਰ ਹੋਰ ਲੱਗ ਪਏ ਪੁੱਛਣ, ਅਖੇ ਥੋਡੀ ਜ਼ਮੀਨ ਕਿੰਨੀ ਏ। ਐਤਕੀਂ ਝੋਨਾ ਕਿਹੜਾ ਲਾਇਆ। ਪਸ਼ੂ ਕਿੰਨੇ ਰੱਖੇ। ਫਲਾਣ ਕਿਵੇਂ...ਟਮਕਾਣ ਕਿਵੇਂ। ਬੱਸ ਫਿਰ ਕੀ ਇਕ ਝੂਠ ਬੋਲ ਕੇ ਪੱਚਾਸੀ ਸੌ ਹਰ ਰੋਜ਼ ਬੋਲਣੇ ਪੈਂਦੇ। ਬਸ ਮੈਂ ਕਹਿ ਕੇ 'ਸਤਨਾਮ ਵੈਗੁਰੂ' ਦਈ ਜਾਂਦਾ ਜਵਾਬ। ਪਰ ਬਹੁਤ ਦੁੱਖ ਹੁੰਦਾ ਮੈਨੂੰ। ਮੈਂ ਜੇ ਝੂਠ ਬੋਲਦਾ ਰਿਹਾਂ ਤਾਂ ਕਦੀ ਕੁਝ ਜਿਤਾਉਣ ਲਈ ਨਹੀਂ। ਕੋਈ ਸ਼ੌਕ ਨਹੀਂ ਸੀ ਮੇਰਾ। ਮਜਬੂਰੀ ਸੀ। ਬਹੁਤ ਦੁੱਖ ਭੋਗਿਆ। ਬੜਾ ਹੀਣ ਮਹਿਸੂਸ ਕੀਤਾ ਸੀ ਖੁਦ ਨੂੰ! ਪਿੰਡ ਇਕ ਯਾਰ ਸੀ ਮੇਰਾ ਮੰਗੀ। ਬੜਾ ਕੈਮ ਬੰਦਾ ਸੀ ਉਹ। ਦਸ ਕਿੱਲੇ ਜ਼ਮੀਨ ਸੀ ਉਹਨਾਂ ਦੀ। ਮੈਂ ਤੇ ਮੰਗੀ ਉਹਨਾਂ ਦੀ ਮੋਟਰ 'ਤੇ ਬੈਠੇ ਦੋ-ਦੋ ਘੰਟੇ ਗੱਲਾਂ ਕਰਦੇ ਰਹਿੰਦੇ। ਮੈਂ ਮੰਗੀ ਨੂੰ ਆਪਨਾ ਦੁੱਖ ਦੱਸਿਆ। ਬਾਈ ਜੀ! ਬੜੀ ਸਿਆਣੀ ਗੱਲ ਕਹੀ ਉਸ ਬੰਦੇ ਨੇ। ਕਹਿੰਦਾ, "ਆੜੀ ਝੂਠ ਉਹ ਹੁੰਦਾ ਜਿਹੜਾ ਕਿਸੇ ਦਾ ਕੁਝ ਵਿਗਾੜੇ। ਤੂੰ ਤਾਂ ਆਪਨੀ ਜਾਨ ਲੁਕਾਉਂਦਾ ਫਿਰਦਾਂ ਇਕ ਹਿਸਾਬ ਨਾਲ। ਕੋਈ ਨਾ ਪਰਵਾਹ ਨਾ ਕਰ। ਜੇ ਕੋਈ ਮੇਰਾ ਸਾਲਾ ਬਹੁਤ ਈ ਕਹੂ ਤਾਂ ਆਹ ਦਸ ਕਿੱਲੇ ਇੱਕੋ ਟੱਕ ਨੇ...! ਮੋਟਰ ਲੱਗੀ। ਇੱਥੇ ਫੜ ਲਿਆਈਂ। ਕਿਸੇ ਰਿਸ਼ਤਾ ਕਰਨਾ ਤੈਨੂੰ। ਕਹਿ ਦਈਂ ਸਾਡੀ ਮੋਟਰ ਏ।"

ਮੈਨੂੰ ਹਾਸਾ ਆ ਗਿਆ। ਬਸ ਫਿਰ ਤਾਂ ਮੰਗੀ ਦੀ ਜ਼ਮੀਨ ਦੇ ਸਿਰ 'ਤੇ ਈ ਛਾਲਾਂ ਮਾਰ ਛੱਡੀਆਂ ਸਾਰੀ ਉਮਰ। ਪਰ ਬਾਈ ਜੀ! ਇਹ ਵੀ ਖੁਦਕੁਸ਼ੀ ਕਰ ਲੈਣ ਵਾਲੀ ਗੱਲ ਸੀ ਮੇਰੇ ਲਈ। ਪਰ ਜਦ ਮੈਨੂੰ ਲੋਕਾਂ ਦੀਆਂ ਗੱਲਾਂ ਯਾਦ ਆਉਂਦੀਆਂ...। ਚੀਸ ਉੱਠਦੀ ਸੀ ਮੇਰੇ ਅੰਦਰ। ਮੇਰੇ ਕੋਰੇ ਮਨ 'ਤੇ ਨੀਵੇਂ ਹੋਣ ਦਾ ਠੱਪਾ ਕਿੰਨ੍ਹੇ ਲਾਇਆ ਸੀ? ਲੋਕਾਂ! ਮੈਨੂੰ ਝੂਠ ਬੋਲਣ ਲਈ ਮਜਬੂਰ ਕਿੰਨ੍ਹੇ ਕੀਤਾ ਸੀ? ਲੋਕਾਂ!

ਤੁਹਾਡੇ ਸਾਹਮਣੇ ਸਾਲਮ ਸਬੂਤ ਬੈਠਾਂ। ਮੇਰੇ ਦੋ ਨੱਕ ਨੇ ਜਾਂ ਚਾਰ ਅੱਖਾਂ?...ਜਾਂ ਫਿਰ ਤੁਹਾਡੀਆਂ ਚਾਰ ਅੱਖਾਂ ਨੇ! ਰੱਬ ਨੇ ਸਭ ਨੂੰ ਇਕੋ ਜਿਹਾ ਬਣਾਇਆ। ਪੜ੍ਹਿਆ-ਲਿਖਿਆ ਇੱਜ਼ਤਦਾਰ ਬੰਦਾ। ਪਰ ਤੁਸੀਂ ਵੀ ਅੰਤ ਨੂੰ ਇਹੋ ਆਖੋਗੇ, "ਐਵੇਂ...ਕੁੱਤਾ...ਭਕਾਈ ਮਾਰਦਾ ਸੀ।"



ਇਹ ਸਾਨੂੰ ਮਿਹਣੇ ਵਾਂਗੂੰ ਆਖਦੇ ਨੇ ਲੋਕ। ਆਹ ਰੋਜ਼ ਬੱਤੀ ਗਾਣੇ ਆਉਂਦੇ ਟੀ. ਵੀ. 'ਤੇ ਜੱਟ ਇੰਝ...ਜੱਟ ਉਂਝ। ਕਦੀ ਨਮੋਸ਼ੀ ਮਹਿਸੂਸ ਕੀਤੀ ਕਿਸੇ ਜੱਟ ਨੇ...? ਕਿਸੇ ਗਾਉਣ ਵਾਲੇ ਨੂੰ ਜੱਟਾਂ ਦੀ ਅਸਲੀ ਹਾਲਤ ਪਤਾ? ਬਸ ਆਖ-ਆਖ ਫੱਟੇ ਚੱਕ ਜੱਟਾਂ ਦੇ ਫੱਟੇ ਚੁਕਾਏ ਪਏ ਨੇ! ਕਦੀ ਵੱਡੀ ਜਾਤ ਵਾਲੇ ਨੂੰ ਉਹਦੀ ਜਾਤ ਦਾ ਨਾਮ ਲੈ ਕੇ ਬੁਲਾਇਆ ਕਿਸੇ। ਕਦੀ ਕਿਸੇ ਗਾਲ੍ਹ ਕੱਢੀ ਉਹਨੂੰ ਉਹਦੀ ਜਾਤ ਦਾ ਨਾਂ ਲੈ ਕੇ। ਉਹਦੇ ਲਈ ਜਾਤ ਮਿਹਣਾ ਨਹੀਂ ਹੁੰਦੀ। ਫ਼ਰਕ ਤਾਂ ਪੈਂਦਾ ਮੇਰੇ ਵਰਗੇ ਉਹਨਾਂ ਨੂੰ ਜਿਹੜੇ ਜਾਤੀਵਾਦ ਦਾ ਸ਼ਿਕਾਰ ਹੁੰਦੇ ਨੇ। ਮੇਰੇ ਜਮਾਤੀ ਪਤਾ ਕੀ ਕਿਹਾ ਕਰਦੇ ਸੀ, "ਤੇਰੇ ਕੋਲੋਂ ਚਮੜੇ ਦੀ ਬੋਅ ਆਉਂਦੀ। ਤੇਰਾ ਬਾਪੂ ਮਰੇ ਪਸ਼ੂ ਕਿਉਂ ਚੁੱਕਦਾ? ਗੰਦੇ ਤੁਸੀਂ। ਤੁਸੀਂ ਚੰਮ ਖਾਂਦੇ ਜੇ?"

ਦੱਸੋ ਕੀ ਜਵਾਬ ਦਿੰਦਾ? ਜਿਹੜੇ 'ਫੰਨੇ ਖਾਂ' ਮਾਸਟਰ ਸੀ ਸਕੂਲ 'ਚ ਉਹ ਪਤਾ ਕੀ ਆਖਦੇ ਸੀ, "ਤੂੰ ਕੀ ਲੈਣਾ ਓਏ ਪੜ੍ਹ ਕੇ। ਕਿਉਂ ਮਗਜ਼ ਖਰਾਬ ਕਰਦਾਂ? ਆਪਨੇ ਬਾਪੂ ਨਾਲ ਕੰਮ ਕਰਾਇਆ ਕਰ।"

ਦੱਸੋ ਮੈਂ ਰੱਬ ਦੇ ਮਾਂਹ ਮਾਰੇ ਸੀ? ਮੈਂ ਰੱਜ ਕੇ ਪੜ੍ਹਿਆ। ਮੈਂ ਤਾਂ ਪੀਐੱਚ. ਡੀ. ਵੀ ਕਰਨੀ ਸੀ। ਪਰ ਮੇਰਾ ਗਾਇਡ!...ਗਾਇਡ ਦੀ ਵੀ ਸੁਣ ਲਉ! ਵੀਹ-ਕੁ ਦਿਨ ਤਾਂ ਮੇਰੀ ਭੰਮੀਰੀ ਘੁਮਾ ਛੱਡੀ ਉਹਨੇ। ਚੱਕੀ ਤੋਂ ਆਟਾ ਲਿਆ ਦੇ। ਆਹ ਜਵਾਕਾਂ ਨੂੰ ਟਿਊਸ਼ਨ ਛੱਡ ਆ। ਆਹ ਕਰਦੇ, ਔਹ ਕਰਦੇ। ਮੈਂ ਕੰਮ ਤਾਂ ਚਲੋ ਕਰ ਦਿੰਦਾ। ਪਰ ਇਕ ਦਿਨ ਥੋਡੇ ਵਰਗੇ ਭਲੇ ਮਾਣਸ ਨੇ ਦੱਸਿਆ ਬਈ ਇਹ ਤਾਂ ਜੱਟਾਂ ਦੇ ਮੁੰਡਿਆਂ ਨੂੰ ਈ ਪੀਐੱਚ. ਡੀ. ਕਰਵਾਉਂਦਾ। ਤੈਥੋਂ ਤਾਂ ਬੱਸ ਇਹ ਕੰਮ ਈ ਕਰਾਊ। ਗ਼ੈਰ ਜੱਟਾਂ ਨੂੰ ਤਾਂ ਇਹ ਬੋਝ ਹੀ ਸਮਝਦਾ ਧਰਤੀ 'ਤੇ! ਮੈਂ ਕਿਹਾ ਛੱਡ ਮਨਾਂ। ਆਹ ਨਿਰਮਲ ਸਿਹੁੰ ਵੀ ਫੰਨੇ ਖਾਂ ਈ ਏ। ਕੀ ਫਾਇਦਾ! ਜੇ ਪੀਐੱਚ.ਡੀ. ਕਰਕੇ ਇਹ ਸਿਆਣਾ ਨਹੀਂ ਹੋਇਆ ਤਾਂ ਇਹਦੀ ਕਰਾਈ ਪੀਐੱਚ. ਡੀ., ਨਾਲ ਮੈਂ ਕਿਹੜਾ...! ਮੈਂ ਨਿਰਮਲ ਸਿਹੁੰ ਨੂੰ 'ਰਾਮ-ਰਾਮ' ਬੁਲਾ ਕੇ ਆ ਗਿਆ ਘਰ ਨੂੰ। ਜਈ-ਤਈ ਮਰਾਵੇ ਪੀਐੱਚ. ਡੀ. ਮੈਂ ਖਿਆਲ ਈ ਛੱਡਤਾ। ਚਲੋ 'ਪੜ੍ਹ-ਪੜ੍ਹ ਗੱਡੇ ਲੱਦੀਏ' ਵਾਲੀ ਗੱਲ ਦਾ ਵੀ ਕੀ ਫਾਇਦਾ। ਡਿਗਰੀਆਂ ਨਾਲ ਕੀ ਹੁੰਦਾ। ਵੇਖ ਈ ਲਿਆ ਤੁਸੀਂ ਨਿਰਮਲ ਸਿਹੁੰ ਦਾ ਹਾਲ।

ਆਪਾਂ ਕਿਹੜੀ ਗੱਲ ਕਰਦੇ ਸੀ! ਹਾਂ...। ਇੰਝ ਈ ਲੱਲੇ-ਭੱਭੇ ਲਾਉਂਦਿਆਂ ਟਾਈਮ ਟੱਪਦਾ ਗਿਆ। ਇਕ ਦਿਨ ਮੇਰੀ ਜਮਾਤ ਦੇ ਚਾਰ-ਪੰਜ ਜਣੇ ਕਹਿੰਦੇ ਬਈ ਅਸੀਂ ਥੋਡੇ ਗੁਆਂਢ ਦੌਲੇ ਪਿੰਡ ਆਉਣਾਂ, ਮੇਲੇ 'ਤੇ...। ਤੂੰ ਵੀ ਆ ਜੀਂ। ਮੈਂ ਚਲਿਆ ਗਿਆ। ਨਾਲ ਮੇਰੇ ਮੰਗੀ। ਦੋ ਕੁ ਘੰਟੇ ਮੇਲੇ 'ਚ ਕੱਟਕੇ ਸਾਰੇ ਕਹਿੰਦੇ ਬਈ ਗਰਮੀ ਬਹੁਤ ਹੈ, ਚਲੋ ਸੀਤੇ ਦੇ ਪਿੰਡ ਚੱਲੀਏ। ਦੁਪਹਿਰੇ 'ਰਾਮ ਕਰਾਂਗੇ। ਮੈਨੂੰ ਤਾਂ ਗਰਮੀ 'ਚ ਵੀ ਕਾਂਬਾ ਛਿੜ ਗਿਆ। ਕਿੱਥੇ ਲਿਜਾਊਂ ਇਹਨਾਂ ਨੂੰ? ਬਸ ਸੱਪ ਦੇ ਮੂੰਹ 'ਚ ਕੋਹੜ-ਕਿਰਲੀ ਆ ਗਈ। ਚਲੇ ਜੀ ਤੁਰ ਪਏ ਅਸੀਂ ਪਿੰਡ ਨੂੰ। ਸਾਰੇ ਰਾਹ ਮੈਂ ਤਾਂ ਸੁੰਗ-ਵੱਟਾ ਜਿਹਾ ਬਣਿਆ ਰਿਹਾ। ਵੀਹ ਤਰ੍ਹਾਂ ਦੀਆਂ ਸੋਚਾਂ ਬੁਣਦਾ ਰਿਹਾ। ਪਿੰਡ ਕੋਲੇ ਪਹੁੰਚ ਕੇ ਮੈਂ ਕਿਹਾ, "ਨਾ ਬੇਬੇ ਘਰ ਨਾ ਬਾਪੂ। ਘਰ ਵੱਜਾ ਜਿੰਦਾ। ਆਪਾਂ ਸਾਡੀ ਮੋਟਰ 'ਤੇ ਚਲਦੇ ਆਂ। ਨਾਲੇ ਖਾਵਾਂਗੇ ਮਿੱਠੀਆਂ ਜਾਮਣਾਂ।"

ਸਾਰੇ ਮੇਰੇ ਪਿੱਛੇ ਤੁਰ ਪਏ। ਸਭ ਨੂੰ ਮੰਗੀ ਦੀ ਮੋਟਰ 'ਤੇ ਲੈ ਗਿਆ ਮੈਂ। ਫਟਾਫਟ ਮੰਜੇ ਡਾਹੇ ਤੇ ਲੱਗ ਗਏ ਸਾਰੇ ਲੇਟਣੀਆਂ ਮਾਰਨ। ਮੰਗੀ ਵਿਚਾਰਾ ਆਪਨੇ ਘਰੋਂ ਜਾ ਕੇ ਚਾਹ-ਪਾਣੀ ਬਣਵਾ ਲਿਆਇਆ। ਦਿਨ ਲੰਘਦਾ ਗਿਆ। ਪਰਛਾਵਾਂ ਢਲਣ ਈ ਲੱਗਾ ਸੀ ਕਿ ਮੈਂ ਵੇਖਿਆ ਮੇਰੇ ਵਾਲਾ ਬਾਪੂ 'ਮਾਹੀਏ' ਗਾਉਂਦਾ ਵੱਟੇ-ਵੱਟ ਤੁਰਿਆ ਆਵੇ। ਬਾਪੂ ਨੂੰ ਵੇਖ ਮੈਨੂੰ ਯਾਦ ਆਇਆ ਬਾਪੂ ਨੇ ਤਾਂ ਕੋਠਾ ਲਿੱਪਣ ਲਈ ਮਿੱਟੀ ਲਿਆਉਣ ਲਈ ਕਿਹਾ ਸੀ ਤੇ ਮੈਂ ਦੋ ਘੰਟਿਆਂ 'ਚ ਮੁੜ ਆਉਣ ਦਾ ਵਚਨ ਦੇ ਕੇ ਆਇਆ ਸੀ। ...ਤੇ ਹੁਣ ਤਾਂ ਪੂਰਾ ਦਿਨ ਵੀ...! ਮੈਂ

ਕਿਹਾ ਮਨਾਂ ਹੁਣ ਪਊ ਸਿਆਪਾ। ਮੈਂ ਭੱਜ ਕੇ ਬਾਪੂ ਵੱਲ ਨੂੰ ਹੋ ਗਿਆ। ਸੋਚਿਆ ਕੋਲ ਆ ਕੇ ਪਤਾ ਨਹੀਂ ਬਾਪੂ ਕੀ ਕਰੂ! ਬਾਪੂ ਨਾ ਆਲਾ ਵੇਖਿਆ ਨਾ ਦੁਆਲਾ। ਲੱਗ ਪਿਆ ਧੀ ਦੀ, ਭੈਣ ਦੀ ਕਰਨ। ਮੈਂ ਬਥੇਰਾ ਚੁੱਪ ਕਰਾਵਾਂ। ਬਥੇਰੇ ਇਸ਼ਾਰੇ ਕਰਾਂ ਕਿ ਮੇਰੇ ਆੜੀ ਬੈਠੇ ਹੌਲੀ ਬੋਲ। ਪਰ ਕਿੱਥੇ। ਬਾਪੂ ਸਾਰੀ ਭੜਾਸ ਕੱਢ ਕੇ ਈ ਚੁੱਪ ਕਰਿਆ। ਮੈਂ ਕਰ-ਕਰਾ ਕੇ ਬਾਪੂ ਨੂੰ ਤਾਂ ਘਰ ਮੋੜਤਾ ਪਰ ਜਦ ਪਿਛਾਂਹ ਮੁੜਿਆ ਤਾਂ ਲੱਗ ਪਏ ਸਾਰੇ ਪੁੱਛਣ ਅਖੇ ਇਹ ਕੌਣ ਸੀ? ਮੈਨੂੰ ਤ੍ਰੇਲੀ ਜਿਹੀ ਆ ਗਈ। ਬਾਪੂ ਦੇ ਸਿਰ 'ਤੇ ਲਪੇਟਿਆ ਮੈਲਾ ਜਿਹਾ ਸਾਫਾ। ਟੁੱਟੇ ਬਟਨਾਂ ਵਾਲਾ ਕੁੜਤਾ। ਅੱਧੋਰਾਣੀ ਜਿਹੀ ਤੇੜ ਦੀ ਚਾਦਰ...ਤੇ ਪੈਰੀਂ ਪਾਈ ਟੁੱਟੀ ਜਿਹੀ ਜੁੱਤੀ। ਕਿਵੇਂ ਕਹਿੰਦਾ ਇਹ ਮੇਰਾ ਬਾਪੂ ਹੈ। ਦਸ ਕਿੱਲੇ ਇੱਕੋ-ਟੱਕ ਦਾ ਮਾਲਕ। ਜੀਹਦੀ ਮੋਟਰ 'ਤੇ ਜਾਮਣਾਂ ਦੀ ਛਾਂਵੇਂ ਸਾਰੇ ਬੈਠੇ ਸੀ। ਸਰਦਾਰ ਤਰਸੇਮ ਸਿਹੁੰ! 'ਫੰਨੇ ਖਾਂ' ਜੱਟ! ਇਹੋ ਜਿਹਾ ਕਿਵੇਂ ਹੋ ਸਕਦਾ ਸੀ ਉਹ! ਮੈਂ ਜਿਵੇਂ ਕਿਸੇ ਧਰਮ ਸੰਕਟ ਵਿਚ ਫਸ ਗਿਆ ਸੀ। ਸਾਰੀ ਊਰਜਾ 'ਕੱਠੀ ਕਰਕੇ ਮੈਂ ਕਿਹਾ, "ਸਾਂਝੀ ਸੀ ਸਾਡਾ!"

ਗੱਲ ਹੋਰ ਪਾਸੇ ਤੁਰ ਗਈ। ਪਰ ਮੇਰੀ ਜ਼ੁਬਾਨ ਤਾਲੂਏ ਜਾ ਲੱਗੀ। ਮੇਰਾ ਗਲਾ ਖੁਸ਼ਕ ਹੋ ਗਿਆ ਤੇ ਅੱਖਾਂ ਨਮ। ਮੇਰਾ ਅੰਦਰਲਾ ਲਾਹਨਤਾਂ ਪਾਉਣ ਲੱਗਾ ਮੈਨੂੰ। ਇਕ ਪਲ ਲਈ ਤਾਂ ਲੱਗਿਆ ਜਈ-ਤਈ ਮਰਾਵੇ ਇਹੋ ਜਿਹੀ ਸਰਦਾਰੀ ਜਿਹੜੀ ਪਿਉ ਨੂੰ ਪਿਉ ਕਹਿਣੋਂ ਰੋਕਦੀ। ਪਰ ਕੀ ਕਰਦਾ ਮੈਂ? ਮੇਰੇ ਅੰਦਰ ਬੈਠੀ ਗਿਲਾਨੀ ਤੇ ਹੀਣ-ਭਾਵ ਜੀਣ ਨਹੀਂ ਸੀ ਦਿੰਦੇ ਮੈਨੂੰ। ਮੇਰੇ ਅੰਦਰ ਦੀ ਇਹ ਗੰਢ ਹੋਰ ਪੀਚਦੀ ਜਾਂਦੀ ਸੀ ਦਿਨੋ-ਦਿਨ।

ਜਦ ਸਾਰੇ ਆਪਣੇ ਪਿੰਡਾਂ ਨੂੰ ਮੁੜ ਗਏ ਤਾਂ ਮੈਂ ਤੇ ਮੰਗੀ ਵੀ ਘਰਾਂ ਨੂੰ ਤੁਰ ਪਏ। ਸਾਡੇ ਦੋਹਾਂ ਵਿਚਾਲੇ ਚੁੱਪ ਸੀ। ਉਹ ਸਮਝਦਾ ਸੀ ਮੇਰੀ ਹਾਲਤ। ਜਦ ਮੰਗੀ ਹੁਣਾਂ ਦੀ ਬੀਹੀ ਦਾ ਮੋੜ ਆਇਆ ਤਾਂ ਉਹਨੇ ਮੈਨੂੰ ਬਾਹੋਂ ਫੜ ਕੇ ਹਲੂਣਿਆ, "ਚੰਗਾ ਫਿਰ। ਮੈਂ ਚੱਲਦਾਂ। ਫਿਰ ਮਿਲਾਂਗੇ।"

ਮੈਂ ਸਿਰ ਹਿਲਾ ਕੇ ਅੱਗੇ ਤੁਰ ਪਿਆ। ਘਰ ਵੜਿਆ ਤਾਂ ਬਾਪੂ ਘਰੇ ਨਹੀਂ ਸੀ। ਮੈਂ ਅੰਦਰ ਵੜ ਕੇ ਬਹੁਤ ਦੇਰ ਰੋਂਦਾ ਰਿਹਾ। ਪਹਿਲੀ ਵਾਰ ਝੂਠ ਬੋਲਣ ਦਾ ਅਹਿਸਾਸ ਮੈਨੂੰ ਵੱਢ-ਵੱਢ ਖਾ ਰਿਹਾ ਸੀ। ਜਦ ਹੌਲਾ ਹੋ ਕੇ ਬਾਹਰ ਨਿਕਲਿਆ ਤਾਂ ਵਿਹੜੇ ਵਿਚ ਬਾਪੂ ਬੈਠਾ ਸੀ। ਬਾਪੂ ਫਿਰ ਸ਼ੁਰੂ ਹੋ ਗਿਆ, "ਲੱਗ ਗਿਆ ਸਾਬ੍ਹ ਜੀ ਦਾ ਟੈਮ। ਕਦੇ ਘਰ ਦਾ ਕੰਮ ਵੀ ਵੇਖ ਲਿਆ ਕਰ ਕੋਈ। ਮੈਂ ਹੀ ਹਰ ਥਾਂ ਰੱਖਿਆਂ ਫਾਹੇ ਲਾਉਣ ਨੂੰ। ਸਵੇਰ ਦਾ ਦਫਾ ਹੋਇਆ। ਦੋ ਘੰਟੇ ਈ ਨਹੀਂ ਹੋਏ ਤੇਰੇ! ਖਪ ਗਿਆ ਮੈਂ ਰੇੜ੍ਹਾ ਲੱਦਦਾ। ਦੋ ਬਾਲਟੇ ਚੁਕਾ ਦਿੰਦੋਂ ਤਾਂ ਲਿੱਸਾ ਤਾਂ ਨਹੀਂ ਸੀ ਹੋਣ ਲੱਗਿਆ ਤੂੰ! ਸੁਥਣੀ ਜਿਹੀ ਫਸਾ ਕੇ ਕਾਲਿਜ ਜਾਣ ਦਾ ਪਤਾ। ਅਖੇ ਮੈਂ ਤਾਂ ਅਸਬਰ ਲੱਗਣਾ। ਹੂੰਅ...। ਖੂਹ ਖਲੋਤਾ ਸੀ ਜੰਮਣ ਖੁਣੋਂ।"

ਬਾਪੂ ਇਕੋ ਸਾਹੇ ਕਿੰਨਾ ਕੁਝ ਬੋਲ ਗਿਆ। ਮੇਰੀਆਂ ਅੱਖਾਂ ਵਿਚ ਫੇਰ ਅੱਥਰੂ ਆ ਗਏ। ਗਲਾ ਭਾਰਾ ਹੋ ਗਿਆ ਮੇਰਾ।

"ਕਿਉਂ ਆਇਆ ਤੂੰ ਮੰਗੀ ਦੀ ਮੋਟਰ 'ਤੇ! ਮੈਂ ਨੇਪਾਲ ਤਾਂ ਨਹੀਂ ਸੀ ਚਲਿਆ ਗਿਆ! ਮਿੱਟੀ ਭੱਜੀ ਜਾਂਦੀ ਸੀ ਕਿਤੇ। ਕਿੰਨ੍ਹੇ ਕਿਹਾ ਸੀ 'ਕੱਲਾ ਖਪਣ ਨੂੰ! ਅੱਜ ਆਪਣੇ ਜਮਾਤੀਆਂ ਸਾਹਮਣੇ...।" ਮੈਂ ਰੋਂਦੇ ਰੋਂਦੇ ਸਾਰਾ ਕੁਝ ਕਹਿ ਦਿੱਤਾ।

ਇਕ ਪਲ ਲਈ ਚੁੱਪ ਵਰਤ ਗਈ।

ਬਾਪੂ ਭੌਰ-ਭੌਰ ਜਿਹਾ ਝਾਕਣ ਲੱਗਾ। ਦੇਰ ਬਾਅਦ ਸੁਰਤ ਸਿਰ ਹੁੰਦਾ ਬਾਪੂ ਬੋਲਿਆ, "ਦੇਖ ਪੁੱਤ ਸੀਤਿਆ। ਕੇਰਾਂ ਇਕ ਕਾਂ ਨੂੰ ਮੋਰ ਦੇ ਖੰਭ ਲੱਭ ਗਏ। ਮੋਰ ਦੇ ਖੰਭ ਲਾ ਕੇ ਕਾਂ ਸੋਚੇ ਬਈ ਮੈਂ ਵੀ ਮੋਰ ਬਣ ਗਿਆ...!"

ਬਾਪੂ ਪੂਰੀ ਕਥਾ ਸੁਣਾ ਕੇ ਮੇਰੇ ਮੂੰਹ ਵੱਲ ਝਾਕਣ ਲੱਗਾ।



"ਦੇਖ ਪੁੱਤ ਰੱਬ ਨੇ ਜੋ ਬਣਾ ਕੇ ਭੇਜ ਤਾ ਉਹਨੂੰ ਕੌਣ ਬਦਲੇ। ਝੂਠ ਦੇ ਪੈਰ ਨਹੀਂ ਹੁੰਦੇ। ਲੋਕਾਂ ਕੋਲੋਂ ਤਾਂ ਲੁਕਾ ਲਏਂਗਾ ਪਰ ਆਪਣੇ ਆਪ ਤੋਂ ਕਿਵੇਂ...।"

ਬਾਪੂ ਦੀ ਆਵਾਜ਼ ਵਿਚ ਨਰਮੀ ਸੀ। ਉਹ ਬੋਲਦਾ ਗਿਆ। ਪਰ ਮੈਨੂੰ ਜਿਵੇਂ ਕੁਝ ਸੁਣਦਾ ਹੀ ਨਹੀਂ ਸੀ। ਬਾਈ ਜੀ! ਜਿਵੇਂ ਬਾਪੂ ਸੋਚਦਾ ਸੀ ਉਂਝ ਈ ਸਾਰੇ ਸੋਚੀ ਜਾਂਦੇ ਨੇ...। "ਅਖੇ ਰੱਬ ਨੇ...!"

ਦੱਸੋ! ਰੱਬ ਨੇ ਬਣਾਈਆਂ ਆ ਜਾਤਾਂ-ਗੋਤਾਂ? ਰੱਬ ਨੇ ਬਣਾਏ ਨੀਵੇਂ-ਉੱਚੇ। ਨਹੀਂ ਬਿਲਕੁਲ ਨਹੀਂ। ਰੱਬ ਨਾ ਤਾਂ ਬਸ ਬੰਦਾ ਬਣਾਇਆ ਸੀ ਤੇ ਬੰਦੇ ਨੇ ਅੱਗੇ ਪਤਾ ਨਹੀਂ ਕੀ-ਕੀ ਬਣਾ ਧਰਿਆ। ਖ਼ੂਨ ਤਾਂ ਸਭ ਦਾ ਲਾਲ ਈ ਹੁੰਦਾ ਬਾਈ ਜੀ! ਪਰ ਦਿਲ ਜ਼ਰੂਰ ਕਾਲੇ ਹੁੰਦੇ ਕਈਆਂ ਦੇ! ਦਿਲ ਤੋਂ ਯਾਦ ਆਇਆ। ਮੈਂ ਵੀ ਵਟਾਇਆ ਸੀ ਦਿਲ ਕਿਸੇ ਨਾਲ। ਪਰ ਮੇਰਾ ਸੰਸਾਰ ਉੱਜੜ ਗਿਆ। ਕਿਉਂ? ਬਸ ਮੇਰੇ ਝੂਠ ਕਰਕੇ! ਮੇਰੀ ਜਾਤ ਨੀਵੀਂ ਸੀ ਇਸ ਕਰਕੇ! ਮੇਰੇ ਕੋਲ ਜ਼ਮੀਨ ਨਹੀਂ ਸੀ ਇਸ ਕਰਕੇ।

ਉੱਚੀ ਜਾਤ ਸੀ ਕੀ ਉਹ! ਪਰ ਪਿਆਰ ਜਾਤਾਂ ਵੇਖ ਨਹੀਂ ਹੁੰਦਾ। ਪਿਆਰ ਤਾਂ ਅਹਿਸਾਸ ਨੂੰ ਕਹਿੰਦੇ ਨੇ!...ਤੇ ਅਹਿਸਾਸਾਂ ਦੀ ਕੋਈ ਜਾਤ, ਰੰਗ ਨਸਲ, ਧਰਮ, ਉਮਰ ਨਹੀਂ ਹੁੰਦੀ। ਪਰ ਉਹ ਵੀ ਮੈਨੂੰ ਵੀ ਉੱਚੀ ਜਾਤ ਵਾਲਾ ਹੀ ਸਮਝਦੀ ਸੀ। ਮੈਂ ਸੱਚ ਦੱਸ ਦੇਣਾ ਚਾਹੁੰਦਾ ਸੀ ਉਹਨੂੰ! ਪਰ ਸੱਚ ਦੱਸਣ ਤੋਂ ਪਹਿਲਾਂ ਹੀ ਮੇਰਾ ਝੂਠ ਫੜਿਆ ਗਿਆ। ਪਤਾ ਨਹੀਂ ਕਿੱਥੋਂ ਮੇਰਾ 'ਬਾਇਓਡੇਟਾ' ਪਤਾ ਲੱਗ ਗਿਆ ਉਹਨੂੰ! ਬਹੁਤ ਵੱਡਾ ਝਟਕਾ ਲੱਗਾ ਸੀ ਜਿਵੇਂ ਉਹਨੂੰ! ਮੈਂ ਬੜੇ ਵਾਸਤੇ ਪਾਏ। ਸੌ ਸਹੁੰਆਂ ਖਾਧੀਆਂ ਕਿ ਮੈਂ ਕੋਈ 'ਝੂਠਾ ਬੰਦਾ' ਨਹੀਂ। ਮੈਂ ਕਿਸੇ ਨੂੰ ਧੋਖਾ ਦੇਣ ਲਈ ਝੂਠ ਨਹੀਂ ਬੋਲਿਆ ਪਰ....।

ਮੈਂ ਗੁਆ ਲਿਆ ਉਹਨੂੰ! ਮੇਰੇ ਝੂਠ ਦੀ ਸਜ਼ਾ ਥਾਏਂ ਈ ਮਿਲੀ ਸੀ ਮੈਨੂੰ। ਪਰ ਉਸ ਤੋਂ ਵੀ ਵੱਡਾ ਦੁੱਖ ਤਾਂ ਇਸ ਗੱਲ ਦਾ ਸੀ ਕਿ ਉਸ 'ਵੱਡੇ' ਦਿਲ ਵਾਲੀ 'ਦੀਵਾਨੀ' ਨੂੰ ਮੇਰੇ ਨਾਲ ਨਹੀਂ, ਮੇਰੀ ਜਾਤ ਨਾਲ ਪਿਆਰ ਸੀ। ਉਹਨੇ ਕਦੀ 'ਇਨਸਾਨ' ਦੇ ਤੌਰ 'ਤੇ ਵੇਖਿਆ ਹੀ ਨਹੀਂ ਮੈਨੂੰ!

ਮੈਂ ਦਿਲ ਪੱਥਰ ਕਰ ਲਿਆ, ਸੋਚਿਆ ਛੱਡ ਮਨਾ...ਜੇ 'ਪਿਆਰ' ਈ ਹੁੰਦਾ ਤਾਂ ਉਹ 'ਇੰਝ' ਨਾ ਕਰਦੀ। ਬਸ ਰਾਤ ਗਈ। ਬਾਤ ਗਈ।

ਆਪਾਂ ਗੱਲ ਅੱਗੇ ਤੋਰੀਏ! ਵੇਖੋ ਨਾ! ਕੀ ਲੈ ਜਾਣੇ ਬੰਦੇ! ਦੋ ਘੜੀਆਂ ਗੱਲ ਕੀਤਿਆਂ ਦਿਲ ਹੌਲਾ ਹੋ ਜਾਂਦਾ। ਉਹ ਕੀ ਕਹਿੰਦੇ ਨੇ ਸਿਆਣੇ ਕਿ ਦੁੱਖ ਦੱਸਿਆਂ ਘਟਦਾ ਤੇ ਖੁਸ਼ੀ ਵੰਡਿਆਂ ਵਧਦੀ ਏ! ਹੈ ਕਿ ਨਹੀਂ?

ਬਸ ਬਾਈ ਜੀ! ਜਿਵੇਂ ਕਿਵੇਂ ਦਿਨ ਕੱਟੀਦੇ ਗਏ। ਮੈਂ ਬੀ. ਏ. ਕਰਕੇ ਐਮ. ਏ. ਕੀਤੀ। ਫਿਰ ਇਕ ਹੋਰ ਐਮ.ਏ. ਕੀਤੀ। ਪੀਐਚ. ਡੀ. ਨਿਰਮਲ ਸਿਹੁੰ ਕਰਕੇ ਹੁੰਦੀ-ਹੁੰਦੀ ਰਹਿ ਗਈ। ਮੈਂ ਲੱਗ ਗਿਆ ਕੋਈ ਕੰਮ-ਧੰਦਾ ਲੱਭਣ। ਪਰ ਕੋਈ ਕੰਮ-ਕਾਰ ਰੱਖਿਆ ਪਿਆ ਹੁੰਦਾ? ਬੜੇ ਪਾਪੜ ਵੇਲੇ ਮੈਂ। ਅਖੀਰ ਬੱਤੀ ਸੌ 'ਧੱਕੇ' ਖਾ ਕੇ ਇਸ ਥਾਂ ਅੱਪੜਿਆ। ਹੁਣ ਪੁੱਛੋ ਬਈ ਆਹ ਸੰਧੂ ਵਾਲਾ ਕੀ ਮਸਲਾ?

ਅਸਲ 'ਚ ਆਪਣੇ ਦੁਆਲੇ ਭਰਮ-ਜਾਲ ਤਾਂ ਮੈਂ ਪਹਿਲਾਂ ਵੀ ਵਿਛਾਈ ਬੈਠਾ ਸੀ। ਕਈ ਸਾਲ ਬੀਤ ਗਏ। ਕਿੰਨਾ ਕੁਝ ਬਦਲ ਗਿਆ। ਬਾਪੂ ਵਿਚਾਰਾ ਧੁਰ ਦੀ ਟਿਕਟ ਕਟਾ ਗਿਆ। ਮੈਂ ਪਿੰਡ ਛੱਡ ਦਿੱਤਾ। ਸੀਤੇ ਤੋਂ ਸੁਰਜੀਤ ਬਣ ਗਿਆ। ਸਕੂਲੇ ਮੈਂ ਪੜ੍ਹਾਇਆ। ਬੈਂਕ ਵਿਚ ਦਸ-ਦਸ ਪੈਸੇ ਦਾ ਹਿਸਾਬ ਮੈਂ ਕੀਤਾ। ...ਤੇ ਹੋਰ ਪਤਾ ਨਹੀਂ ਕਿੱਥੇ-ਕਿੱਥੇ ਹੱਥ ਪੈਰ ਮਾਰੇ। ਮੈਂ ਹਰ ਥਾਂ ਜੱਟ ਦੱਸਦਾ ਰਿਹਾ ਖੁਦ ਨੂੰ। ਬਸ ਇੰਝ ਈ...ਇੱਥੇ ਆ ਕੇ ਬਣ ਗਿਆ 'ਸੁਰਜੀਤ ਸਿੰਘ ਸੰਧੂ'! ਸਾਰਾ ਸ਼ਹਿਰ ਜਾਣਦਾ ਏ ਮੈਨੂੰ। 'ਸੰਧੂ ਸਾਬ੍ਹ-ਸੰਧੂ ਸਾਬ੍ਹ' ਕਰਦੇ ਨੇ ਲੋਕ!

ਪਰ ਕਿਸੇ ਨੂੰ ਨਹੀਂ ਪਤਾ ਕਿ ਮੈਂ...! ਕਿਉਂਕਿ ਮੇਰੇ ਮੱਥੇ 'ਤੇ ਨਹੀਂ ਲਿਖਿਆ ਕੁਝ! ਲੋਕ ਠੱਪਾ ਲਾਉਂਦੇ ਨੇ। ਸਮਾਜ ਮੋਹਰ ਜੜਦਾ ਏ ਥੋਡੇ ਮੱਥੇ 'ਤੇ! ਉਹ ਠੱਪਾ ਮੈਂ ਮਿਟਾਇਆ ਏ ਖੁਦ। ਇਹਨਾਂ ਹੱਥਾਂ ਨਾਲ। ਜ਼ਮੀਨ ਏ ਮੇਰੇ ਕੋਲ। ਪੈਸਾ ਏ। ਨਾਮ ਏ। ਹੋਰ ਦੱਸੋ 'ਸਿੰਗ' ਹੁੰਦੇ ਉੱਚੀ ਜਾਤ ਵਾਲੇ ਦੇ ਸਿਰ 'ਤੇ? ਕਿਹੜੀ ਜਾਤ! ਟੈਸਟ ਕਰਵਾਉ ਮੇਰਾ ਖੂਨ! ਜਾਤ ਖੂਨ 'ਚ ਹੁੰਦੀ ਬੰਦੇ ਦੇ?

ਢੋਏ ਨੇ ਮੇਰੇ ਬਾਪੂ ਨੇ ਮਰੇ ਪਸ਼ੂ! ਪਰ ਉਹ ਕਿੱਤਾ ਸੀ ਉਹਦਾ। 'ਹੱਕ ਹਲਾਲ' ਦੀ ਕਮਾਈ। ਜਿਸ ਨਾਲ ਟੱਬਰ ਪਾਲਿਆ ਉਹਨੇ। ਕੰਮ ਨਹੀਂ 'ਕਿਰਦਾਰ' ਨੀਵਾਂ ਹੁੰਦਾ ਬੱਦਿਆਂ ਦਾ। ਲੋਕ ਸਾਰੀ ਉਮਰ ਸਾਨੂੰ ਨੀਵਾਂ ਸਮਝਦੇ ਰਹੇ। ਮੈਂ ਉੱਚਾ ਹੋ ਕੇ ਦਿਖਾਇਆ ਸਭ ਨੂੰ! ਖੁਦ ਨੂੰ 'ਫੰਨੇ ਖਾਂ' ਸਮਝਣ ਵਾਲੇ ਗੋਡੇ ਰਗੜਦੇ ਨੇ, ਮੇਰੇ ਕੋਲ ਆ ਕੇ।

ਇਕ ਵਾਰ ਸਾਡੇ ਪਿੰਡੋਂ 'ਬਿੱਲਿਆਂ' ਦੀ ਪੱਤੀ ਵਾਲਾ ਫੱਗਣ ਸਿਹੁੰ ਆਪਣੇ ਮੁੰਡੇ ਨੂੰ ਨਾਲ ਲੈ ਕੇ ਕੋਠੀ ਆ ਗਿਆ। ਮੈਂ ਅਜੇ ਉੱਠਿਆ ਈ ਸੀ। ਉਪਰੋਂ ਬੈੱਡਰੂਮ 'ਚੋਂ ਜਦ ਮੈਂ ਫੱਗਣ ਸਿਹੁੰ ਵੇਖਿਆ ਤਾਂ ਮੇਰੀਆਂ ਅੱਖਾਂ ਅੱਗੇ ਕਿੰਨਾ ਕੁਝ ਘੁੰਮਣ ਲੱਗਾ। ਪੁਰਾਣੀ ਗੱਲ ਸੀ। ਫੱਗਣ ਸਿਹੁੰ ਦੇ ਮੁੰਡੇ ਦੇ ਅਜੇ ਦਾਹੜੀ ਨਹੀਂ ਸੀ ਫੁੱਟੀ। ਇਕ ਦਿਨ ਬਾਪੂ ਉਹਨਾਂ ਦੇ ਖੇਤਾਂ ਵੱਲ ਨੂੰ ਗਿਆ ਸੀ ਕਿਧਰੇ। ਮੁੜਦੇ ਹੋਏ ਫੱਗਣ ਸਿੰਹੁ ਦੇ ਮੁੰਡੇ ਨੂੰ ਪੁੱਛ ਕੇ ਵਡੇਰੀ ਜੋਗੇ 'ਰੁੱਗ' ਪੱਠੇ ਵੱਢ ਲਏ। ਰੇਹੜੇ 'ਤੇ ਰੱਖ ਕੇ ਬਾਪੂ ਅਜੇ ਤੁਰਨ ਹੀ ਲੱਗਾ ਸੀ ਕਿ ਜਦਨੂੰ ਉੱਤੋਂ ਦੀ ਫੱਗਣ ਸਿਹੁੰ ਆ ਗਿਆ। ਉਨ੍ਹੇ ਨਾ ਗੱਲ ਸੁਣੀ ਨਾ ਬਾਤ। ਲੱਗ ਗਿਆ ਬਾਪੂ ਦੀ ਬੇਇਜ਼ਤੀ ਕਰਨ।

"ਕੀ ਗੱਲ ਲੰਗਰ ਲਾਇਆ ਇੱਥੇ? ਕਿਹਨੂੰ ਪੁੱਛ ਕੇ ਪੱਠੇ ਵੱਢੇ ਤੂੰ?"

"ਸਰਦਾਰਾ! ਆਪਣਾ ਕਾਕਾ ਕੋਲ ਈ ਏ! ਮੈਂ ਚੋਰੀ ਤਾਂ ਨਹੀਂ ਵੱਢੇ। ਕਾਕੇ ਨੂੰ ਪੁੱਛਿਆ ਸੀ।" ਬਾਪੂ ਬੜੀ ਹਲੀਮੀ ਨਾਲ ਬੋਲਿਆ।

"ਇਹਨੂੰ ਜਵਾਕ ਨੂੰ ਕੀ ਪਤਾ। ਗੰਦ ਪਾਇਆ ਤੁਸੀਂ। ਕੁੱਤਾ...। ਮਿਹਨਤਾਂ ਨਾਲ ਫਸਲਾਂ ਪਾਲੀਦੀਆਂ। ਤੁਰ ਪਿਆ ਰੱਖ ਕੇ...। ਸੁੱਟ ਇੱਥੇ।"

ਫੱਗਣ ਸਿਹੁੰ ਨੇ ਬਾਪੂ ਕੋਲੋਂ ਪੱਠੇ ਸੁਟਵਾ ਲਏ। ਬਾਪੂ ਵਿਚਾਰਾ ਬੇਇਜ਼ਤੀ ਕਰਾ ਕੇ ਚੁੱਪ ਕਰਕੇ ਘਰ ਨੂੰ ਮੁੜ ਆਇਆ।

ਉਸੇ ਫੱਗਣ ਸਿੰਹੁ ਨੂੰ ਵੇਖ ਕੇ ਮੈਨੂੰ ਬਾਪੂ ਦਾ ਲਾਚਾਰ ਜਿਹਾ ਚਿਹਰਾ ਯਾਦ ਆ ਗਿਆ। ਮੈਂ ਬੈੱਡਰੂਮ 'ਚੋਂ ਬਾਹਰ ਆਇਆ ਤਾਂ ਸਾਹਮਣੇ ਨੌਕਰ 'ਆਇਆਂ ਹੋਇਆਂ' ਦੀ ਸੂਚਨਾ ਦੇਣ ਲਈ ਖੜ੍ਹਾ ਸੀ।

"ਬਾਹਰ ਈ ਖੜ੍ਹਾ ਰਹਿਣ ਦੇ ਉਹਨਾਂ ਨੂੰ! ਕਹਿ ਦੇ ਦਸ ਮਿੰਟ ਤਕ ਆਉਣਾ।"

ਇੰਨਾ ਕਹਿ ਕੇ ਮੈਂ ਬਾਥਰੂਮ ਵਿਚ ਵੜ ਗਿਆ। ਜਦ ਬਾਥਰੂਮ 'ਚੋਂ ਬਾਹਰ ਆਇਆ ਤਾਂ ਅੱਧੇ ਘੰਟੇ ਤੋਂ ਵੀ ਉੱਤੇ ਟਾਈਮ ਹੋ ਗਿਆ ਸੀ। ਤਿਆਰ ਹੋ ਕੇ ਮੈਂ ਹੇਠਾਂ ਗਿਆ ਤੇ ਉਹਨਾਂ ਨੂੰ ਡਰਾਇੰਗ ਰੂਮ ਵਿਚ ਬੁਲਾ ਲਿਆ।

"ਸਾਬ੍ਹ ਜੀ! ਸੁੱਖ ਨਾਲ ਖਾਸਾ ਈ ਟੈਮ ਲਾ ਤਾ। ਅਸੀਂ ਤਾਂ ਖੜ੍ਹੇ ਵੀ ਸੁੱਕ ਚੱਲੇ ਸੀ।" ਫੱਗਣ ਸਿੰਹੁ ਅੰਦਰ ਵੜਦਾ ਈ ਬੋਲਿਆ।

ਮੇਰੇ ਮਨ 'ਚ ਆਈ ਕਹਾਂ ਕਿ ਫੱਗੂਆ ਸਾਬ੍ਹ ਤੇਰੇ ਪਿਉ ਨੇ ਤਾਂ ਨਹੀਂ ਬਣਾਇਆ ਮੈਨੂੰ। ਮਿਹਨਤ ਨਾਲ ਬਣਿਆਂ। ਨੌਕਰ ਨਹੀਂ ਰੱਖਿਆ ਤੇਰਾ।

"ਕੀ ਗੱਲ ਚਾਚਾ! ਨੌਕਰ ਨੇ ਬੈਠਣ ਨੂੰ ਨਹੀਂ ਕਿਹਾ? ਇਕ ਤਾਂ ਇਹਨਾਂ ਨੌਕਰਾਂ ਦਾ ਦਿਮਾਗ਼ ਵੀ...। 'ਬੰਦਾ ਕੁ ਬੰਦਾ' ਵੀ ਨਹੀਂ ਪਹਿਚਾਣਦੇ। ਲੈਂਦਾਂ ਖਬਰ।" ਮੈਂ ਜਾਣਦਾ ਹੋਇਆ ਅਣਜਾਣ ਬਣ ਗਿਆ।



"ਚਲ ਕੋਈ ਨਾ ਸੁਰਜੀਤ ਸਿੰਹਾਂ! ਕੀ ਫ਼ਰਕ ਪੈਂਦਾ। ਤੇਰੇ ਗੋਚਰਾ ਕੰਮ ਸੀ। ਮੈਂ ਕਿਹਾ ਭਤੀਜ ਏ ਆਪਣਾ ਫਿਰ ਵੀ। ਗੱਲ ਇਹ ਸੀ ਕਿ...।"

ਲੱਗ ਗਿਆ ਫੱਗਣ ਸਿਹੁੰ 'ਬਾਤਾਂ' ਸੁਣਾਉਣ। ਮੈਂ ਸੋਚਾਂ ਬਈ ਕਦੀ ਤੂੰ ਸਾਨੂੰ 'ਵੱਢੀ ਟੁੱਕੀ' ਜਾਤ ਸਮਝਦਾ ਸੀ। ਅੱਜ ਮੈਂ ਤੈਨੂੰ 'ਆਪਣਾ' ਲੱਗਦਾਂ।

ਇਉਂ ਹੁੰਦਾ ਬਾਈ ਜੀ! ਉਹ ਕੀ ਕਹਿੰਦੇ ਆ ਕਿ ਮੰਜੀਉਂ ਭੋਂ ਨੇੜੇ ਈ ਹੁੰਦਾ। ਦਿਨ ਬਦਲਦਿਆਂ ਦੇਰ ਨਹੀਂ ਲੱਗਦੀ।

'ਪਾਸ ਨਹੀਂ ਤੋਂ ਦੂਰ ਹੈ, ਮੰਜ਼ਿਲ ਜ਼ਰੂਰ ਹੈ।'

ਸੈਂਕੜੇ ਝੂਠ ਬੋਲੇ ਮੈਂ ਸਾਰੀ ਉਮਰ। ਪਰ ਕਿਸੇ ਦਾ ਕੁਝ ਵਿਗਾੜਿਆ ਨਹੀਂ। ਖੁਦ ਨੂੰ ਝੂਠ ਬੋਲਦਾ ਰਿਹਾ ਮੈਂ। ਖੁਦ ਨੂੰ ਈ ਧੋਖਾ ਦਿੰਦਾ ਰਿਹਾ।

ਬਥੇਰਾ ਸਹਿ ਲਿਆ। ਬਥੇਰਾ ਤਰਸੇਵਾਂ ਹੰਢਾਇਆ। ਪਰ ਹੁਣ ਨਹੀਂ। ਚੱਜ ਦਾ ਖਾ-ਹੰਢਾ ਕੇ ਨਹੀਂ ਸੀ ਵੇਖਿਆ ਕਦੀ! ਬੰਤੂ ਦੀ ਹੱਟੀ ਵਿਚ ਪਈਆਂ 'ਚੀਜ਼ਾਂ' ਵੱਲ ਤਰਸ ਭਰੀਆਂ ਨਜ਼ਰਾਂ ਨਾਲ ਵੇਖਦੇ ਰਹਿਣਾ ਪਰ ਕਦੀ ਉਹਨਾਂ ਦਾ ਸਵਾਦ ਵੇਖਣ ਲਈ ਚੁਆਨੀ ਨਾ ਮਿਲਦੀ ਘਰੋਂ। ਜਦ ਮੈਂ ਕਾਲਿਜ ਪੜ੍ਹਦਾ ਸੀ ਤਾਂ ਛੁੱਟੀ ਵਾਲੇ ਦਿਨ ਲੱਛੂ ਮਿਸਤਰੀ ਨਾਲ ਦਿਹਾੜੀ ਲਾਉਣ ਜਾਂਦਾ। ਕਦੀ ਰੁਪਈਆ ਆਪਣੀ ਮਰਜ਼ੀ ਨਾਲ ਨਹੀਂ ਸੀ ਖਰਚਿਆ। ਜੋ ਮਿਲਦਾ ਸੋ ਘਰੇ ਲਿਆ ਫੜਾਉਣਾ। ਬੇਬੇ ਲੋਕਾਂ ਦੇ ਲੱਥੇ ਲਥਾਏ ਕੱਪੜੇ ਪਾ ਕੇ ਸਾਡਾ ਨੰਗ ਕੱਜਦੀ ਰਹੀ। ਪਰ ਅੱਜ...।

ਅੱਜ ਮੇਰਾ ਮੁੰਡਾ ਅੰਡਰਵੀਅਰ ਵੀ 'ਬਰੈਂਡ' ਪਾਉਂਦਾ। ਏ. ਸੀ. ਬਿਨਾਂ ਨੀਂਦ ਨਹੀਂ ਆਉਂਦੀ ਉਹਨੂੰ! ਸਾਢੇ ਪੰਜ ਲੱਖ ਦੀ ਗੱਡੀ 'ਤੇ ਕਾਲਿਜ ਜਾਂਦਾ ਉਹ! ਮੇਰੀ ਬੇਬੇ ਸਾਰੀ ਉਮਰ ਨੱਕੋਂ-ਕੰਨੋਂ ਬੁੱਚੀ ਰਹੀ। ਪਰ ਮੇਰੀ ਘਰਵਾਲੀ ਕੋਲ ਅੱਜ ਕਿਲੋਆਂ ਦੇ ਹਿਸਾਬ ਨਾਲ ਸੋਨਾ। ਕਾਸ਼ ਕਿਤੇ ਅੱਜ ਬਾਪੂ ਜਿਉਂਦਾ ਹੁੰਦਾ। ਸਾਰੀ ਉਮਰ ਉਹਨੂੰ ਸੇਮੀ-ਸੇਮੀ ਕਹਿਣ ਵਾਲੇ ਅੱਜ 'ਸਰਦਾਰ ਜੀ, ਸਰਦਾਰ ਜੀ' ਨਾ ਕਰਦੇ ਤਾਂ ਗੱਲ ਕਰਦੇ। ਬਾਪੂ ਸੀ ਨੀਵੀਂ ਜਾਤ ਦਾ। ਮੈਂ ਜੰਮਿਆ ਨੀਵੀਂ ਜਾਤ ਵਾਲੇ ਘਰ। ਪਰ ਅੱਜ ਕਿੱਥੇ ਖੜ੍ਹਾਂ ਮੈਂ? ਜਿਹੜੇ ਕਹਾਉਂਦੇ ਨੇ ਨਾ ਖੁਦ ਨੂੰ 'ਫੰਨੇ ਖਾਂ'! ਵੱਡੀਆਂ ਜਾਤਾਂ ਵਾਲੇ। ਟਿੱਚ ਸਮਝਦਾਂ ਮੈਂ... ਸਭ ਨੂੰ! ਗੱਲ ਤਾਂ ਕਰੇ ਕੋਈ ਮੇਰੇ ਨਾਲ।

ਬਾਈ ਜੀ ਕਿੱਧਰ ਚੱਲੇ ਤੁਸੀਂ। ਜ਼ਰਾ ਬੈਠੋ ਤਾਂ ਸਹੀ। ਗੱਲ ਤਾਂ ਸੁਣੋ ਮੇਰੀ।

ਲੈ ਹੱਦ...! ਕੌਣ ਕਹਿੰਦਾ ਮੈਂ ਯੱਕੜ ਮਾਰਦਾਂ। ਦੱਸੋ ਹਿੱਲ ਗਿਆ ਲਗਦਾਂ ਮੈਂ ਤੁਹਾਨੂੰ? 'ਹਿੱਲੋ' ਤਾਂ ਲੋਕ ਨੇ ਜਿਹੜੇ ਹਿੱਲ ਗਿਆ ਦੱਸਦੇ ਮੈਨੂੰ। ...ਤੇ ਤੁਸੀਂ ਵੀ ਲੋਕਾਂ ਨਾਲ ਰਲ ਗਏ। 'ਫੰਨੇ ਖਾਂ' ਬੰਦਾ ਮੈਂ। ਯਕੀਨ ਤਾਂ ਕਰੋ ਮੇਰਾ। ਦੋ ਮਿੰਟ। ਬੱਸ ਦੋ ਮਿੰਟ ਬੈਠੋ। ਹੁਣੇ ਯਕੀਨ ਦਵਾਉਂਦਾਂ ਮੈਂ ਤੁਹਾਨੂੰ! ਟਿੱਚ ਤੁਹਾਨੂੰ ਨਹੀਂ ਲੋਕਾਂ ਨੂੰ ਸਮਝਦਾਂ ਮੈਂ। ਕੀ ਕਿਹਾ? ਤੁਸੀਂ ਵੀ ਲੋਕਾਂ 'ਚ ਈ ਆਉਂਦੇ ਹੋ। ਨਹੀਂ...ਨਹੀਂ....।

ਆਹ ਗੱਲ ਮੈਂ ਤਾਂ ਨਹੀਂ ਕਹਿੰਦਾ। ਮੈਂ ਤਾਂ ਆਪਣਾ ਸਮਝ ਇੰਨੀਆਂ ਗੱਲਾਂ ਕਰੀਆਂ ਤੁਹਾਡੇ ਨਾਲ! ਚਲ ਬੈਠੋ! ਦੋ ਚਾਰ 'ਅਕਲ' ਦੀਆਂ ਗੱਲਾਂ ਦੱਸਾਂ ਤੁਹਾਨੂੰ। ਤੁਸੀਂ ਤਾਂ ਗੁੱਸਾ ਕਰਗੇ।

ਰੁਕੋ....।

ਰੁਕੋ ਤਾਂ ਸਹੀ।

ਸੂਰਜ ਮੱਥੇ ਲਗਦਾ। ਮੈਂ ਸੱਚ ਦੱਸਤਾ ਤੁਹਾਨੂੰ ਸਾਰਾ ਕੁਝ।

ਬਾਈ ਜੀ! ਹੁਣ ਮੈਂ ਝੂਠ ਨਹੀਂ ਬੋਲਦਾ!□□

[ਪਿੰਡ ਤੇ ਡਾ. ਧਾਰੀਵਾਲ, ਤਹਿਸੀਲ ਪੱਟੀ, ਜ਼ਿਲ੍ਹਾ ਤਰਨਤਾਰਨ-143 416, ਫੋਨ : 94632 15168]

# ਲੋਟਣ ਕਬੂਤਰ

## ਬਲਦੇਵ ਸਿੰਘ

...ਹੁਣ ਤੂੰ ਸਬਰ ਨੀ ਰੱਖ ਸਕਦੀ? ਦੰਦਾਂ ਹੇਠ ਜੀਭ ਐ। ਜੇ ਅੱਜ ਮੇਰਾ ਕਬੂਤਰ ਜਿੱਤ ਗਿਆ...ਜਿੱਤ ਤਾਂ ਜਾਣਾ ਈ ਐ ਉਹਨੇ। ...ਹਾਰ ਵਾਲੇ ਦਿਨ ਦਾ ਜੱਟ ਜੰਮਿਆ ਈ ਨੀ। ...ਤੂੰ ਜੋ ਮਰਜ਼ੀ ਲੈ ਲੀਂ। ...ਮੰਗ ਤੇਰੀ ਹੋਊ, ਜੇਬ ਮੇਰੀ। ...ਹਾਂ ਹਾਂ...ਜਿਹੜੇ ਹੋਟਲ 'ਚ ਤੂੰ ਕਹੇਂ। ...ਜਦੋਂ ਕੀ ਯਾਰ! ਘੰਟਾ ਇਕ ਰਹਿ ਗਿਆ ਬਾਜੀ ਪੈਣ 'ਚ। ਕਹੀ ਤਾਂ ਜਾਨੈਂ, ਹੁਣ ਤੂੰ ਸਬਰ ਵੀ ਨੀ ਕਰਦੀ, ਏਧਰ ਸਿਰ ਧੜ ਦੀ ਲੱਗੀ ਹੋਈ ਐ। ...ਛੱਡ ਯਾਰ, ਤੂੰ ਮੇਰੀ ਕੰਸਨਟਰੇਸ਼ਨ ਨਾ ਭੰਗ ਕਰ। ਮੈਂ ਤਾਂ ਸਵੇਰ ਦਾ ਕਬੂਤਰ ਦੀ ਮਾਲਸ਼ ਕਰੀ ਜਾਨੈਂ। ਸਵੇਰੇ ਬਦਾਮਾਂ ਦੀਆਂ ਗਿਰੀਆਂ ਖੁਆਈਐਂ। ਲੈ! ਹੱਦ ਕਰਦੀ ਐਂ ਤੂੰ ਵੀ। ਤੈਨੂੰ ਜਕੀਨ ਕਿਉਂ ਨੀ ਆਉਂਦਾ? ...ਕਿਉਂ...? ਲੈ ਦੱਸ, ਮੈਂ ਤੇਰੇ 'ਤੇ ਕਿਵੇਂ ਜਕੀਨ ਕਰ ਲੈਨਾਂ। ਕਰਦਾ ਐਂ ਕਿ ਨਹੀਂ...? ਹਾਂਅ...ਉਵੇਂ ਤੂੰ ਕਰ ਲੈ। ਓ ਯਾਰ! ਆਹ ਕਿਤੇ ਔਖਾ ਹੋਣ ਵਾਲੀ ਗੱਲ ਐ। ...ਦੇਖ, ਹੁਣ ਮੇਰਾ ਸਾਰਾ ਧਿਆਨ ਕਬੂਤਰ 'ਚ ਐ। ...ਇਹਨੇ ਵੀ ਸੋਚਣੈ, ਮੈਨੂੰ ਇਗਨੋਰ ਕਰਦੈ। ਤੈਨੂੰ ਪਤੈ, ਜਾਨਵਰ ਬੰਦੇ ਨਾਲੋਂ ਜ਼ਿਆਦਾ ਸੈਂਸੇਟਿਵ ਹੁੰਦੈ। ...ਮੇਰੀ ਜਾਨ ਇਹਨੇ ਆਸਮਾਨ 'ਚ ਉਡਣੈਂ..., ਤੇ ਅਸਮਾਨ 'ਚ ਸਿੰਗ ਫਸਾਣੇ ਐਂ। ...ਪਲੀਜ਼ ਯਾਰ...ਰੁਕ ਨਾ...।

ਗੱਤੇ ਦੇ ਡੱਬੇ ਵਿਚ ਬੰਦ ਕੀਤੇ ਕਬੂਤਰ ਨੇ ਖੰਭ ਫੜਫੜਾਏ। '...ਓ ਬੱਸ ਉਏ..ਬੱਸ ਪੱਠਿਆ।' ਉਸਨੇ ਬੁਸ਼ਕਰ ਮਾਰੀ। ...ਲੈ ਪੁੱਛਦੀ ਐ, ਕੀ ਹੋਇਆ? ਏਧਰ ਕਬੂਤਰ ਆਪੇ ਤੋਂ ਬਾਹਰ ਹੋਇਆ ਫਿਰਦੈ। ਮੈਨੂੰ ਤਾਂ ਇਹ ਗੁੱਸੇ ਵੀ ਹੋਇਆ ਦਿਸਦੈ। ਕਹਿੰਦਾ ਹੋਣੈ, ਕੀਹਦੇ ਨਾਲ ਫੋਨ 'ਤੇ ਭਕਾਈ ਮਾਰੀ ਜਾਂਦੈ। ਇਹਨੂੰ ਪਤਾ ਨੀ ਹੈ, ਅੱਧੀ ਜਾਨ ਮੇਰੀ ਕਬੂਤਰ 'ਚ ਐ, ਅੱਧੀ ਤੇਰੇ 'ਚ। ...ਸੱਚੀਂ, ਥੋੜ੍ਹਾ ਈ ਝੂਠ ਮਾਰਦੈਂ? ਤੈਨੂੰ ਪਤਾ ਤਾਂ ਹੈ, ਜਦੋਂ ਕੋਈ ਆਪੇ ਤੋਂ ਬਾਹਰ ਹੁੰਦੈ, ਫੇਰ ਉਹਦੇ ਕੋਈ ਵੱਸ ਥੋੜ੍ਹਾ ਈ ਹੁੰਦੈ। ...ਉਸ ਦਿਨ ਤੂੰ ਮੇਰੇ ਨਾਲ ਐਵੇਂ ਗੁੱਸੇ ਹੋਗੀ, ਮੈਂ ਉਸ ਦਿਨ ਕਿਹੜਾ ਆਪੇ 'ਚ ਸੀ। ਸਰੀਰ ਨੇ ਸਾਥ ਈ ਨੀ ਦਿੱਤਾ। ਚੰਗਾ ਭਲਾ ਸੀ, ਪਤਾ ਨੀ ਕੀ ਗੋਲ਼ੀ ਵੱਜ ਜਾਂਦੀ ਐ ਕਦੇ ਕਦੇ। ਨਹੀਂ ਤਾਂ ਤੈਨੂੰ ਪਤਾ ਈ ਐ ਮੇਰਾ, ਜੱਟ ਦਿਨੇ ਤਾਰੇ ਦਿਖਾ ਦਿੰਦਾ ਐ। ...ਫੇਰ ਹੁਣ ਕੀ? ਬੱਸ ਤਿਆਰੀ ਐ। ਟੈਮ ਹੋਈ ਜਾਂਦੈ। ਸੂਰਜ ਜਦੋਂ ਐਨ ਸਿਖਰ 'ਤੇ ਹੋਇਆ...ਜਾਣੀ ਕਿ ਸਮਝ ਲਾ, ਸਿਰ ਦਾ ਪਰਛਾਵਾਂ,ਪੈਰਾਂ 'ਤੇ ਡਿੱਗ ਪਿਆ, ਤੈਨੂੰ ਪਤਾ ਹੈ ਨਾ, ਸਿਰ ਦਾ ਪਰਛਾਵਾਂ ਪੈਰਾਂ 'ਤੇ ਕਰਨਾ ਹੋਵੇ ਤਾਂ ਬੰਦਾ ਦੂਹਰਾ ਹੋ ਜਾਂਦੈ। ਐਨ ਸਿਖਰ ਦੁਪਹਿਰੇ ਕਬੂਤਰ ਛੱਡਣੇ ਐਂ। ਜੱਟ ਦਾ ਲੋਟਣ ਵੀ ਲੋਟਣੀਆਂ ਖਾਈ ਜਾਂਦੈ। ਡੱਬੇ 'ਚ ਈ ਕਲਾ ਬਾਜੀਆਂ ਲਾਉਂਦੈ। ਓ ਬੱਸ ਉਏ! ਪੁੱਛਦੀ ਐ ਕੀ ਹੋਇਆ? ਨਾਂ ਕਿਹੜਾ ਲੈਣ ਦਿੰਦੈ। ਡੱਬੇ 'ਚ ਈ ਖੰਭ ਫੜਫੜਾਉਂਦੈ। ਕਹਿੰਦਾ ਛੇਤੀ ਛੱਡ। ਇਹ ਵੀ ਜਮਾਂ ਤੇਰੇ ਅਰਗੈ। ਮੱਥੇ 'ਚੋਂ ਘੂਰੀ ਨੀ ਕੱਢਦਾ। ...ਸੌਰੀ ਸੌਰੀ। ਗੁੱਸੇ ਨਾ ਹੋ। ਮੇਰੀ ਗੱਲ ਧਿਆਨ ਨਾਲ ਸੁਣ। ਪਹਿਲਾਂ ਤੂੰ ਐਂ ਦੱਸ, ...ਐਸ ਵੇਲੇ ਹੈਂ ਕਿੱਥੇ? ਕੀ ਕਿਹੈ...? ...ਉਹਦੇ ਨਾਲ ਐਂ? ਉਹ ਭਾੜੇ ਜਿਹੇ ਨਾਲ? ਉਹ ਤਾਂ ਸਾਲਾ ਕਿਰਲੀਆਂ ਉਬਾਲ਼ ਕੇ ਪੀਂਦੈ। ਤੇਰੀ ਦੇਹ ਫਿੱਟ ਜੂ। ਓ ਬਾਬਾ! ਮੇਰੀ ਗੱਲ ਤਾਂ ਪੂਰੀ ਹੋ ਲੈਣ ਦੇ। ਹੁਣ ਚੁੱਪ ਵੀ ਕਰ। ਸੁਣ, , ਤੂੰ ਜਿੱਥੇ ਵੀ ਐਂ, ਪਾਈਆ ਬਦਾਮ ਲੈ ਕੇ ਆ ਜਾ। ਜੱਟ ਦਾ ਲੋਟਣ ਕਮਜ਼ੋਰੀ ਜਿਹੀ ਮੰਨਦੈ। ਉਹਨੂੰ ਮਾਰ ਗੋਲ਼ੀ। ਲੱਕੀ ਜੱਟ ਦਾ ਅੱਜ ਕਬੂਤਰ ਉਡਣੈ। ਆਪਣੇ ਕੋਲ਼ ਟੈਮ ਥੋੜ੍ਹਾ ਈ ਐ। ਪਾਈਆ ਬਦਾਮ ਅੱਜ ਲੋਟਣ ਦੇ ਸੰਘ ਥੱਲੇ ਕਰ ਦੇਣੇ ਐ। ਫੇਰ ਵੇਖੀਂ...'ਤਕੀਏ ਪੈਂਦੀ ਬਾਜੀ, ਤੂੰ ਬਾਜੀ ਕਿਉਂ ਨੀ ਦੇਖਦਾ।' ...ਲੈ...ਲੈ ਹੱਸਦੀ ਐ। ਪਤੈ ਨਾ ਹੁਣ, ਲੋਟਣ ਜਿੱਤ ਜਾਣੈਂ। ਦੂਜੇ ਤਾਂ ਸਾਲ਼ੇ ਗੋਲੇ ਕਬੂਤਰ ਈ ਚੱਕੀ ਫਿਰਦੇ ਹੋਣਗੇ। ...ਕੀ ਕਿਹੈ...? ਨਹੀਂ ਯਾਰ, ਐਂ ਨਾ ਕਰ। ਦੇਖ ਆਹ ਮੈਂ ਆਖਰੀ ਰਿਸਕ ਲੈਣੈਂ। ਪਿਉ ਤੋਂ ਨੀ, ਪਿਉ



ਕਿੱਥੇ ਦਿੰਦੈ। ਪਿਉ ਤਾਂ ਪੱਕਾ ਫੇਰੇ ਦੇਣਾ ਐ ਮੇਰਾ। ਖਾਲਸਾ ਬਣਿਆ ਫਿਰਦੈ। ਮਰ ਕੇ ਸੱਪ ਬਣੂੰਗਾ ਇਹ। ਆਹ ਬਾਜੀ ਜਿੱਤ ਲੈਣ ਦੇ, ਉਹਦੇ ਨਾਲ ਮੈਂ ਸਿੰਘਾਂ ਵਾਲੀ ਕਰੂੰਗਾ, ਖਾਲਸੇ ਨੇ ਐਂ ਬੰਦਾ ਨੀ ਬਣਨਾ। ਤੂੰ ਆਉਂਦੀ ਐਂ ਨਾ...? ਮੈਂ...? ਮੈਂ ਏਥੇ ਉਜੜੇ ਬਾਗ਼ 'ਚ ਬੈਠਾਂ। ਅਸੀਂ ਤਾਂ ਪੂਰਨ ਅਰਗੇ ਐਂ, ਵੇਖੀ ਤੂੰ, ਅਸੀਂ ਸੁੱਕੇ ਬਾਗ਼ ਨੂੰ ਹਰਾ ਕਰਨੈਂ। ਤੂੰ ਸੁੰਦਰਾਂ ਆਂਗੂੰ ਮੇਰੇ ਲੋਟਣ ਨੂੰ ਬਦਾਮਾਂ ਦੀ ਖੈਰ ਪਾ ਦੇ ਆ ਕੇ...।

ਪਤਾ ਨਹੀਂ ਫੋਨ ਉਧਰੋਂ ਕੱਟ ਦਿੱਤਾ ਜਾਂ ਇਧਰੋਂ ਬੰਦ ਹੋ ਗਿਆ। ਉਹ ਫੋਨ ਦੀ ਸਕਰੀਨ ਵੱਲ ਕੁਝ ਪਲ ਵਿਹੰਦਾ ਰਿਹਾ। ਫਿਰ ਉਧੜੀ ਜਿਹੀ ਬਦਰੰਗ ਹੋਈ ਪੈਂਟ ਦੀ ਜੇਬ ਵਿਚੋਂ ਈਅਰ ਫੋਨ ਕੱਢਿਆ ਤੇ ਮੋਬਾਈਲ ਨਾਲ ਜੋੜਕੇ ਕੰਨਾਂ ਵਿਚ ਫਸਾ ਲਿਆ। ਦੂਜੀ ਜੇਬ ਵਿਚੋਂ ਇਕ ਪੁੜੀ ਕੱਢੀ। ਉਸ ਨੂੰ ਦੰਦਾਂ ਨਾਲ ਕੱਟ ਕੇ ਉਹਦੇ ਵਿਚੋਂ ਕੋਈ ਭੋਰ-ਚੋਰ ਜਿਹਾ ਕੱਢਿਆ, ਫਿਰ ਤਲ਼ੀ ਉੱਤੇ ਰੱਖ ਕੇ ਥੋੜ੍ਹਾ ਮਲ਼ਿਆ। ਡੱਬੇ ਦਾ ਢੱਕਣ ਚੁੱਕ ਕੇ ਆਪਣੇ ਲੋਟਣ ਕਬੂਤਰ ਨੂੰ ਵੇਖਿਆ, ਉਸਨੂੰ ਛੇੜਿਆ ਤੇ ਢੱਕਣ ਬੰਦ ਕਰ ਦਿੱਤਾ।

ਜਿੱਥੇ ਲੱਕੀ ਜੱਟ, ਹੇਠ ਉੱਤੇ ਤਿੰਨ ਇੱਟਾਂ ਰੱਖ ਕੇ ਬੈਠਾ ਹੋਇਆ ਸੀ, ਉਹ ਥਾਂ ਹੈ ਤਾਂ ਕਿਸੇ ਦੇ ਕਬਜ਼ੇ ਵਿਚ ਸੀ। ਪਰ ਮਾਲਕ ਖਾਨਦਾਨੀ ਜਗੀਰਦਾਰ ਸੀ। ਇਹੋ ਜਿਹੇ ਉਸਦੇ ਬਹੁਤ ਪਲਾਟ ਸਨ। ਇਸ ਲਈ ਦੇਖਭਾਲ ਦੀ ਘੱਟ ਹੀ ਪਰਵਾਹ ਕਰਦਾ ਸੀ। ਜਗ੍ਹਾ ਭਾਵੇਂ ਬੱਸ ਅੱਡੇ ਦੇ ਨੇੜੇ ਸੀ, ਪਰ ਮੁੱਖ ਸੜਕ ਤੋਂ ਹਟਵੀਂ ਸੀ। ਉਸਦੀ ਚਾਰਦੀਵਾਰੀ, ਲੋੜ-ਵੰਦ ਅੱਧੀ ਕੁ ਹਨੇਰੇ ਸਵੇਰੇ ਉਧੇੜ ਕੇ ਲੈ ਗਏ ਸਨ। ਲੋਹੇ ਦੇ ਗੇਟ ਨੂੰ ਲੱਗੇ ਜਿੰਦਰੇ ਦਾ ਕੋਈ ਅਰਥ ਨਹੀਂ ਸੀ। ਲੋਕ ਇਸ ਜਗ੍ਹਾ ਨੂੰ ਸ਼ਾਮਲਾਟ ਵਾਂਗ ਵਰਤਦੇ ਸਨ। ਥਾਂ ਥਾਂ ਅੱਕ ਦੇ ਬੂਟੇ ਖੜ੍ਹੇ ਸਨ। ਬਾਥੂ, ਭੱਖੜਾ ਆਪ-ਮੁਹਾਰੇ ਉੱਗਿਆ ਹੋਇਆ ਸੀ। ਡੇਕ ਦਾ ਇਕ ਖੜ-ਸੁੱਕ ਜਿਹਾ ਹੋਇਆ ਦਰਖਤ ਵੀ ਸੀ। ਇਹੋ ਜੇਹੀ ਥਾਂ, ਵੇਲ਼ੇ-ਕੁਵੇਲ਼ੇ ਕੋਈ ਤੰਗ ਬੰਦਾ, ਹਾਜਤ ਲਈ ਵੀ ਵਰਤ ਲੈਂਦਾ ਸੀ। ਅੱਜ ਕੱਲ ਦੇ ਨੌਜਵਾਨਾਂ ਲਈ ਇਹ ਜਗ੍ਹਾ, ਸਵਰਗ ਸੀ। ਸਾਹਮਣੇ ਬਾਜ਼ਾਰ ਦੀ ਨੁੱਕਰ ਵਾਲੀ ਕਰਿਆਨੇ ਦੀ ਦੁਕਾਨ ਤੋਂ, ਸਕੂਲਾਂ, ਕਾਲਿਜਾਂ ਦੇ ਮੁੰਡੇ, ਸਿਗਰਟਾਂ, ਜਰਦਾ, ਖੈਣੀ ਖਰੀਦਦੇ, ਕੁਝ ਬਾਹਰੋਂ ਫੈਨਸੀ, ਕੈਪਸੂਲ, ਨਸ਼ੇ ਦੇ ਟੀਕੇ ਵੀ ਲਿਆਉਂਦੇ ਤੇ ਕੰਧ ਟੱਪ ਕੇ ਵਲਗਣ ਵਿਚ ਆ ਜਾਂਦੇ। ...ਏਥੇ ਓਹਲੇ ਵੀ ਸਨ। ਫੈਨਸੀ ਦੀਆਂ ਸ਼ੀਸ਼ੀਆਂ, ਸਿਰੰਜਾਂ ਤੇ ਹੋਰ ਖੇਹ-ਸੁਆਹ ਆਸਾਨੀ ਨਾਲ ਸੁੱਟਿਆ ਜਾ ਸਕਦਾ ਸੀ। ਨੌਜਵਾਨਾਂ ਦੀਆਂ ਟੋਲੀਆਂ ਨੇ, ਇੱਟਾਂ ਦੀਆਂ ਘੋੜੀਆਂ ਬਣਾ ਕੇ ਆਪਣੇ ਆਪਣੇ ਅੱਡੇ ਬਣਾਏ ਹੋਏ ਸਨ।

ਲੋਟਣ ਕਬੂਤਰ ਵਾਲੇ ਲੱਕੀ ਜੱਟ ਨੇ ਖੜ੍ਹਾ ਹੋ ਕੇ ਤੰਗ ਪੈਂਟ ਦੀ ਜੇਬ ਵਿਚੋਂ ਇਕ ਫਿੱਸੀ ਜਿਹੀ ਸਿਗਰਟ ਕੱਢੀ। ਉਸ ਨੂੰ ਖਾਲੀ ਕੀਤਾ, ਫਿਰ ਤਲ਼ੀ ਉੱਪਰ ਮਲ਼ਿਆ ਨਿੱਕ-ਸੁੱਕ ਖਾਲੀ ਕੀਤੀ ਸਿਗਰਟ ਵਿਚ ਭਰਨ ਲੱਗਾ। ਉਸਨੇ ਆਪਣੀ ਦਾੜ੍ਹੀ ਦਾ ਅਜੀਬ ਜਿਹਾ ਸਟਾਈਲ ਬਣਾਇਆ ਹੋਇਆ ਸੀ। ਗੱਲ੍ਹਾਂ ਦੇ ਦੋਹੀਂ ਪਾਸੀਂ ਪਤਲੀ ਜਿਹੀ ਲਕੀਰ ਛੱਡੀ ਹੋਈ ਸੀ,ਜਿਵੇਂ ਮੋਟੇ ਸਾਈਨ ਪੈੱਨ ਨਾਲ ਲਕੀਰ ਖਿੱਚੀ ਹੋਵੇ। ਠੋਡੀ ਉੱਪਰ ਚਾਰ ਕੁ ਵਾਲ਼ ਛੱਡੇ ਹੋਏ ਸਨ। ਸਿਰ ਵੀ ਵਿਚਕਾਰੋਂ ਥੋੜ੍ਹਾ ਜਿਹਾ ਛੱਡ ਕੇ ਬਾਕੀ ਸਾਰਾ ਗੋਲ ਘੇਰੇ ਲੋਟ ਜ਼ੀਰੋ ਕੱਟ ਕਰਵਾਇਆ ਹੋਇਆ ਸੀ। ਸਿਰ ਦੇ ਵਿਚਕਾਰਲੇ ਵਾਲ਼ ਜੈੱਲ ਨਾਲ ਖੜ੍ਹੇ ਕੀਤੇ ਹੋਏ ਸਨ। ਮੁੰਡੇ ਇਸ ਫੈਸ਼ਨ ਨੂੰ 'ਮਸ਼ਰੂਮ ਕੱਟ' ਆਖਦੇ ਹਨ। ਇਕ ਕੰਨ ਵਿਚ ਨੱਤੀ ਪਾਈ ਹੋਈ ਸੀ। ਸਿਗਰਟ ਬਾਲਣ ਤੋਂ ਪਹਿਲਾਂ ਉਸਨੇ ਜੇਬ ਵਿਚੋਂ ਸਸਤੀਆਂ ਜਿਹੀਆਂ ਕਾਲੀਆਂ ਐਨਕਾਂ ਕੱਢੀਆਂ। ਮੂੰਹ ਵਿਚੋਂ ਸ਼ੀਸ਼ਿਆਂ ਉੱਪਰ ਹਵਾ ਮਾਰੀ। ਸਾਫ ਕਰਕੇ, ਐਨਕ ਦੂਰ ਕਰਕੇ ਸ਼ੀਸ਼ੇ ਪਰਖੇ, ਫਿਰ ਐਨਕ ਲਗਾ ਕੇ, ਵਲਗਣ ਵਿਚ ਸਾਰੇ ਪਾਸੇ ਨਿਗਾਹ ਘੁੰਮਾਈ। ਉਸਨੂੰ ਸਭ ਕੁਝ ਚੰਗਾ ਚੰਗਾ ਜਿਹਾ ਲੱਗਿਆ ਤੇ ਜੇਬ ਵਿਚੋਂ ਮਾਚਸ ਕੱਢ ਕੇ ਸਿਗਰਟ ਜਲਾ ਲਈ।

ਏਨੇ ਵਿਚ ਤਿੰਨ ਹੋਰ ਮੁੰਡੇ, ਹੱਥਾਂ ਦੀਆਂ ਪੋਲੀਆਂ ਜਿਹੀਆਂ ਮੁੱਠਾਂ ਵਿਚ ਸਿਗਰਟਾਂ ਬਾਲ਼ੀ, ਕੰਧ ਟੱਪ ਕੇ ਵਗਲਣ ਵਿਚ ਆ ਗਏ। ਲੱਕੀ ਜੱਟ ਨੇ ਏਨੇ ਵਿਚ ਇਕ ਡੂੰਘਾ ਕਸ਼ ਖਿੱਚ ਕੇ, ਲੱਤਾਂ ਨਿਸਾਲ਼ ਲਈਆਂ ਸਨ। ਉੱਪਰ ਵੱਲ ਮੂੰਹ ਕਰਕੇ ਧੂੰਆਂ ਹੌਲ਼ੀ ਹੌਲ਼ੀ ਛੱਡਿਆ। ਉਸਦੇ

ਮੂੰਹੋਂ ਨਿਕਲਿਆ–'ਅਕਬਰ ਕੌਣ ਕਮੀਨਾ ਬਾਦਸ਼ਾਹ...ਆਵੇ ਦੁੱਲੇ ਜੁਆਨ 'ਤੇ ਚੱਲ...।' ਉਸਨੇ ਇਕ ਹੋਰ ਕਸ਼ ਖਿੱਚਿਆ ਤੇ ਨਿਸਾਲੀਆਂ ਲੱਤਾਂ ਪੂਰੀਆਂ ਖਿਲਾਰ ਲਈਆਂ। ਕੰਧ ਟੱਪ ਕੇ ਆਏ ਤਿੰਨੋਂ ਮੁੰਡੇ ਸਿਗਰਟਾਂ ਦਾ ਧੂੰਆਂ ਛੱਡਦੇ, ਲੱਕੀ ਦੇ ਕੋਲ ਆਣ ਖੜ੍ਹੇ ਕਬੂਤਰ ਐ?' ਇਕ ਨੇ ਡੱਬੇ ਵੱਲ ਇਸ਼ਾਰਾ ਕਰਦਿਆਂ ਪੁੱਛਿਆ।

ਲੱਕੀ ਨੇ ਹੱਥ ਨਾਲ ਹੀ ਪਿੱਛੇ ਰਹਿਣ ਦਾ ਇਸ਼ਾਰਾ ਕੀਤਾ। ਡੱਬੇ ਉੱਪਰ ਪੋਲਾ ਜਿਹਾ ਹੱਥ ਫੇਰ ਕੇ ਪਲੋਸਿਆ। ਫਿਰ ਬੁੱਲ੍ਹਾਂ ਉੱਪਰ ਇਕ ਉਂਗਲ ਰੱਖ ਕੇ ਨਵਾਬਾਂ ਵਾਂਗ ਮੁੰਡਿਆਂ ਵੱਲ ਝਾਕਿਆ। ਸਿਗਰਟ ਦੀ ਰਾਖ ਝਾੜੀ। ਕਸ਼ ਖਿੱਚਣ ਹੀ ਲੱਗਾ ਸੀ, ਇਕ ਹੋਰ ਮੁੰਡੇ ਨੇ ਹੈਰਾਨ ਹੋ ਕੇ ਪੁੱਛਿਆ 'ਕੀ ਹੋਇਆ?'

-ਸ਼ੀਅ!...ਅ' ਲੱਕੀ ਨੇ ਆਵਾਜ਼ ਕਰਦਿਆਂ ਚੁੱਪ ਰਹਿਣ ਲਈ, ਫਿਰ ਬੁੱਲ੍ਹਾਂ ਉੱਪਰ ਉਂਗਲ ਰੱਖੀ ਤੇ ਫੁਸਫਸਾਇਆ–'ਜਾਨਵਰ ਓਪਰਾ ਮੰਨਦੈ।'

ਮੁੰਡੇ ਥੋੜ੍ਹਾ ਪਿੱਛੇ ਹਟ ਗਏ। ਤੀਸਰੇ ਨੇ ਪੁੱਛਿਆ–'ਕਿਉਂ?'

-ਕੋਟ, ਅੱਜ ਬਾਜੀ ਐ ਕਬੂਤਰਾਂ ਦੀ। ਉਨਾ ਚਿਰ ਇਸ ਪੱਠੇ ਨੂੰ ਕਿਸੇ ਦੇ ਮੱਥੇ ਨੀ ਲਾਉਣਾ। ਡੱਬੇ 'ਚੋਂ ਸਿੱਧਾ ਬੱਦਲਾਂ 'ਚ।' ਲੱਕੀ ਉੱਪਰ ਵੱਲ ਝਾਕਿਆ। –'ਜਾਨਵਰ ਓਪਰਾ ਮੰਨ ਜੇ, ਉੱਡਣ ਦਾ ਮੂਡ ਨੀ ਬਣਦਾ।'

ਏਨੇ ਵਿਚ ਨਸ਼ੇ ਨਾਲ ਝੂਲਦੇ ਕੁਝ ਮੁੰਡੇ ਹੋਰ ਆਣ ਖੜ੍ਹੇ ਸਨ। ਉਹਨਾਂ ਨੇ ਗੱਲ ਸੁਣ ਲਈ ਸੀ। ਸੁਨਹਿਰੀ ਕੀਤੇ ਵਾਲ਼ਾਂ ਵਾਲੇ ਇਕ ਮੁੰਡੇ ਨੇ ਪੁੱਛਿਆ, 'ਕਿਹੜੇ ਕੋਟ ਬਾਜੀ ਪੈਣੀ ਐ?'

-ਕੋਟ, ਬੱਸ ਕੋਟ।' ਲੱਕੀ ਨੇ ਲਾਪਰਵਾਹੀ ਨਾਲ ਕਿਹਾ। 'ਕਿੰਨੇ ਕੁ ਕੋਟ ਐ?' ਉਹ ਹੱਸਿਆ।

ਬਥੇਰੇ ਕੋਟ ਐ ਯਾਰ। ਧਰਮ ਕੋਟ, ਈਸੇ ਕਾ ਕੋਟ, ਕੋਟ ਕਪੂਰਾ, ਧੂੜਕੋਟ, ਫਰੀਦਕੋਟ, ਰਾਇਕੋਟ, ਸ਼ਾਹਕੋਟ। ਤੂੰ ਕਿਹੜੇ ਕੋਟ ਛੱਡਣਾ ਐ...?'

ਲੱਕੀ ਨੇ ਮੁੰਡਿਆਂ ਦੀ ਗੱਲ ਅਣਸੁਣੀ ਕਰ ਦਿੱਤੀ ਤੇ ਕਬੂਤਰ ਵਾਲੇ ਡੱਬੇ ਨੂੰ ਚੁੱਕ ਕੇ ਆਪਣੇ ਪੱਟਾਂ ਉੱਪਰ ਰੱਖ ਲਿਆ। ਮੁੰਡੇ ਕੁਝ ਦੇਰ ਖੜ੍ਹੇ ਰਹੇ। ਜਦ ਲੱਕੀ ਕੁਝ ਨਾ ਬੋਲਿਆ ਤਾਂ ਦੂਜੇ ਪਾਸੇ ਜਾ ਕੇ ਇੱਟਾਂ ਦੀਆਂ ਘੋੜੀਆਂ ਉੱਪਰ ਬੈਠ ਗਏ।

ਲੱਕੀ ਨੇ ਇਕ ਲੰਮਾ ਕਸ਼ ਖਿੱਚਿਆ। ਡੱਬੇ ਦਾ ਢੱਕਣ ਖੋਲ੍ਹਿਆ ਤੇ ਸਾਰਾ ਧੂੰਆਂ ਡੱਬੇ ਵਿਚ ਛੱਡ ਦਿੱਤਾ।....'ਜੈ! ਪੁੱਤਰਾ ਅੱਜ ਤੇਰੀ ਡੋਪਿੰਗ ਕਰ ਦਿੱਤੀ। ਨ੍ਹੇਰੀਆਂ ਲਿਆ ਦੀਂ। ਜਿਵੇਂ ਭੀਮ ਦੇ ਚਲਾਏ ਹਾਥੀ ਅੱਜ ਵੀ ਅਸਮਾਨ 'ਚ ਘੁੰਮਦੇ ਫਿਰਦੇ ਐ–ਬੱਸ ਹੇਠਾਂ ਨੀ ਵੇਖਣਾ', 'ਤਾਂਹ ਈ 'ਤਾਂਹ ਜਾਣੈ। ਆਪਾਂ ਲੱਕੀ ਲੱਕੀ, ਲੋਟਣ ਲੋਟਣ ਕਰਾ ਦੇਣੀ ਐ। ਬਾਜੀ ਜਿੱਤ ਕੇ, ਅੱਜ ਪੱਠੀ ਨੂੰ ਪਾਰਟੀ ਵੀ ਕਰਨੀ ਐ। ਪਾਰਟੀ ਤਾਂ ਪੁੱਤਰਾ ਤੈਨੂੰ ਵੀ ਕਰਨੀ ਐ।' ਉਸਨੇ ਕਬੂਤਰ ਨੂੰ ਡੱਬੇ 'ਚੋਂ ਕੱਢਿਆ। ...ਉਏ ਅੱਖਾਂ ਕੀ ਟਮੇਰੀ ਜਾਨੈਂ। ਅਜੇ ਸਰੀਰ ਬਣਿਆ ਨੀ...?....ਲੈ ਫਿਰ..., ਉਸਨੇ ਇਕ ਹੋਰ ਕਸ਼ ਖਿੱਚ ਕੇ ਕਬੂਤਰ ਨੂੰ ਡੱਬੇ ਵਿਚ ਬੰਦ ਕਰਦਿਆਂ, ਧੂੰਆਂ ਛਡਦਿਆਂ ਕਬੂਤਰ ਨੂੰ ਦੂਜੀ ਖੁਰਾਕ ਦਿੱਤੀ। ...ਬੱਸ ਪੱਠਿਆ, ਅੱਜ ਤੂੰ, ਮੈਂ ਤੇ ਪੱਠੀ। ...ਉਹ ਗਾਉਣ ਲੱਗਾ–'ਯਾਰਾਂ ਨੂੰ ਸ਼ੌਕ ਹਥਿਆਰਾਂ ਦਾ, ਜਾਂ ਸੋਹਣੀਆਂ ਸੋਹਣੀਆਂ ਨਾਰਾਂ ਦਾ...।'

ਮੋਬਾਇਲ ਫੋਨ ਦੀ ਰਿੰਗ ਵੱਜੀ। ਕੰਨਾਂ ਵਿਚੋਂ ਈਅਰ ਫੋਨ ਕੱਢ ਕੇ ਉਸਨੇ ਹੈਲੋ ਕਹੀ। ...ਹੈਂਅ? ਕਿੱਥੇ...? ਉਹ ਕਾਹਲੀ ਨਾਲ ਉੱਠ ਖੜ੍ਹਾ ਹੋਇਆ। ਕਬੂਤਰ ਵਾਲਾ ਡੱਬਾ ਚੁੱਕਿਆ। ਸਰੀਰ ਵਿਚ ਐਨੀ ਫੁਰਤੀ ਸੀ। ਉਹ ਪੂਰੀ ਤੇਜ਼ੀ ਨਾਲ ਵਲਗਣ ਟੱਪ ਕੇ ਗਿਆ। ਮੋੜ ਤਕ ਗਿਆ। ਉਨੀ ਤੇਜ਼ੀ ਨਾਲ ਹੀ ਵਾਪਸ ਮੁੜ ਆਇਆ। ਮੋਬਾਇਲ ਉਸਦਾ ਕੰਨ ਨੂੰ ਹੀ ਲਾਇਆ ਹੋਇਆ ਸੀ। ...ਮੇਰੇ ਕੋਲ਼ ਏਨਾ ਟਾਈਮ ਨੀ ਹੈ। ਮੈਂ ਲੋਟਣ ਛੱਡਣੈ ਯਾਰ। ਤੂੰ ਸਮਝਦੀ ਕਿਉਂ ਨੀ? ਨਾ ਮੈਨੂੰ ਸਾਡਾ ਬਾਪੂ ਖਾਲਸਾ ਸਮਝਦੈ। ਕਹਿੰਦਾ...ਛੇ ਫੁੱਟ ਦੀ ਦੇਹ ਐ, ਫੌਜ 'ਚ



ਭਰਤੀ ਕਰਾਇਆ ਹੁੰਦਾ ਹੁਣ ਨੂੰ ਲਫਟੈਣ ਹੋਣਾ ਸੀ। ਹੁਣ ਖਾਲਸੇ ਨੂੰ ਕੀ ਪਤੈ, ਗੁਰਦੁਆਰੇ ਵੱਲ ਮੂੰਹ ਕਰਕੇ ਮੱਥੇ ਟੇਕੀ ਜਾਊ। ਖਾਲਸੇ ਨੂੰ ਇਲਮ ਨੀ ਹੈ, ਅਸੀਂ ਸਰਹੱਦ 'ਤੇ ਗੋਲ਼ੀਆਂ ਖਾਣ ਲਈ ਥੋੜ੍ਹਾ ਈ ਜੰਮੇ ਐਂ। ...ਹਮ ਤੋਂ ਅੱਖੀਆਂ ਸੇ ਗੋਲ਼ੀ ਮਾਰਦੇ ਐਂ। ਪੱਠੀਏ...ਜੱਟ ਦੇ ਪੁੱਤ ਦਾ ਇਕ ਕਿੱਲਾ ਕਰੋੜ ਕਰੋੜ ਦਾ ਐ। ਬਾਪੂ ਖਾਲਸੇ ਨੂੰ ਖਾਣਾ ਹੰਢਾਉਣਾ ਤਾਂ ਆਉਂਦਾ ਨੀ...। ਏਥੇ ਸਰੀਰ ਦਾ ਰੱਖੀਦਾ ਐ ਪੂਰਾ ਧਿਆਨ। ...ਉਸਨੇ ਧੌਣ ਖੱਬੇ ਸੱਜੇ ਮੋੜ ਕੇ ਦੋਨੋਂ ਪਾਸੇ ਡੌਲ਼ਿਆਂ ਉੱਪਰ ਬਣਾਏ ਟੈਟੂ ਵੇਖੇ। ...ਹੈਂਅ...ਕੀ ਕਿਹੈ, ਮੈਂ ਏਧਰੋਂ ਮਿਲਾਵਾਂ...? ਫੋਨ ਨਾ ਬੰਦ ਕਰੀਂ। ਅੱਗੇ ਤੂੰ ਮਿੱਸ ਕਾਲ ਮਾਰ ਦਿੰਨੀ ਹੁੰਦੀ ਐਂ। ਪਲੀਜ਼, ਮੇਰੇ ਮੋਬਾਇਲ 'ਚ ਪੈਸੇ ਥੋੜ੍ਹੇ ਐ। ਆਪਣੇ ਮੋਬਾਇਲ 'ਚੋਂ 20 ਰੁਪਏ ਏਧਰ ਭੇਜਦੇ। ਬਾਕੀ ਜਿੱਤ ਲੈਣ ਦੇ, ਫੇਰ ਜਿੰਨੇ ਮਰਜ਼ੀ ਵਾਪਸ ਲੈ ਲੀਂ...।

ਗੱਲਾਂ ਕਰਦੇ ਦੀਆਂ ਅੱਖਾਂ ਚੜ੍ਹ ਗਈਆਂ। ...ਇਕ ਦੋ ਵਾਰ ਮੂੰਹ ਵਿਚੋਂ 'ਹਾਂ...ਹਾਂ...' ਨਿਕਲੀ। ਫਿਰ ਜਿਵੇਂ ਉਸ ਨੂੰ ਚੱਕਰ ਆ ਗਿਆ। ਬੈਠਾ ਹੀ ਘੁਮੇਟਣੀ ਜਿਹੀ ਖਾ ਕੇ ਟੇਢਾ ਡਿੱਗ ਪਿਆ। ਮੋਬਾਇਲ ਹੱਥੋਂ ਛੁੱਟ ਗਿਆ...।

ਸਿਗਰਟਾਂ ਅਤੇ ਫੈਨਸੀ ਪੀਂਦੇ ਮੁੰਡੇ ਪਹਿਲਾਂ ਉਸ ਵੱਲ ਦੂਰੋਂ ਹੀ ਵਿਹੰਦੇ ਰਹੇ। ਫਿਰ ਤੇਜ਼ੀ ਨਾਲ ਵਲਗਣ ਵਿਚੋਂ ਬਾਹਰ ਨਿਕਲ ਗਏ।

ਮੋਬਾਇਲ ਵਿਚੋਂ ਅਜੇ ਵੀ ਆਵਾਜ਼ ਆ ਰਹੀ ਸੀ...'ਲੱਕੀ...ਲੱਕੀ...ਹੈਲੋ, ਤੂੰ ਬੋਲਦਾ ਕਿਉਂ ਨੀ...? ਲੱਕੀ ਕਬੂਤਰ ਛੱਡ ਤਾ ਆਸਮਾਨ 'ਚ? ਲੱਕੀ...ਜਿੱਤ ਗਿਆ ਕਬੂਤਰ?...ਹੈਲੋ! ਲੈ ਹੁਣ ਬੋਲਦਾ ਵੀ ਨੀ। ਆਪੇ ਕਹਿੰਦਾ ਸੀ, ਜਬਾਨ ਤੇਰੀ ਤੇ ਜੇਬ ਮੇਰੀ...ਕਿੱਥੇ ਆਵਾਂ? ਹੈਲੋ...ਅ....।'

ਲੱਕੀ ਦੀਆਂ ਅੱਖਾਂ ਤਾੜੇ ਲੱਗੀਆਂ ਹੋਈਆਂ ਸਨ ਤੇ ਉਸਦਾ ਲੋਟਣ ਕਬੂਤਰ ਡੱਬੇ ਵਿਚ ਲੱਤਾਂ ਉਤਾਂਹ ਕਰੀ ਉਲਟਾ ਹੋਇਆ ਪਿਆ ਸੀ। ❑❑

[19/374, ਕ੍ਰਿਸ਼ਨਾ ਨਗਰ, ਮੋਗਾ–142001, ਮੋਬਾਇਲ : 9814783069]

## ਸੂਲੀ ਟੰਗੇ ਪਲ

ਚਰਨਜੀਤ ਸਿੰਘ ਪੰਨੂ

ਐਂਬਲੈਮ ਸੁਕੇਅਰ ਦਾ ਦਰਵਾਜ਼ਾ ਕਦਮ-ਆਹਟ ਨਾਲ ਸੰਗੀਤਮਈ ਅਲਾਰਮ ਵਜਾਉਂਦਾ ਪਾਸੇ ਖਿਸਕ ਗਿਆ। ਅੰਦਰ ਕਾਊਂਟਰ 'ਤੇ ਬੈਠੀ 'ਜੈਸਿਕਾ' ਨੇ ਕੰਨ ਖੜ੍ਹੇ ਕਰਕੇ ਉੱਪਰ ਦੇਖਿਆ ਤੇ ਅਦਬ ਭਰੀ ਮੁਸਕਾਨ ਬਿਖੇਰਦੀ ਅਭਿਨੰਦਨ ਕੀਤਾ। ਹਲਕੀ ਜਿਹੀ ਰੋਸ਼ਨੀ, ਨੁੱਕਰ ਵਿੱਚ ਪਹਾੜੀ ਦ੍ਰਿਸ਼ ਦਾ ਬਣਾਉਟੀ ਨਜ਼ਾਰਾ, ਮਸਨੂਈ ਚਸ਼ਮੇ ਵਿੱਚੋਂ ਡਿੱਗਦੀਆਂ ਕਲਕਲ ਕਰਦੇ ਪਾਣੀ ਦੀਆਂ ਰੋਮਾਂਚਕ ਲਹਿਰਾਂ ਤੇ ਮਧੁਰ ਜਿਹਾ ਸੰਗੀਤ ਹਰ ਵੇਖਣ ਸੁਣਨ ਵਾਲੇ ਇਨਸਾਨ ਲਈ ਮੰਤਰ-ਮੁਗਧ ਕਰਨ ਦਾ ਭੁਲੇਖਾ ਪਾਉਂਦਾ ਸੀ। ਬ੍ਰਹਮ ਆਸ਼ਰਮ ਦੀ ਸ਼ਾਂਤੀ ਕੁਟੀਆ ਇੱਥੇ ਹੀ ਪ੍ਰਕਾਸ਼ਮਾਨ ਹੋ ਗਈ ਜਾਪਦੀ ਸੀ।

'ਵਰਜ਼ਸ਼ ਅਤੇ ਤੰਦਰੁਸਤੀ ਚੁਸਤੀ ਫੁਰਤੀਲਾਪਨ ਸਿਹਤਮੰਦ ਜ਼ਿੰਦਗੀ ਵਾਸਤੇ ਲਾਜ਼ਮੀ ਨਿਆਮਤਾਂ ਹਨ। ਅਸੀਂ ਤੁਹਾਡੀ ਮਦਦ ਕਰਦੇ ਹਾਂ। ਸਰੀਰਕ ਮਾਲਸ਼ ਇਕ ਵਿਗਿਆਨਕ ਵਿਧੀ ਹੈ ਜਿਸ ਨੂੰ ਫਿੰਗਰ ਸਰਜਰੀ ਜਾਂ ਮਾਸਪੇਸ਼ੀਆਂ ਦੀ ਕਸਰਤ ਵੀ ਕਿਹਾ ਜਾਂਦਾ ਹੈ। ਜਦ ਮਾਸਪੇਸ਼ੀਆਂ ਵਿਚ ਅਕੜਾਅ ਆ ਜਾਵੇ, ਚਮੜੀ ਅੰਦਰ ਖੁਸ਼ਕੀ ਜਾਂ ਰੁੱਖਾਪਨ ਖੁਰਦਰਾਪਨ ਪੈਦਾ ਹੋ ਜਾਏ, ਨਾੜੀ-ਤੰਤਰ ਵਿਚ ਖ਼ੂਨ ਦਾ ਪ੍ਰਵਾਹ ਰੁਕੂੰ ਰੁਕੂੰ ਕਰਨ ਲੱਗੇ, ਸਰੀਰ ਕਮਜ਼ੋਰੀ ਤੇ ਸੁਸਤੀ ਮਹਿਸੂਸ ਕਰੇ, ਬੀਮਾਰੀਆਂ ਨਾਲ ਲੜਨ ਦੀ ਸ਼ਕਤੀ ਘਟ ਜਾਏ, ਦਵਾਈਆਂ ਅਸਰ ਕਰਨੋ ਕੰਨੀ ਕਤਰਾਉਣ, ਤਾਂ ਮਾਲਿਸ਼ ਰਾਮਬਾਣ ਦਾ ਕੰਮ ਕਰਦੀ ਹੈ। ਮਾਲਸ਼ ਰੋਮਾਂ ਨੂੰ ਖੋਲ੍ਹ ਦਿੰਦੀ ਹੈ ਤੇ ਇਸ ਦੇ ਫਲਸਰੂਪ ਚਮੜੀ ਅੰਦਰ ਛੁਪੇ ਅਣਚਾਹੇ ਨੁਕਸਾਨਦੇਹ ਤੱਤ ਬਾਹਰ ਨਿਕਲ ਪੈਂਦੇ ਹਨ।' ਸਵਾਗਤੀ ਖਿੜਕੀ 'ਤੇ ਪਿਆ ਇਕ ਕਿਤਾਬਚਾ ਪੜ੍ਹ ਕੇ ਉਸ ਨੂੰ ਆਪਣੀਆਂ ਮਰਜ਼ਾਂ ਤੋਂ ਯਕੀਨਨ ਛੁਟਕਾਰਾ ਹੁੰਦਾ ਜਾਪਿਆ। ਕਈ ਵੱਡੇ ਵੱਡੇ ਮਹਿਲਾਂ ਚੁਬਾਰਿਆਂ ਵਿਚ ਰੰਗਾ ਰੰਗ

ਪ੍ਰੋਗਰਾਮ, ਮੁਜਰੇ ਤੇ ਸੰਗੀਤ ਦੇ ਨਾਮ ਥੱਲੇ ਚੱਲ ਰਹੇ ਚਕਲੇ ਅਤੇ ਕਰੂਪ ਗੋਰਖ ਧੰਦੇ ਦੀ ਧਾਰਨਾ ਉਸ ਦੇ ਜ਼ਿਹਨ ਵਿਚ ਉਜਾਗਰ ਹੋਣ ਤੇ ਉਹ ਉਤਸੁਕ ਸ਼ਸ਼ੋਪੰਜ ਵਿਚ ਗ੍ਰਸਿਆ ਗਿਆ।

'ਇਹ ਵੀ ਉਸੇ ਭਰਮ ਜਾਲ ਦਾ ਭਰਮਾਊ ਝਲਕਾਰਾ ਹੋਊ?' ਉਹ ਝੇਂਪ ਗਿਆ।

ਉਸ ਦਾ ਕੂਪਨ ਲੈ ਕੇ ਆਪਣੇ ਰਜਿਸਟਰ ਵਿਚ ਅੰਦਰਾਜ ਕਰਦੀ 'ਮੈਨ ਆਰ ਵੋਮੈਨ?' ਜੈਸਿਕਾ ਨੇ ਪ੍ਰਸ਼ਨ-ਵਾਚਕ ਨਜ਼ਰਾਂ ਉਠਾਈਆਂ। ਮਰਦ ਔਰਤ ਦੀ ਪਛਾਣ ਵਾਸਤੇ ਵੀ ਪੁੱਛਣਾ ਪੈਂਦਾ ਹੈ? ਇਹ ਵੀ ਨਿਖੇੜਾ ਨਹੀਂ ਕਰ ਸਕਦੀ? ਉਹ ਬੇਯਕੀਨਾ ਜਿਹਾ ਹੋ ਕੇ ਹੱਸਣ ਲੱਗਾ।

'ਫੁੱਲ ਮੁਕੰਮਲ ਮਾਲਿਸ਼ ਸਿਰਫ਼।' ਬੀਬੀ ਦਾ ਸਵਾਲ ਅਣਸੁਣਿਆ ਬਾਈਪਾਸ ਕਰਕੇ ਉਸ ਨੇ ਹੱਥਾਂ ਦੇ ਇਸ਼ਾਰੇ ਨਾਲ ਆਪਣੇ ਮਕਸਦ ਦੀ ਸੀਮਾ ਸਮਝਾਉਣ ਦੀ ਠਾਣੀ। ਬੀਬੀ ਦੀ ਧੀਮੀ ਜਿਹੀ ਪੁਕਾਰ ਦਾ ਹੁੰਗਾਰਾ ਭਰਦੀ ਲੱਕ ਮਟਕਾਉਂਦੀ ਇਕ ਹੋਰ ਮੁਟਿਆਰ ਸ਼ਾਇਦ 'ਕਿੱਮ' ਉਸ ਦਾ ਨਾਮ ਜੋ ਉਸ ਨੇ ਸੁਣਿਆ, ਨੇ ਆ ਕੇ ਸੁਭ ਕਾਮਨਾ ਕਹੀ।

ਮਹਿਮਾਨ ਨੂੰ ਨਿੱਘੇ ਸਲੀਕੇ ਨਾਲ਼ ਹੱਥ ਮਿਲਾ ਕੇ 'ਮੇਰੇ ਪਿੱਛੇ ਆ ਜਾਓ' ਆਖ ਅੰਦਰ ਵੱਲ ਹੋ ਤੁਰੀ। ਪਰਦਿਆਂ ਨਾਲ ਬਣਾਈ ਆਰਜ਼ੀ ਗੈਲਰੀ ਤੇ ਆਸੇ ਪਾਸੇ ਕੰਮ-ਚਲਾਊ ਕੈਬਨਾਂ ਵਿਚ ਮਹਿਮਾਨਾਂ ਦੀ ਇੰਤਜ਼ਾਰ ਵਿਚ ਵਿਛੇ ਪਲੰਘ ਅਤੇ ਭਿੰਨ ਭਿੰਨ ਕਿਸਮਾਂ ਦੀਆਂ ਸੁਗੰਧੀਆਂ ਮਾਨਸਿਕ ਸ਼ਾਂਤੀ ਦੇ ਭਗਤਾਂ ਜਾਂ ਆਯਾਸ਼ੀ ਵਣਜਾਰਿਆਂ ਲਈ ਅਦਭੁਤ ਵਿਲਾਸਮਈ ਸਥਾਨ ਲੱਗ ਰਿਹਾ ਸੀ। ਇਕ ਕੈਬਨ ਦੇ ਪਰਦੇ ਉਹਲੇ ਝੀਤ ਵਿਚੀਂ ਕਾਲਾ ਵਿਅਕਤੀ ਇਕ ਪਤਲੀ ਔਰਤ ਦੀ ਗੋਰੀ ਚਮੜੀ 'ਤੇ ਦੂਹੋ ਦੂਹੀ ਵਟਣੇ ਵਾਂਗ ਮਲ ਰਿਹਾ ਦਿਸਿਆ। ਉਸ ਦੇ ਬਦਨ ਨਾਲ ਖੇਡਦਾ ਝੁਕਿਆ ਕੋਝੀਆਂ ਜਿਹੀਆਂ ਹਰਕਤਾਂ ਕਰਦਾ ਵੇਖ ਕੇ ਉਸ ਦੇ ਮਨ ਤੇਜ਼ ਲੂਹਰੀਆਂ ਉੱਠਣ ਲੱਗੀਆਂ। ਉਹ ਮਾਲਿਸ਼ ਕਰ ਰਿਹਾ ਹੈ ਔਰਤ ਦੀ? ਸਿਆਣਿਆਂ ਦੇ ਪਾਏ ਸੁਆਲਾਂ ਦੇ ਜੁਆਬ ਉਸ ਦੇ ਸਾਹਮਣੇ ਸਾਖਸ਼ਾਤ ਨਿੱਤਰ ਪਏ।

'ਓ ਬਾਈ ਖਿਆਲ ਰੱਖੀਂ। ਜਾਣ ਤੋਂ ਪਹਿਲਾ ਸਾਨੂੰ ਦੱਸਦਾ ਜਾਈਂ। ਕਿਤੇ ਤੇਰੀ ਜ਼ਮਾਨਤ ਦਾ ਪ੍ਰਬੰਧ ਕਰਦੇ ਰਹਾਂ ਗੇ। ਇਹ ਕੋਈ ਨਾੜ ਜਿਹੀ ਨੱਪ ਕੇ ਕਾਮ ਬਿਰਤੀ ਉਤੇਜਿਤ ਕਰਕੇ ਨਾ-ਮਰਦਾਂ ਨੂੰ ਵੀ ਮਰਦ ਬਣਾ ਦਿੰਦੀਆਂ ਨੇਂ। ਤੇਰੇ ਵਰਗੇ ਬ੍ਰਹਮਚਾਰੀ ਹੀ ਬਹੁਤੇ ਫਸਦੇ ਨੇ ਇਸ ਇੰਦਰ ਜਾਲ ਵਿਚ ਤੇ ਭਿਆਨਕ ਬਿਮਾਰੀਆਂ ਸਹੇੜ ਲਿਆਉਂਦੇ ਨਿੰਮ ਦੇ ਪੱਤੇ ਝੱਲਦੇ ਫਿਰਦੇ ਨੇ ਫਿਰ।' ਪਾਰਕ ਸੱਥ ਵਾਲੇ ਤਰਲੋਕੀ ਬਾਬੇ ਦੀ ਟਕੋਰ ਉਸ ਦੇ ਦਿਮਾਗ਼ ਵਿਚ ਆ ਟੁਣਕੀ।

'ਹੋਰ ਸੁਣ ਲਓ! ਬਿੱਲੀ ਨੂੰ ਚੂਹਿਆਂ ਦੇ ਸੁਪਨੇ। ਇਹਦੀ ਅਕਲ ਸਾਰੀ ਉਮਰ ਕੱਛੇ 'ਚੋਂ ਬਾਹਰ ਨਹੀਂ ਨਿਕਲੀ।' ਸੌਦਾਗਰ ਚੀਮਾ ਨੇ ਨਹਿਲੇ 'ਤੇ ਦਹਿਲਾ ਠੋਕ ਕੇ ਉਸ ਦੀ ਬੋਲਤੀ ਬੰਦ ਕਰ ਦਿੱਤੀ।

'ਚਿੰਤਾ ਨਾ ਕਰੋ, ਤੁਸੀਂ ਐਵੇਂ ਨਾ ਲੜਨ ਲੱਗ ਜਾਇਓ। ਮੈਂ ਏਨਾ ਕੱਚਾ ਕੂਲ਼ਾ ਨਹੀਂ। ਸਾਬਤ ਸਬੂਤਾ ਵਾਪਸ ਮੁੜ ਆਵਾਂਗਾ।' ਉਨ੍ਹਾਂ ਵਿਚਕਾਰ਼ ਪਲ ਦੀ ਪਲ ਦਖ਼ਲ-ਅੰਦਾਜ਼ੀ ਕਰਕੇ ਸਾਗਰ ਨੇ ਆਪਣੀ ਨਿਸ਼ਚਾ ਦੀ ਪ੍ਰੋੜ੍ਹਤਾ ਕੀਤੀ।

ਮੋਂਟਗੁਮਰੀ ਪਾਰਕ ਵਿੱਚ ਬੈਠੇ ਤਾਸ਼ ਖੇਲਦੇ ਬਜ਼ੁਰਗਾਂ ਦੀ ਢਾਣੀ ਵੱਲ ਇਕ ਭੂਰੇ ਕੱਕੇ ਵਾਲਾਂ ਵਾਲੀ ਗੋਰੀ ਵਧੀ ਤੇ ਕੋਲ ਆ ਕੇ ਫਿਲਪੀਨੀ ਮੁਸਕਾਨ ਕੇਰਦੀ ਖੜ੍ਹੀ ਹੋ ਗਈ। 'ਨਮਸਕਾਰ ਸਰ! ਸਾਸਰੀ ਕਾਲ।' ਉਸ ਨੇ ਰਟਿਆ ਹੋਇਆ ਫਿਕਰਾ ਉਚਾਰਨ ਦੀ ਕੋਸ਼ਿਸ਼ ਕੀਤੀ।

'ਮੇਰੇ ਕੋਲ ਬਾਡੀ ਮਾਲਿਸ਼ ਦੇ ਕੂਪਨ ਹਨ। ਇਹ ਪੰਜਾਹ ਡਾਲਰ ਵਾਲਾ ਮੈਂ ਤੁਹਾਨੂੰ ਚਾਲੀ ਡਾਲਰ ਦਾ ਦੇ ਸਕਦੀ ਹਾਂ। ਤੁਸੀਂ ਜਾਓਗੇ, ਮਾਲਿਸ਼ ਕਰਾਓਗੇ, ਲੁਤਫ਼ ਉਠਾਓਗੇ, ਸਰੀਰ ਹੌਲਾ ਫੁੱਲ ਹੋ ਜਾਏਗਾ ਤੇ ਯਾਦ ਕਰੋਗੇ ਸਾਰੀ ਉਮਰ। ਮਾਲਸ਼ ਨਾਲ ਫੇਫੜੇ, ਅੰਤੜੀਆਂ, ਗੁਰਦੇ, ਪਾਚਨ-ਪ੍ਰਣਾਲੀ ਅਤੇ ਹੋਰ ਦਰਦਾਂ ਸੋਜਾਂ ਵਾਲੇ ਸਰੀਰਕ ਪੁਰਜ਼ਿਆਂ ਨੂੰ ਆਰਾਮ ਪਹੁੰਚਦਾ ਹੈ। ਅਧਰੰਗ, ਪੋਲੀਓ ਜਿਹੀਆਂ ਨਾਮੁਰਾਦ ਬੀਮਾਰੀਆਂ ਵਾਸਤੇ ਵੀ ਮਾਲਸ਼ ਬਹੁਤ ਉਪਯੋਗੀ ਸਾਬਤ ਹੁੰਦੀ ਹੈ। ਬੁਢਾਪੇ ਨੂੰ ਟਾਲਣ ਤੇ ਇਸ ਦੀਆਂ ਅਲਾਮਤਾਂ ਨੂੰ ਦੂਰ ਭਜਾਉਣ ਵਾਸਤੇ ਵੀ ਮਾਲਿਸ਼ ਜਾਦੂ ਦਾ ਕੰਮ ਕਰਦੀ ਹੈ।' ਉਸ ਨੇ ਪੈਂਦੀ ਸੱਟੇ



ਆਪਣੀ ਅੰਤਰ-ਪ੍ਰੇਰਣਾ ਭੁਗਤਾ ਦਿੱਤੀ।

ਪੰਜਾਹ ਤੇ ਚਾਲੀ ਡਾਲਰਾਂ ਦਾ ਨਾਮ ਸੁਣ ਕੇ ਧੌਣਾਂ ਚੁੱਕੀ ਜਗਿਆਸੂਆਂ ਨੇ ਅੰਦਰ ਹੀ ਅੰਦਰ ਘੁਸਰ ਮੁਸਰ ਕਰਦੇ ਬਹੁਤਿਆਂ ਨੇ ਮੂੰਹ ਥੱਲੇ ਕਰ ਕੇ ਤਾਸ਼ ਦੇ ਪੱਤਿਆਂ ਵਿਚ ਘਸੋੜ ਲਏ। ਸਾਗਰ ਨੂੰ ਚਾਅ ਜਿਹਾ ਚੜ੍ਹ ਗਿਆ। ਪਿਛਲੇ ਮਹੀਨੇ ਤੋਂ ਗੋਡੇ ਮੋਢਿਆਂ ਦੀਆਂ ਲਗਾਤਾਰ ਦਰਦਾਂ ਨੇ ਉਸ ਦਾ ਨੀਂਦ ਚੈਨ ਹਰਾਮ ਕੀਤਾ ਪਿਆ ਸੀ। ਡਾਕਟਰਾਂ ਦੇ ਟੈਸਟਾਂ ਵਿਚ ਕੁਝ ਵੀ ਅਸਧਾਰਨ ਨਾ ਮਿਲਣ ਕਰਕੇ ਉਨ੍ਹਾਂ ਕਹਿ ਦਿੱਤਾ, 'ਇਹ ਬੁਢਾਪੇ ਦੀ ਨਿਸ਼ਾਨੀ ਹੈ, ਮਾਲਿਸ਼ ਕਰੋ, ਸੈਰ ਕਰੋ, ਕਸਰਤ ਕਰੋ, ਆਪੇ ਠੀਕ ਹੋ ਜਾਊ।' ਪੰਜਾਹ ਡਾਲਰ ਦੇ ਹਊਏ ਨਾਲ ਉਹ ਵੀ ਉਤਸ਼ਾਹ-ਹੀਣ ਹੋ ਗਿਆ। ਗੋਡੇ ਘਸਾ ਕੇ ਸਖ਼ਤ ਮਿਹਨਤ ਦੇ ਕਮਾਏ ਡਾਲਰ ਏਦਾਂ ਅਜਾਈਂ ਗਵਾਉਣੇ ਉਸ ਨੂੰ ਵੀ ਵਿਹੁ ਵਾਂਗ ਦਿਖਾਲੀ ਦਿੱਤੇ।

'ਇਹ ਦੱਲੀ ਜੇ ਦੱਲੀ। ਬਾਹਰ ਫਿਰ ਤੁਰ ਕੇ ਗਾਹਕ ਫਸਾਉਂਦੇ ਨੇ ਤੇ ਫਿਰ ਅੰਦਰ ਵਾੜ ਕੇ ਜੇਬਾਂ ਕੱਟਦੇ ਨੇ। ਮੁਰਗੇ ਫਸਾ ਕੇ ਫਿਰ ਪੁਲਸ ਦੀ ਧਮਕੀ ਦੇ ਕੇ ਬਲੈਕ-ਮੇਲ ਕਰਦੇ ਨੇ।' ਹੰਢੇ ਵਰਤੇ ਘਰਾਟੀਏ ਸੂਰਤੀ ਪਹਿਲਵਾਨ ਨੇ ਜਿਵੇਂ ਭਾਨੀ ਮਾਰ ਕੇ ਸਿਰ ਚੁੱਕਦੇ ਹੌਂਸਲੇ ਪਸਤ ਕਰ ਦਿੱਤੇ।

'ਬੀਬੀ ਦੇ ਤਾਂ ਦੇਹ, ਪਰ ਮੈਂ ਪਹਿਲਾਂ ਮਾਲਿਸ਼ ਪੰਦਰਾਂ ਡਾਲਰ ਦੀ ਕਰਾਈ ਹੈ, ਤੈਨੂੰ ਵੀ ਪੰਦਰਾਂ ਦੇ ਸਕਦਾ ਹਾਂ। ਤੂੰ ਮਹਿੰਗੀ ਜਾਪਦੀ ਹੈਂ।' ਗੋਡਿਆਂ ਦੀਆਂ ਪੀੜਾਂ ਡਾਲਰਾਂ ਸਾਹਮਣੇ ਹਾਵੀ ਪੈ ਗਈਆਂ।

'ਨਹੀਂ ਸਰ ਇਹ ਸੁੱਪਰ ਡੀਲਕਸ ਹੈ, ਇਸ ਵਿੱਚ ਦੋ ਘੰਟੇ ਸਮੇਂ ਲਈ ਮਾਲਿਸ਼ ਦੀ ਇੱਕ ਮਾਹਿਰ ਤੁਹਾਡੀ ਮਨਪਸੰਦ ਨੱਢੀ ਹਰ ਤਰ੍ਹਾਂ ਤੁਹਾਡੀ ਤਸੱਲੀ ਕਰਾਏ ਗੀ। ਉਹ ਦੋ ਘੰਟੇ ਵਾਸਤੇ ਤੁਹਾਡੇ ਹਰ ਇਸ਼ਾਰੇ ਦੀ ਗੁਲਾਮ ਖਿਦਮਤ ਕਰੇਗੀ। ਜੇ ਕੋਈ ਕਮੀ ਰਹੀ ਤਾਂ ਮੈਂ ਪੂਰੇ ਡਾਲਰ ਵਾਪਸ ਕਰਨ ਲਈ ਜ਼ਿੰਮੇਵਾਰ ਹਾਂ।'

ਉਸ ਨੇ ਵੀਹ ਵੀਹ ਦੇ ਦੋ ਨੋਟ ਕੱਢੇ। ਚਲੋ ਜਿੱਥੇ ਪਹਿਲਾਂ ਡਾਕਟਰਾਂ ਨੂੰ ਇਕ ਮਸ਼ਵਰੇ ਦੇ ਇਕ ਸੌ ਪੰਜਾਹ ਦਿੰਦੇ ਰਹੇ ਉੱਥੇ ਇਹ ਥੋੜ੍ਹੇ ਜਿਹੇ ਹੋਰ ਸਹੀ। 'ਲੈ ਐਸ਼ ਕਰ, ਇਕ ਟਿਕਟ ਦੇ ਦੇਹ।' ਉਹ ਝੱਟ ਮੰਨ ਗਈ ਤੇ ਕੂਪਨ ਦਿੰਦੀ ਧੰਨਵਾਦ ਸੁਕਰੀਆ ਕਰਦੀ ਔਹ ਗਈ, ਔਹ ਗਈ।

ਅੱਜ ਉਸ ਕੂਪਨ ਦੀ ਅਸਲੀ ਉਪਯੋਗੀ ਅਜ਼ਮਾਇਸ਼ ਸੀ। ਸੱਚੀਂ ਮੁਚੀ ਕਿਸੇ ਔਰਤ ਤੇ ਉਹ ਵੀ ਬਿਗਾਨੀ ਹੁਸੀਨਾਂ ਕੋਲੋਂ ਮਾਲਿਸ਼ ਕਰਾਉਣਾ ਕਿੰਨਾ ਖਤਰਨਾਕ ਜਾਨ ਜੋਖੋਂ ਵਾਲਾ ਧੰਦਾ ਹੈ। ਓਪਰੀ ਔਰਤ ਦਾ ਸਪਰਸ਼ ਉਲੰਘਣਾ ਕਿਸੇ ਪਰਬਤ ਦੀ ਚੋਟੀ ਸਰ ਕਰਨ ਨਾਲੋਂ ਘੱਟ ਨਹੀਂ। ਔਰਤਾਂ ਕੋਲੋਂ ਉਹ ਸ਼ੁਰੂ ਤੋਂ ਹੀ ਬੜਾ ਸੰਗਾਊ ਤੇ ਦੂਰ ਦੂਰ ਹੀ ਰਹਿੰਦਾ ਰਿਹਾ ਸੀ ।

ਕੋਈ ਤੀਹ ਕੁ ਸਾਲਾਂ ਦੀ ਇਕ ਲਗਰ ਵਰਗੀ ਮੁਟਿਆਰ, ਗੋਡਿਆਂ ਤਕ ਘੁੱਟਵੀਂ ਅੱਧ-ਪਜਾਮੀ, ਮੋਢਿਆਂ ਵਿਚ ਸਲੀਵਲੈੱਸ ਬਲਾਊਜ਼, ਮੋਟਾ ਮੋਟਾ ਨੱਕ ਤੇ ਚਪਟੀਆਂ ਅੱਖਾਂ, ਭਲਵਾਨਾਂ ਵਰਗੀ ਦਿੱਖ, ਦੰਦ ਕੱਢਦੀ ਇਕੱਲਵਾਂਝੇ ਉਸ ਕੋਲ ਖੜ੍ਹੀ ਉਸ ਨੂੰ ਸਮਰਪਤ ਸੀ। 'ਇਹ ਮੇਰੀ ਮਾਲਿਸ਼ ਕਰੇਗੀ?' ਉਸ ਦੇ ਹੱਥਾਂ ਦੀ ਛੂਹ ਕਿਆਸ ਕੇ ਸਾਗਰ ਦੇ ਅੰਦਰ ਬਿਜਲੀ ਕਰੰਟ ਦੌੜ ਪਿਆ। ਝੁਣਝੁਣੀਆਂ ਨਾਲ ਸਰੀਰ ਦੇ ਲੂੰਈਂ ਕੰਡੇ ਖੜ੍ਹੇ ਹੋ ਗਏ। 'ਹਾਏ! ਹੁਣ ਕਿਵੇਂ ਬੀਤੇਗੀ? ਐਵੇਂ ਬੈਠੇ ਸੁੱਤੇ ਪੰਗਾ ਪਾ ਲਿਆ। ਸਵਾਗਤ ਕਰਤਾ ਦੇ ਮਰਦ ਜਾਂ ਔਰਤ ਵਾਲੇ ਸਵਾਲ ਦੇ ਜੁਆਬ ਵਿਚ 'ਮਰਦ' ਮੰਗ ਲੈਂਦਾ ਤੇ ਨਾ ਇਸ ਆਪ ਸਹੇੜੀ ਮੁਸੀਬਤ ਵਿਚ ਫਸਦਾ। ਨਵਾਂ ਤਜਰਬਾ ਕਰਨ ਦਾ ਤਾਂ ਕੋਈ ਡਰ ਨਹੀਂ,... ਮੈਂ ਕੋਈ ਪਤਾਸਾ ਥੋੜ੍ਹਾ ਹਾਂ ਜੋ ਇਹ ਮੂੰਹ 'ਚ ਪਾ ਕੇ ਖੋਰ ਲਵੇਗੀ।' ਇਸ ਉਧੇੜ ਬੁਣ ਵਿਚ ਅਗੇਤੇ ਸੂਲੀ ਲਟਕਦੇ ਕਾਮੁਕ ਪਲਾਂ ਦੇ ਅਟੱਲ ਅਨੁਭਵ ਦੀ ਕਿਆਸ, ਉਸ ਦੇ ਜਤ ਸਤ ਲਈ ਵੱਡੀ ਚੁਣੌਤੀ ਬਣ ਕੇ ਅੰਤਰਾਤਮਾ ਵਿਚ ਗਤੀਸ਼ੀਲ ਹੋ ਗਈ। ਉਹ ਦ੍ਰਿੜ ਇਰਾਦਾ ਧਾਰ ਕੇ ਇਹ ਭਵ-ਸਾਗਰ ਸੁੱਖੀ ਸਾਂਦੀ ਲੰਘਣ ਦੀਆਂ ਵਿਓਂਤਾਂ ਘੜਨ ਲੱਗਾ। 'ਹੇ ਪ੍ਰਭੂ ਇਸ ਭਵਜਲ ਪਾਰ ਉਤਾਰੇ ਲਈ ਅੱਜ ਮੇਰੀ ਪਿੱਠ 'ਤੇ ਹੱਥ ਰੱਖ ਕੇ ਇੱਜ਼ਤ ਪਤ ਰੱਖੀਂ।'

ਉੱਨੀ ਸੌ ਸੱਤਰ ਸੰਨ ਦੇ ਕਰੀਬ ਹਿਮਾਚਲ ਦੇ ਸਰਕਾਰੀ ਦੌਰੇ ਦੀ ਉਸ ਦੀ ਆਪਣੀ ਦਾਸਤਾਨ ਉਸ ਦੀਆਂ ਅੱਖਾਂ ਵਿਚ ਨਿੱਤਰ ਆਈ। ਜੋਗਿੰਦਰ ਨਗਰ ਦੇ ਦਿਹਾਤੀ ਖੇਤਰਾਂ ਦਾ ਸਰਵੇਖਣ ਕਰਨਾ ਸੀ। ਤਹਿਸੀਲਦਾਰ ਨੇ ਉਸ ਨਾਲ ਇਕ ਪਟਵਾਰੀ ਦੀ ਡਿਊਟੀ ਲਗਾ ਦਿੱਤੀ ਤੇ ਦੱਸਿਆ ਕਿ ਇਸ ਅੰਦਰੂਨੀ ਇਲਾਕੇ

ਵਿਚ ਸਮਾਜਕ ਰਸਮਾਂ ਅਨੁਸਾਰ ਮੇਜ਼ਬਾਨ ਦੀ ਜੁਆਨ ਲੜਕੀ ਸਰਕਾਰੀ ਮਹਿਮਾਨਾਂ ਦੀ ਸੇਵਾ ਕਰਦੀ, ਹੱਥ ਪੈਰ ਧੋਂਦੀ, ਲੱਤਾਂ ਘੁੱਟਦੀ ਮੁੱਠੀ ਚਾਪੀ ਕਰਦੀ ਤੇ ਖਾਣਾ ਖੁਆਉਂਦੀ ਹੈ। ਉਹ ਲੋਕ ਆਪਣੀ ਨੂੰਹ ਨੂੰ ਕਿਸੇ ਬਿਗਾਨੇ ਮਨੁੱਖ ਦੇ ਨੇੜੇ ਨਹੀਂ ਢੁੱਕਣ ਦਿੰਦੇ। ਕਈ ਮਹਿਮਾਨ ਉਨ੍ਹਾਂ ਦੀ ਇਸ ਫ਼ਰਾਖ਼-ਦਿਲੀ ਦਾ ਨਾਜਾਇਜ਼ ਫਾਇਦਾ ਉਠਾਉਂਦੇ ਉਨ੍ਹਾਂ ਲੜਕੀਆਂ ਨਾਲ ਗਲਤ ਵਿਵਹਾਰ ਕਰਦੇ ਸਰਕਾਰ ਨੂੰ ਬਦਨਾਮ ਕਰਕੇ ਕਈ ਮੁਸੀਬਤਾਂ ਗਲ਼ ਪਾ ਲੈਂਦੇ ਹਨ। ਇਸ ਤੋਂ ਬਚਣ ਦਾ ਇੱਕੋ ਹੀ ਤਰੀਕਾ ਹੈ ਕਿ ਜੋ ਲੜਕੀ ਤੁਹਾਡੀ ਸੇਵਾ ਕਰੇ ਉਸ ਵਿਚ ਆਪਣੀ ਮਾਂ ਭੈਣ ਦੇ ਨੈਣ ਨਕਸ਼ ਨੁਹਾਰ ਤਰਾਸ਼ ਲਉ। ਉਸ ਵੱਲ ਨਜ਼ਰ ਚੁੱਕਣ ਤੋਂ ਗੁਰੇਜ਼ ਕਰੋ। ਬੱਸ ਫੇਰ ਤੁਹਾਡੀ ਵਾ ਵੱਲ ਨਹੀਂ ਵੇਖਦਾ ਕੋਈ।' ਸਾਰਾ ਸਮਾਂ ਤਹਿਸੀਲਦਾਰ ਦੀ ਹਦਾਇਤ ਉਸ ਦੇ ਅੰਗ ਸੰਗ ਅਗਵਾਈ ਕਰਦੀ ਇਸ ਜਿਲ੍ਹਣ ਤੋਂ ਬਚਾਉਂਦੀ ਰਹੀ ਤੇ ਉਸ ਨੇ ਇਸ ਨੇਕ ਸਲਾਹ 'ਤੇ ਫੁੱਲ ਚੜ੍ਹਾਈ ਰੱਖੇ।

ਭਿੱਜੀ ਬਿੱਲੀ ਵਾਂਗ ਕੁੰਗੜਿਆ ਉਹ ਅੱਗੇ ਆਉਣ ਵਾਲੇ ਘਟਨਾ ਕਰਮ ਦੀ ਬੇਸਬਰੀ ਨਾਲ ਇੰਤਜ਼ਾਰ ਕਰ ਰਿਹਾ ਸੀ। ਕਿੰਮ ਨੇ ਪਰਦਾ ਸਰਕਾਇਆ ਤੇ ਉਸ ਨੂੰ ਕੱਪੜੇ ਉਤਾਰਨ ਦਾ ਗੂੰਗਾ ਇਸ਼ਾਰਾ ਕੀਤਾ। ਹੁਕਮ ਅਨੁਸਾਰ ਉਸ ਨੇ ਵਾਰੀ ਵਾਰੀ ਪੈਂਟ, ਕਮੀਜ਼, ਟਾਈ, ਪਗੜੀ, ਲਾਹ ਕੇ ਸੋਫੇ 'ਤੇ ਸੁੱਟ ਦਿੱਤੇ। ਉਹ ਪਲਾਸਟਿਕ ਦੀ ਤਰਪਾਈ ਵਿਚ ਪਾਣੀ ਲੈ ਆਈ। ਅੱਖਾਂ ਨਾਲ ਹੀ ਕੜਾ, ਘੜੀ, ਮੁੰਦੀ, ਬਨੈਣ ਲਾਹੁਣ ਦਾ ਵੀ ਸੰਕੇਤ ਕਰ ਗਈ। 'ਹੱਦ ਹੋ ਗਈ ਭਾਈ! ਇਹ ਵੀ ਹਵਾਈ ਅੱਡਿਆਂ ਵਾਂਗ ਇਨ੍ਹਾਂ ਤੋਂ ਤਰਿਹੰਦੀ ਚਿੜਨ ਲਗਦੀ ਹੈ।' ਉਸ ਦਾ ਮਤਲਬ ਕਿ ਮਾਲਿਸ਼ ਦੇ ਘੱਸੇ ਅੱਗੇ ਇਹ ਵਸਤਾਂ ਅੜਿੱਕਾ ਨਾ ਬਣਨ 'ਤੇ ਚਮੜੀ 'ਤੇ ਜ਼ਖਮ ਨਾ ਕਰ ਦੇਣ, ਉਹ ਭਲੀ ਭਾਂਤ ਸਮਝ ਗਿਆ। ਬਿਨਾਂ ਕਿਸੇ ਹੀਲ-ਹੁੱਜਤ ਲਾਹ ਕੇ ਟ੍ਰੇ ਵਿਚ ਰੱਖ ਦਿੱਤੀਆਂ ਤੇ ਸੋਫੇ ਵਿਚ ਧਸ ਗਿਆ। ਹਾਏ ਹੁਣ ਕੀ ਹੋਊ? ਫੇਰ ਕੀ ਬਣੂੰ ਜੇ ਉਹਨੇ ਹੋਰ ਅੱਗੇ ਕਹਿ ਦਿੱਤਾ ਤਾਂ, ਇਕ ਹੀ ਪੜਦਾ ਰਹਿ ਗਿਆ ਹੈ ਬਾਕੀ ਤੇਤ, ਮੇਰਾ ਨੰਗੇਜ ਢਕਣ ਵਾਸਤੇ। ਛੇਤੀ ਹੀ ਉਸ ਦੀ ਸੋਚ ਦਾ ਮੁਹਾਣ ਅਟਕ ਗਿਆ। ਉਹ ਉੱਘੜ ਦੁੱਗੜੇ ਪਏ ਕੱਪੜੇ ਚੁੱਕ ਸਵਾਰ ਕੇ ਹੈਂਗਰ ਵਿੱਚ ਟੰਗਦੀ ਅਲਮਾਰੀ ਵਿਚ ਟਿਕਾਉਣ ਲੱਗ ਪਈ।

ਢੱਕਣ ਨਾਲ ਕੱਜਿਆ ਇਕ ਕੱਪ, ਸ਼ਾਇਦ ਦੁੱਧ ਜਾਂ ਚਾਹ? ਟੇਬਲ 'ਤੇ ਲਿਆ ਰੱਖਿਆ। 'ਮਿਹਰਬਾਨੀ ਕਰਕੇ ਇਹ ਪੀ ਲਓ।' ਲਾਟੂ ਵਾਂਗ ਜਗਦੇ ਬਲੌਰੀ ਨੈਣਾਂ ਦਾ ਸੱਦਾ ਸੀ।

'ਕੀ ਚੋਚਲੇ ਕਰਨ ਲੱਗੀ ਹੈ ਸਾਲ਼ੀ, ਦੁੱਧ ਪਿਆ ਕੇ। ਮੇਰੀ ਕਿਹੜ਼ੀ ਮੁਕਲਾਵੇ ਵਾਲੀ ਰਾਤ ਹੈ। ਪ੍ਰਾਹੁਣਚਾਰੀ ਦੇ ਬਹਾਨੇ ਪਤਾ ਨਹੀਂ ਬੇਹੋਸ਼ੀ ਵਾਲੀ ਦਵਾਈ ਪਿਲਾ ਦੇਊ ਕੋਈ। ਬੇਸੁਰਤ ਕਰ ਕੇ ਮੇਰੀ ਜੇਬ ਸਫ਼ਾਚੱਟ ਕਰੂ।' ਉਸ ਦਾ ਧਿਆਨ ਇਕ ਦਮ ਬਟੂਏ ਵੱਲ ਗਿਆ ਜੋ ਪਹਿਲਾਂ ਹੀ ਕਿੰਮ ਨੇ ਆਪਣੇ ਕਬਜ਼ੇ ਹੇਠ ਕਰ ਰੱਖਿਆ ਸੀ। ਉਸ ਵਿਚਲੀ ਆਪਣੀ ਪੂੰਜੀ ਗਿਣਨ ਦੀ ਕੋਸ਼ਿਸ਼ ਕੀਤੀ। ਕਰੈਡਿਟ ਕਾਰਡਾਂ ਤੋਂ ਇਲਾਵਾ ਤਿੰਨ ਸੌ ਪਚਵੰਜਾ ਡਾਲਰ ਨਕਦ ਸਨ।

'ਇਹ ਨਹੀਂ ਮਾਂ ਨੂੰ ਜੰਮੇ। ਜੇ ਕੋਈ ਉਜ਼ਰ ਇਤਰਾਜ਼ ਕਰਾਂ ਤਾਂ ਊਜ ਇਲਜ਼ਾਮ ਲਗਾਊ। ਤੇ ਫਿਰ ਇਸ ਬੀਬੀ ਸ਼ਕਲ ਦੇ ਚਿੱਠੇ ਛਪਣ ਗੇ ਅਖ਼ਬਾਰਾਂ ਵਿੱਚ।' ਪਾਰਕ ਵਿਚਲੀਆਂ ਵਡਾਰੂਆਂ ਦੀਆਂ ਪੇਸ਼ਬੰਦੀਆਂ ਤੇ ਪ੍ਰਵਚਨ ਉਸ ਦੇ ਮਨ ਵਿਚ ਖੌਰੂ ਮਚਾਉਣ ਲੱਗੇ।

'ਮੈਂ ਨਹੀਂ ਪੀਂਦਾ ਤੇਰੀ ਇਹ ਕਾਮ ਉਕਸਾਊ ਟਾਨਿਕ, ਮੈਨੂੰ ਨਹੀਂ ਲੋੜ ਇਸ ਦੀ। ਮੈਨੂੰ ਤਾਂ ਤੂੰ ਧਨੀਆਂ ਘੋਟ ਕੇ ਪਿਆ ਦਿੰਦੀ ਤਾਂ ਠੀਕ ਸੀ। ਤੂੰ ਮੇਰਾ ਜਤ ਸਤ ਭੰਗ ਨਹੀਂ ਕਰ ਸਕਦੀ।' ਅੰਦਰ ਦੀ ਆਵਾਜ਼ ਉਸ ਨੂੰ ਇਖਲਾਕੀ ਮੰਜ਼ਿਲ ਵੱਲ ਲੈ ਤੁਰੀ।

ਉਹ ਉਸ ਦੇ ਬੂਟਾਂ ਦੇ ਤਸਮੇ ਖੋਲ੍ਹਦੀ ਜੁਰਾਬਾਂ ਖਿੱਚ ਲਾਹ ਕੇ ਪੈਰਾਂ ਦੀਆਂ ਤਲੀਆਂ ਪਲੋਸਦੀ ਸਹਿਲਾਉਂਦੀ ਜਲੂਣ ਕਰਨ ਲੱਗੀ। ਮਲਕੜੇ ਜਿਹੇ ਇਕ ਪੈਰ ਪਾਣੀ ਵਿਚ ਛੁਹਾਉਂਦੀ ਉੱਪਰ ਝਾਕੀ।

ਉਸ ਦਾ ਮਤਲਬ ਕਿ ਪਾਣੀ ਬਹੁਤਾ ਗਰਮ ਤਾਂ ਨਹੀਂ, ਉਹ ਸਮਝ ਗਿਆ।

'ਯਾ... ਓ ਕੇ... ਗੁੱਡ।' ਉਸ ਨੇ ਸਿਰ ਹਿਲਾਇਆ।

ਕਿੰਮ ਦੇ ਬੁੱਲ੍ਹਾਂ ਅੰਦਰ ਗੁਣਗੁਣਾਉਣ ਦੀ ਉਸ ਨੂੰ ਸ਼ਬਦੀ ਸਮਝ ਤਾਂ ਨਹੀਂ ਆਈ ਪਰ ਲੱਛਣਾਂ ਤੋਂ ਇਹ ਕੁਝ 'ਨੱਚ ਮੇਰੀ ਬੁਲਬੁਲ ਤੈਨੂੰ ਡਾਲਰ ਮਿਲੇਗਾ' ਵਰਗਾ ਕੁਝ ਸਬਰ ਦੇ ਘੁੱਟ ਵਾਂਗ ਡੀਕ ਲਾ ਕੇ ਪੀ ਗਿਆ।



ਪਾਣੀ ਵਿਚ ਪਾਇਆ ਪਦਾਰਥ ਭਾਫ ਬਣ ਕੇ ਮਨਮੋਹਕ ਸੁਗੰਧ ਉਸ ਦੀਆਂ ਨਾਸਾਂ ਵਿੱਚ ਧੁਰ ਅੰਦਰ ਤਕ ਅਤੇ ਆਸੇ ਪਾਸੇ ਕੈਬਨ ਵਿਚ ਖਿੰਡ ਗਿਆ। ਉਹ ਉਸ ਦਾ ਪ੍ਰਤੀਕਰਮ ਭਾਂਪਦੀ ਬੜੀ ਕੋਮਲਤਾ ਨਾਲ ਦੂਸਰਾ ਪੈਰ ਟੱਬ ਪਾਣੀ ਵਿੱਚ ਡਬੋ ਦਿੱਤਾ ਹੈ। ਵਾਰੀ ਵਾਰੀ ਦੋਵੇਂ ਪੈਰ, ਨਹੁੰ, ਉਂਗਲਾਂ ਦੀਆਂ ਵਿੱਥਾਂ ਮਲਦੀ ਮਸਲਦੀ ਉਂਗਲਾਂ ਖਿੱਚ ਕੇ ਪਟਾਕੇ ਪਾਏ ਹਨ। ਕਿੰਮ ਦਾ ਕਾਰਜ ਅਮਲ ਸ਼ੁਰੂ ਹੋ ਚੁੱਕਾ ਸੀ। ਨਰਮ ਨਰਮ ਸਪੰਜ ਵਰਗੇ ਹੱਥ ਬਾਰ ਬਾਰ ਪੈਰਾਂ ਦੇ ਆਸੇ ਪਾਸੇ ਉੱਪਰ ਥੱਲੇ ਚੱਲਣ ਲੱਗੇ। ਨਹੁੰਆਂ ਨਾਲ ਪੈਰਾਂ ਦੀਆਂ ਤਲੀਆਂ ਝਰੀਟਦੀ ਦੰਦਾਲ ਵਾਹ ਰਹੀ ਸੀ ਜਿਵੇਂ ਕਿਸੇ ਨੂੰ ਹਸਾਉਣ ਵਾਸਤੇ ਕੁਤਕੁਤਾਰੀਆਂ ਕੱਢਦੇ ਹਨ। ਸਾਗਰ ਝੂਠਾ ਹੱਸਣ ਦੀ ਥਾਂ ਇਸ ਵਿਚੋਂ ਕਹਾਣੀ-ਭਰੇ ਅਰਥ ਲੱਭਣ ਦੀ ਤਲਾਸ਼ ਵਿਚ ਸੀ। ਕਿੰਮ ਨੇ ਉਸ ਦੇ ਪੈਰ ਬਾਹਰ ਕੱਢ ਕੇ ਤੌਲੀਏ ਨਾਲ ਪੂੰਝਦੀ ਸੁੱਕੇ ਕਰ ਕੇ ਅੰਗੂਠਿਆਂ ਵਿਚ ਚੱਪਲਾਂ ਫਸਾ ਦਿੱਤੀਆਂ।

ਮੋਢੇ ਤੋਂ ਸਹਾਰਾ ਦੇ ਕੇ ਉਠਾਉਂਦੀ ਕਮਰ ਉਦਾਲੇ ਬਾਂਹ ਵਲਦੀ ਕਿੰਮ ਨੇ ਬੈੱਡ ਵੱਲ ਇਸ਼ਾਰਾ ਕੀਤਾ। ਉਸ ਦੀਆਂ ਮੁਸਕਰਾਉਂਦੀਆਂ ਨਜ਼ਰਾਂ ਉਸ ਨਾਲ ਟਕਰਾਈਆਂ ਜਿਵੇਂ ਕਹਿ ਰਹੀਆਂ ਹੋਣ, 'ਹਮ ਤੁਮ ਇਕ ਕਮਰੇ ਵਿੱਚ ਬੰਦ ਹੋਣ ਤੇ ਚਾਬੀ ਗੁੰਮ ਜਾਏ' ਪਰ ਸਾਗਰ ਦੀਆਂ ਸ਼ਰਮਾਕਲ ਅੱਖਾਂ ਫੇਰ ਨੀਵੀਆਂ ਪੈ ਗਈਆਂ। ਰੰਗਦਾਰ ਪਰਦਿਆਂ ਅੰਦਰ ਧੁੰਦਲਾ ਜਿਹਾ ਅੰਧੇਰਾ ਰੰਗੀਨ ਰੁਮਾਂਚਕਾਰੀ ਮੌਸਮ ਦੀ ਚੇਤਾਵਨੀ ਦੇ ਰਿਹਾ ਸੀ। ਪੌਡੇ 'ਤੇ ਪੈਰ ਧਰ ਕੇ ਬੈੱਡ 'ਤੇ ਉਹ ਸਿੱਧਾ ਲੇਟ ਗਿਆ। ਕਿੰਮ ਨੇ ਮੂਧੇ ਮੂੰਹ ਹੋਣ ਦਾ ਸੰਕੇਤ ਦਿੱਤਾ। ਸਿਰਹਾਣੇ ਦੀ ਥਾਂ ਟਿਕਾਏ ਥੱਲੇ ਨੂੰ ਖੁੱਲ੍ਹਦੇ ਇਕ ਖੁੱਲ੍ਹੇ ਮਘੋਰੇ ਤੇ ਮੁਲਾਇਮ ਸਿਰਹਾਣੀ ਵਿਚ ਮੂੰਹ ਤੁੰਨ ਦਿੱਤਾ। ਹੁਣ ਉਸ ਦਾ ਮੂੰਹ ਤੇ ਅੱਖਾਂ ਸਾਰੀ ਦੁਨੀਆ ਤੋਂ ਪਿਛਵਾੜੀ ਨਿਰਭਿੱਜ ਹੋ ਗਏ। ਕਿੰਮ ਦੀ ਸ਼ਕਲ ਉਸ ਤੋਂ ਓਝਲ ਹੋ ਗਈ। ਉਹ ਕੁਝ ਵੀ ਨਹੀਂ ਵੇਖ ਸਕਦਾ ਸੀ। ਉਸ ਨੇ ਧੀਰਜ ਨਾਲ ਸਮਾਧੀ ਲਗਾ ਕੇ ਅੱਖਾਂ ਮੀਟ ਲਈਆਂ। ਜੋ ਹੋਵੇਗੀ ਵੇਖੀ ਜਾਏਗੀ। ਵੰਨ ਸੁਵੰਨੇ ਇਤਰ ਅਤੇ ਲੋਸ਼ਨ ਦੀ ਮਹਿਕ ਨਾਲ ਚੁਗਿਰਦਾ ਵਿਸਮਾਦੀ ਜਿਹਾ ਹੋ ਗਿਆ। ਦਸਵਾਂ ਦੁਆਰ ਨੇੜੇ ਨੇੜੇ ਜਾਪਣ ਲੱਗਾ। ਭੂਤ ਮਸਾਣ ਕੱਢਣ ਵਾਲੇ ਤੇ ਸਿਰ ਫੇਰਨ ਵਾਲੇ ਸਾਧ ਕਿਵੇਂ ਨਾਸਾਂ ਵਿਚ ਗੁੱਗਲ ਧੂਫ ਦਾ ਧੂੰਆਂ ਮਚਾ ਕੇ ਮਸਾਣ ਕੱਢਦੇ ਮਨਮਰਜ਼ੀ ਦੇ ਬਿਆਨ ਬਕਾਉਂਦੇ ਹਨ, ਉਸ ਦੀ ਸੋਝੀ ਵਿਚ ਆਣ ਵੜੇ।

ਵਾਲਾਂ ਵਿਚ ਉਂਗਲਾਂ ਫੇਰਦੀ ਕੰਘੀ ਕਰਨ ਲੱਗੀ ਕਿੰਮ ਉਸ ਦੀਆਂ ਮਾਨਸਿਕ ਪ੍ਰਵਿਰਤੀਆਂ ਦੀ ਨਿਸ਼ਾਨਦੇਹੀ ਕਰ ਰਹੀ ਸੀ। ਖੁਸ਼ਬੂਦਾਰ ਮਲ੍ਹਮ ਨੱਕ ਮੂੰਹ ਨੂੰ ਛੁਹਾਉਂਦੀ ਸਿਰ ਤਾਲੂ ਝੱਸਣ ਲੱਗੀ। ਕੰਨ-ਪਟੀਆਂ ਮਰੋੜਦੀ ਕੰਨਾਂ ਵਿਚ ਉਂਗਲਾਂ ਫੇਰਦੀ ਕਰੂੰਬਲਾਂ ਫੜ ਪਲੋਸਦੀ ਹੈ। ਕੰਨ ਨੁੱਕਰਾਂ ਵਿਚ ਪਏ ਛੇਦ ਬਾਰ ਬਾਰ ਟੋਂਹਦੀ ਨੇ ਸਾਗਰ ਦੇ ਮੂੰਹੋਂ ਸੀਅਅ..ਹਾਏ.. ਕਢਾ ਦਿੱਤੀ ਹੈ।

'ਕੰਨ ਮੁੰਦਰੀਆਂ ਕਿੱਥੇ ਨੇ?' ਉਸ ਦੀ ਗੂੰਗੀ ਬੋ ਸੀ।

'ਨੋ..ਨਾ.. ਨਹੀਂ।' ਗਾਹਕ ਨੇ ਖ਼ੁਸ਼ਕ ਜਿਹੇ ਝਟਕ ਦਿੱਤਾ।

ਕਿੰਮ ਆਪਣੀ ਸਰਗਰਮੀ ਚਲਾਈ ਜਾ ਰਹੀ ਸੀ। ਉਸ ਨੂੰ ਕੰਨ ਛੇਦਾਂ ਨਾਲ ਕੋਈ ਸਰੋਕਾਰ ਨਹੀਂ, ਨਾ ਹੀ ਇਹ ਕੋਈ ਅਲੋਕਾਰ ਵਰਤਾਰਾ ਸੀ। ਇੱਥੇ ਵਣੀ ਵਣੀ ਦੀ ਲੱਕੜੀ, ਕਈ ਮਰਦ ਵੀ ਕੰਨੀਂ ਮੁੰਦਰਾਂ ਤੇ ਹੋਰ ਵੰਨ ਸੁਵੰਨੇ ਗਹਿਣੇ ਪਾਈ ਫਿਰਦੇ ਹਨ। ਉਸ ਨੇ ਛੇਦ ਟਟੋਲ ਕੇ ਸਾਗਰ ਦੇ ਮਨ ਅੰਦਰ ਬਚਪਨ ਨਾਲ ਸੰਬੰਧਤ ਘੂਕ ਸੁੱਤੀ ਇਕ ਮਿੱਠੀ ਪਿਆਰੀ ਕਹਾਣੀ ਤਾਜ਼ਾ ਕਰ ਦਿੱਤੀ। ਉਸ ਦੇ ਜਨਮ ਤੋਂ ਪਹਿਲਾਂ ਨਾਨਕਿਆਂ ਦੇ ਛੂਛਕੜੇ ਵਿਚ ਜੰਮਣ ਵਾਲੇ ਬੱਚੇ ਲਈ ਕੰਨ ਵਾਸਤੇ ਮੁਰਕੀਆਂ ਬਣਾਈਆਂ ਗਈਆਂ ਸਨ। ਉਨ੍ਹਾਂ ਨੂੰ ਖਾਨਦਾਨੀ ਪੰਡਤ ਨੇ ਦੱਸਿਆ ਸੀ, 'ਕੰਨਿਆਂ ਦੇ ਘਰ ਬੜੇ ਕਰਮਾਂ ਭਾਗਾਂ ਵਾਲੀ ਕੰਨਿਆ ਪੈਦਾ ਹੋਵੇ ਗੀ... ਨਾਨਕਿਆਂ ਵੱਲੋਂ ਉਹ ਵਾਲ਼ੀਆਂ ਮੰਗਦੀ ਹੈ। ਨਾਨਕਿਆਂ ਦਾਦਕਿਆਂ ਵਾਸਤੇ ਖ਼ੁਸ਼ੀਆਂ ਅਤੇ ਧਨ ਦੇ ਖਜ਼ਾਨੇ ਲੈ ਕੇ ਆਏਗੀ।' ਸ਼ੁੱਭ ਸਮਾਂ ਆਇਆ, ਕੰਨਿਆਂ ਦੀ ਥਾਂ ਮੁੰਡਾ ਜੰਮ ਪਿਆ। ਕੁੜੀ ਦੀ ਝਾਕ ਵਿਚ ਮੂੰਹ ਲਟਕਾਈ ਬੈਠੇ ਟੱਬਰ ਦੇ ਵਿਹੜੇ ਫੁਲਝੜੀਆਂ ਚੱਲ ਪਈਆਂ। ਨਾਨਕੀ ਛੱਕ ਦੀਆਂ ਵਸਤੂਆਂ ਵਾਪਸ ਨਹੀਂ ਮੋੜੀਆਂ ਜਾ ਸਕਦੀਆਂ। ਪੋਤੇ ਦੀ ਦਾਦੀ ਨੇ ਉੱਚੀ ਹੇਕ ਲਾ ਕੇ ਰੋਹਬ ਜਮਾਇਆ। ਬਾਲ ਦੇ ਕੰਨ ਵਿੰਨ੍ਹੇ ਗਏ ਤੇ ਮੁਰਕੀਆਂ ਸਜ ਗਈਆਂ। ਉਸ ਤੋਂ ਬਾਅਦ ਇਹ ਛੇਦ ਸਾਰੀ ਉਮਰ ਬੁੱਚੇ ਹੀ

ਰਹੇ ਤੇ ਉਸ ਨੇ ਮੁੰਦਰਾਂ ਕਦੇ ਨਹੀਂ ਪਾਈਆਂ, ਨਾ ਹੀ ਕਦੇ ਪਲਾਸਟਿਕ ਸਰਜਰੀ ਦਾ ਖਿਆਲ ਆਇਆ। ਮੁਰਕੀਆਂ ਦੀ ਰਖਵਾਲੀ ਸਿਰ ਵਾਹੁਣ ਤੇ ਘਿਓ ਝੱਸਣ ਵਾਲੀ ਉਸ ਦੀ ਦਾਦੀ ਹੱਥ ਵਿੱਚ ਸੋਟੀ ਫੜੀ ਉਸ ਦੀਆਂ ਬਲਾਵਾਂ ਵਾਰਦੀ ਸਿਰ 'ਤੇ ਆ ਖੜ੍ਹੀ। ਉਹ ਅਗੰਮੀ ਵਿਸਮਾਦ ਵਿੱਚ ਬੇਫਿਕਰ ਅੱਖਾਂ ਮੀਟੀ ਆਪਣੇ ਉਡਾਰੂ ਘੋੜੇ ਦੀ ਲਗਾਮ ਫੜੀ ਮੱਥੇ ਦੀ ਤੀਸਰੀ ਅੱਖ ਖੋਲ੍ਹ ਕੇ ਪੈ ਗਿਆ।

ਕਿੱਮ ਕੰਨਾਂ ਦਾ ਖਹਿੜਾ ਛੱਡ ਕੇ ਧੌਣ ਵੱਲ ਆ ਗਈ। ਉਸ ਦੀਆਂ ਨਰਮ ਕੋਮਲ ਉਂਗਲਾਂ ਗਿੱਚੀ ਉਦਾਲੇ ਲਿਪਟਦੀਆਂ ਮੱਠੀ ਮੱਠੀ ਖਾਜ ਕਰਨ ਲੱਗੀਆਂ। ਗਰਦਨ ਦੇ ਪੱਠੇ ਫੜਦੀ ਮਰੋੜਦੀ ਵਾਰਮ ਅਪ ਰਿਹਰਸਲ ਕਰ ਰਹੀ ਸੀ। ਉਸ ਦੇ ਹੱਥ ਤੇਜ਼ ਰਫ਼ਤਾਰ ਨਾਲ ਨਿਰੰਤਰ ਸਰੀਰ ਨੂੰ ਘਸਰਦੇ ਖੇਲਾਂ ਖੇਲਣ ਲੱਗੇ। ਆਪਣੀਆਂ ਨਜ਼ਰਾਂ ਨੀਵੀਆਂ ਹੋਣ 'ਤੇ ਵੀ ਉਹ ਉਸ ਦੀ ਹਰ ਹਰਕਤ ਤਾੜ ਰਿਹਾ ਸੀ। ਮੌਰਾਂ ਤੋਂ ਤਿਲਕਦੀ ਉਸ ਦੀ ਅੜੇਸ ਲੱਕ-ਸੰਗਲੀ ਦੇ ਨਾਲ ਨਾਲ ਹੁੰਦੀ ਥੱਲੇ ਤਕ ਜਾ ਰਹੀ ਸੀ। ਜਾਂਘੀਏ ਦੀ ਪਲਾਸਟਿਕ ਤੜਾਗੀ ਬੇਪਰਵਾਹੀ ਬੇਕਿਰਕੀ ਨਾਲ ਖਿੱਚ ਕੇ ਸਾਰੀ ਪਿੱਛੇ ਥੱਲੇ ਧਕੇਲ ਕੇ ਪੁੱਠ ਨੰਗੀ ਕਰ ਦਿੱਤੀ। 'ਹੈ ਤੇਰੀ ਮਾਂ ਨੂੰ...' ਬੜੀ ਮੁਸ਼ਕਲ ਉਸ ਨੇ ਆਪਣੇ ਜ਼ਾਬਤੇ ਦੀ ਲਗਾਮ ਖਿੱਚੀ। ਧਿਆਨ ਪਾਸੇ ਮੋੜਿਆ। 'ਕਿੰਨਾ ਔਖਾ ਕਾਰਨਾਮਾ ਕਰ ਰਹੀ ਹੈ ਇਹ ਵਿਚਾਰੀ। ਇਸ ਨੂੰ ਕਈ ਬਦਹਜ਼ਮੀ ਜਾਂ ਗੈਸ ਦੇ ਮਰੀਜ਼ਾਂ ਨਾਲ ਸਿੱਝਦਿਆਂ ਕਿੰਨੇ ਮੁਸ਼ਕ ਦਾ ਸਾਮ੍ਹਣਾ ਕਰਨਾ ਪੈਂਦਾ ਹੋਣਾ ਹੈ। ਪਾਪੀ ਪੇਟ ਕੀ ਕੀ ਕਰਾਉਂਦਾ ਹੈ ਇਨਸਾਨ ਕੋਲੋਂ।' ਸਾਗਰ ਨੂੰ ਉਸ ਨਾਲ ਹਮਦਰਦੀ ਪੈਦਾ ਹੋ ਗਈ। ਤੇਲ ਦੀ ਸ਼ੀਸ਼ੀ ਫੜ ਕੇ ਪਿੰਡੇ 'ਤੇ ਉਲੱਦ ਰਹੀ ਦਿਖਾਈ ਦਿੱਤੀ। ਪੋਚਾ, ਰਗੜਾ ਤੇ ਤੇਜ਼ ਮਾਲਿਸ਼ ਹੋਣ ਲੱਗੀ। ਉੱਪਰ ਉਸ ਦਾ ਰਗੜਾ ਕਹਿਰ ਢਾਹੁਣ ਲੱਗਾ, ਅੰਦਰੋਂ ਬਾਮ ਦੀ ਤਿੱਖੀ ਮਹਿਕ ਅੰਤਰੀਵ ਝਰਨਾਹਟਾਂ ਫੇਰ ਰਹੀ ਸੀ। ਉਹਨੂੰ ਦੱਗੂਲ ਕਰਦੀ ਉਹ ਆਪ ਵੀ ਪਸੀਨੋ ਪਸੀਨੀ ਹੋ ਰਹੀ, ਨੈਪਕਿਨ ਨਾਲ ਲਾਲ ਸੁਰਖ ਹੋਈਆਂ ਗੱਲ੍ਹਾਂ ਪੂੰਝਦੀ ਉਸ ਨੂੰ ਦਿਸ ਰਹੀ ਸੀ। ਉੱਚੇ ਨੀਵੇਂ ਥਾਂ ਸੁਹਾਗਾ ਫੇਰਦੀ ਪੱਧਰੇ ਕਰੀ ਜਾ ਰਹੀ ਸੀ। ਉਸ ਦੇ ਤੇਜ਼ ਚੱਲਦੇ ਕੋਸੇ ਕੋਸੇ ਸਾਹਾਂ ਦੀ ਲਾਗ ਟਕੋਰ ਵਾਂਗ ਸੋਨੇ ਤੇ ਸੁਹਾਗੇ ਦਾ ਕੰਮ ਕਰ ਰਹੀ ਸੀ। ਲੱਕ ਦੀ ਸੰਗਲੀ ਨਾਲ ਇਕ ਨਸ 'ਤੇ ਉਂਗਲ ਧਰ ਕੇ ਉਸ ਦੀ ਹਾਏ... ਕਢਾ ਦਿੱਤੀ। ਇੱਥੇ ਕਦੇ ਕਦੇ ਉਹ ਪਹਿਲਾਂ ਵੀ ਦਰਦ ਮਹਿਸੂਸ ਕਰਦਾ ਸੀ। ਮਚਕੋੜ ਨਾਲ ਨਾੜ 'ਤੇ ਚੜ੍ਹੀ ਨਾੜ ਦੀ ਗੁੰਝਲ ਉਸ ਨੇ ਝਟਕੇ ਨਾਲ ਸਿੱਧੀ ਕਰ ਕੇ ਠੰਢ ਪਾ ਦਿੱਤੀ।

ਕੁਝ ਵਕਫ਼ੇ ਵਿਚ ਪੱਟਾਂ ਦੀ ਪਿਛਵਾੜੀ ਉਹ ਦੋਵੇਂ ਗੋਡੇ ਟਿਕਾ ਕੇ ਬੈਠ ਗਈ। ਉਸ ਦੀ ਕ੍ਰਿਆ ਵਿਚੋਂ ਨਟਖਟ ਤੇਵਰ ਉੱਤਰ ਰਹੇ ਜਾਪਦੇ ਸਨ। ਸਾਗਰ ਦਾ ਸੁੰਗੜ ਰਿਹਾ ਸਰੀਰ ਆਪ ਮੁਹਾਰੇ ਹੋਰ ਝਪੀੜ ਵੱਟ ਗਿਆ। ਉਸ ਦੇ ਹੋਸ਼ ਭੁਆਂਟਣੀਆਂ ਲੈਣ ਲੱਗੇ। 'ਇਹ ਇਲਤੀ ਕੁੜੀ ਪੁੱਠੇ ਸਿੱਧੇ ਆਸਣ ਅਜ਼ਮਾ ਕੇ ਕੀ ਬਦਫੈਲੀ ਕਰੇਗੀ? ਕੀ ਗੁੱਲ ਖਿਲਾਏਗੀ ਹੁਣ? ਸਾਲੀ ਮੂਲੋਂ ਹੀ ਬੇਸ਼ਰਮੀ ਦਿਖਾ ਰਹੀ ਹੈ।' ਜੋਰ ਜੋਰ ਦੀ ਹਫਦੀ ਘਰਕਦੀ ਉਸ ਦੇ ਬਦਨ ਦੀ ਗਰਮੈਸ਼ ਤੇ ਸਾਹ ਉਸ ਨੂੰ ਨੇੜੇ ਹੋਏ ਸੁਣਦੇ ਰਹੇ। ਉਸ ਦੇ ਅੰਦਰ ਦੇ ਜਵਾਰ-ਭਾਟੇ ਤੋਂ ਬੇਖਬਰ ਉਹ ਘਸਰੇ ਦੇਈ ਜਾ ਰਹੀ ਸੀ। ਸਰੀਰ ਛਾਤੀ ਦਾ ਸਾਰਾ ਭਾਰ ਪਾ ਕੇ ਕੂਹਣੀਆਂ ਨਾਲ ਕੰਗਰੋੜ ਦੇ ਨਾਲ ਪਿੰਡੇ 'ਤੇ ਚੋ ਫੇਰਦੀ ਸਿਆੜ ਬਣਾਉਣ ਲੱਗੀ। ਕੰਡ ਤੋਂ ਅੜੇਸ ਦਿੰਦੀ ਮੋਢੇ ਤੋਂ ਥੱਲੇ ਤਕ ਤੇ ਢੂਈ ਤੋਂ ਉੱਪਰ ਤਕ ਚਿਤਰਕਾਰ ਵਾਂਗ ਜਿਵੇਂ ਫੁੱਲ ਬੂਟੇ ਵਾਹ ਰਹੀ ਸੀ। ਕੇਸਰ ਕਸਤੂਰੀ ਜਿਹੀ ਇਕ ਨਿਵੇਕਲੀ ਵਾਸ਼ਨਾ ਸ਼ਾਇਦ ਉਸ ਦੇ ਬਦਨ ਦੀ, ਡੁੱਲ੍ਹਦੀ ਮਹਿਮਾਨ ਦੇ ਸਾਹਾਂ ਵਿਚ ਰਲਗੱਡ ਹੋਣ ਲੱਗੀ। ਉਹ ਦ੍ਰਿੜ ਇਰਾਦਾ ਕਰੀ ਬੈਠਾ ਸੀ ਕਿ 'ਅੱਗ ਲਾਗੇ ਘਿਓ ਪੰਘਰਦਾ ਹੈ' ਦਾ ਪੁਰਾਣਾ ਮੁਹਾਵਰਾ ਝੁਠਲਾ ਦੇਣਾ ਹੈ ਅੱਜ, ਭਾਵੇਂ ਉਸ ਦੇ ਬਾਹਰਲੇ ਸਾਥੀ ਇਹ ਸਚਾਈ ਕਦੇ ਨਹੀਂ ਮੰਨਣ ਲੱਗੇ ਤੇ ਕਹਿਣਗੇ ਕਿ ਘਿਓ ਹੈ ਹੀ ਨਹੀਂ ਸੀ ਤੇ ਪੰਘਰਦਾ ਕੀ?

ਤੇਲ ਨਾਲ ਗੜੁੱਚ ਪਿੰਡੇ ਦਾ ਸਾਰਾ ਤੇਲ ਜਿਸਮ ਵਿਚ ਜਜ਼ਬ ਹੋ ਗਿਆ। ਟੱਬ ਵਿੱਚੋਂ ਗਿੱਲਾ ਤੌਲੀਆ ਨਿਚੋੜ ਕੇ ਚਮੜੀ ਰਗੜ ਕੇ ਖੁਸ਼ਕ ਸੁੱਕੀ ਕਰ ਦਿੱਤੀ। ਪਿੰਡੇ 'ਤੇ ਇਕ ਖੇਸੀ ਵਿਛਦੀ ਮਹਿਸੂਸ ਹੋਈ। ਅਜੇ ਉਸ ਦੇ ਅਭਿਆਸ ਪੜਾ ਖਤਮ ਨਹੀਂ ਸੀ ਹੋਏ। ਉਹ ਉਤਸੁਕ ਘੇਸ ਮਾਰ ਕੇ ਇਸ ਸਭ ਕੁਝ ਦਾ ਆਨੰਦ ਮਾਣ ਰਿਹਾ ਸੀ। ਉਹ ਖੇਸੀ ਦੇ ਉੱਪਰੋਂ ਧੱਫੇ ਮੁੱਕੀਆਂ ਏਨੀ ਜ਼ੋਰ ਨਾਲ ਥਪਥਪਾਉਣ ਲੱਗੀ ਕਿ ਇਸ



ਦੀ ਆਵਾਜ਼ ਗਵਾਂਢੀ ਕੈਬਨਾਂ ਵਿਚ ਸੁਣੀ ਜਾ ਸਕਦੀ ਸੀ। ਲੱਤਾਂ, ਪੱਟ, ਗੋਡੇ, ਪਿੰਨੀਆਂ, ਪੈਰਾਂ ਤਕ ਨੰਬਰ ਲੱਗਣ 'ਤੇ ਤਰਲ ਘੋਲ ਖਿੱਲਰ ਗਿਆ। ਲੱਤਾਂ ਬਾਂਹਾਂ ਟੋਹਣ ਵਾਲੇ ਵੈਦ ਵਾਂਗ ਗੋਡੇ ਫੜ ਕੇ ਜੋੜ ਉੱਪਰ ਨੀਚੇ ਆਸੇ ਪਾਸੇ ਕਰਦੀ ਪਟਾਕੇ ਕਢਾਉਣ ਲੱਗੀ। ਪਹਿਲਵਾਨ ਵਾਂਗ ਤਕੜਾ ਝਟਕਾ ਮਾਰ ਕੇ ਰੱਖ ਦਿੰਦੀ ਰਹੀ।

ਗੰਭੀਰ ਜਿਹੀ ਮੁਦਰਾ ਵਿੱਚ ਦੋਹਾਂ ਗਿੱਟਿਆਂ ਦੇ ਥੱਲੇ ਅੱਡੀ ਵਿਚਕਾਰ ਉਂਗਲਾਂ ਨਾਲ ਜ਼ੋਰ ਦਾ ਪ੍ਰੈੱਸ਼ਰ ਪਾਉਂਦੀ ਨਾੜਾਂ ਨੱਪ ਕੇ ਪੂਰੀ ਦ੍ਰਿੜਤਾ ਨਾਲ ਸੁੱਤਾ ਕਰੰਟ ਜਗਾ ਦਿੰਦੀ ਹੈ। 'ਓ ਨੋ...!' ਕਾਮ ਸ਼ਾਸਤਰੀ ਇਸ ਟਿਕਾਣੇ 'ਤੇ ਕਾਮ ਦਾ ਕੇਂਦਰ ਬਿੰਦੂ ਮੰਨਦੇ ਹਨ। ਇੱਥੋਂ ਹੀ ਕਹਿੰਦੇ ਇਸ਼ਕ ਜਾਗਦਾ ਹੈ। ਉਸ ਦੀ ਨਾਪਸੰਦਗੀ ਸੁਣ ਕੇ ਹੀਣਤਾ ਜਿਹੀ ਮਨਾਉਂਦੀ ਦੰਦ ਬਿਖੇਰਦੀ ਉਸ ਹਲਕੀ ਮਸਾਜ ਸ਼ੁਰੂ ਕਰ ਦਿੱਤੀ। ਤੌਲੀਆ ਘਰੋੜਦੀ ਮਲਦੀ ਖੱਲੜੀ ਸੁਕਾ ਕੇ ਦੋਹਾਂ ਹੱਥਾਂ ਦੀਆਂ ਉਂਗਲਾਂ ਵਿਚ ਕੜਿੰਗੜੀ ਫਸਾ ਕੇ ਫੜ ਉਠਾਉਂਦੀ ਉਸ ਨੂੰ ਸਿੱਧੇ ਹੋਣ ਵਾਸਤੇ ਮਦਦ ਕਰਦੀ ਅੱਖਾਂ ਦੀ ਰਮਜ਼ ਮਾਰੀ।

'ਹੈ? ਕੀ ਕਿਹਾ?' ਉਹ ਮਚਲਾ ਹੋਇਆ ਆਪਣੀ ਨੱਢੀ ਕਾਮੀ ਦੇ ਮੂੰਹੋਂ ਕੁਝ ਅਣ-ਕਹਿਆ ਸੁਣਨ ਦੀ ਉਮੀਦ ਰੱਖੀ ਬੈਠਾ ਸੀ।

'... ' ਗੁੰਗਿਆਂ ਵਰਗੀ ਉਸ ਦੀ ਗੁਣਨ ਗੁਣਨ, ਅਦਾਕਾਰੀ ਦੇ ਗੁਪਤ ਹਰਫ਼ ਹਵਾ ਵਿਚ ਉਲਝਦੇ ਅਣਸੁਲਝਾਏ ਗਾਇਬ ਹੋ ਗਏ।

ਬਿਸਤਰੇ ਦੇ ਵੱਟ ਸਿੱਧੇ ਕਰਦੀ ਕਿੱਮ ਨੇ ਗਲੇ ਵਾਲੀ ਸਿਰਹਾਣੀ ਦੀ ਜਗ੍ਹਾ ਹੁਣ ਛੋਟਾ ਜਿਹਾ ਸਿਰਹਾਣਾ ਟਿਕਾ ਦਿੱਤਾ। ਮੋਢਾ ਫੜ ਕੇ ਸਿੱਧਾ ਲੇਟਣ ਲਈ ਹੱਥ ਦਾ ਇਸ਼ਾਰਾ ਕੀਤਾ। ਹਨੇਰੇ ਵਿੱਚ ਅੱਖਾਂ ਝਮਕਦੇ ਜੁਗਨੂੰ ਦੀ ਨਿਆਈਂ ਦੀਵਾਰ 'ਤੇ ਚਿਪਕਿਆ ਲਾਲ ਟਿਮਟਿਮਾਉਂਦਾ ਸੈਂਸਰ ਕੈਮਰਾ ਆਪਣੀ ਮੌਜੂਦਗੀ ਦੀ ਚੇਤਾਵਨੀ ਦੇ ਰਿਹਾ ਸੀ। ਪ੍ਰਬੰਧਕੀ ਡੈਸਕ ਵੱਲੋਂ ਸ਼ਾਇਦ ਇਹ ਸਭ ਕਮਰਿਆਂ ਦੀ ਨਿਗਰਾਨੀ ਕਰਦਾ ਗੁਜ਼ਰ ਚੁੱਕੇ ਜਾਂ ਬਾਕੀ ਰਹਿੰਦੇ ਸਮੇਂ ਦੀ ਚੇਤਾਵਨੀ ਕਰਾਉਂਦਾ ਸੀ।

ਕਾਗ਼ਜ਼ ਦੀ ਐਨਕ-ਮਈ ਪੱਟੀ ਮਹਿਮਾਨ ਦੇ ਮੱਥੇ ਅੱਖਾਂ 'ਤੇ ਫਸਾ ਦਿੱਤੀ। ਥੋੜ੍ਹੀ ਦੇਰ ਵਿਚ ਐਨਕ ਉਤਾਰ ਕੇ ਇਕ ਕੋਸੀ ਨਰਮ ਪੱਟੀ/ਫਹਿਆ ਟਿਕਾ ਦਿੱਤਾ। 'ਧੰਨਵਾਦ! ਚੰਗਾ ਕੀਤਾ ਤੂੰ ਕਿੱਮ! ਜਿਆਦਾ ਖਤਰਨਾਕ ਕ੍ਰਿਸ਼ਮੇ ਅੱਖਾਂ ਦੇ ਹੀ ਹੁੰਦੇ ਹਨ। ਇਹੀ ਪੁਆੜੇ ਪਾਉਣੀਆਂ ਨੇ। ਨਾ ਇਹ ਕੁਝ ਵੇਖਣਗੀਆਂ, ਨਾ ਮਨ ਵਿਚ ਮੰਦੇ ਫੁਰਨੇ ਉਤਪੰਨ ਹੋਣ ਗੇ।'

'ਇਸ ਦਾ ਅਸਰ ਉਲਟਾ ਵੀ ਹੋ ਸਕਦਾ ਹੈ। ਢੱਕੀ ਹੋਈ ਅਦਿੱਖ ਵਸਤੂ ਦੇ ਆਕਰਸ਼ਣ ਵਾਸਤੇ ਜਗਿਆਸਾ ਜਿਆਦਾ ਪ੍ਰਬਲ ਹੋ ਕੇ ਭਾਰੂ ਹੁੰਦੀ ਕੜ ਤੋੜਨ ਤਕ ਜਾਂਦੀ ਹੈ।' ਉਲਟੀ ਸੋਚ ਨੇ ਪਾਸਾ ਪਲਟਿਆ ਪਰ ਉਸ ਨੇ ਆਪਣੇ ਮਨ ਦੇ ਅੱਥਰੇ ਘੋੜੇ ਦੀਆਂ ਟਾਪਾਂ ਜਕੜੀ ਰੱਖੀਆਂ।

ਬੱਕਰੀ ਦੇ ਦੁੱਧ ਅਤੇ ਖੱਟੀ ਲੱਸੀ ਭਿੱਜੇ ਠੰਢੇ ਫਹੇ ਉਸ ਦੀਆ ਦੁਖਦੀਆਂ ਅੱਖਾਂ 'ਤੇ ਰੱਖਦੀ ਮਾਤਾ ਸਿਰਹਾਣੇ ਆ ਬੈਠੀ। ਅੱਖਾਂ 'ਤੇ ਪਏ ਕੋਸੇ ਨਿੱਘੇ ਫਹਿਆਂ ਦੀ ਟਕੋਰ ਨਾਲ ਉਸ ਦੀ ਆਤਮਾ ਸਕੂਨ ਭਰਪੂਰ ਨਿੱਖਰੀ ਤਾਜ਼ਾ ਹੋ ਗਈ।

ਨਾਸਾਂ ਅਤੇ ਅੱਖਾਂ ਦੇ ਕੋਇਆਂ ਵਿਚ ਉਂਗਲਾਂ ਫੇਰਦੀ ਸਫਾਈ ਕਰਨ ਦੀ ਰੀਹਰਸਲ ਕਰਨ ਲੱਗੀ। ਉਸ ਦੇ ਚਿਹਰੇ ਤੇ ਕਿਸੇ ਕਿਸਮ ਦੀ ਕਚਿਆਣ ਨਾ ਦਿਸੀ। ਕਿੱਮ ਆਪਣਾ ਕਰਤੱਵ ਨਿਸੰਗ ਨਿਪਟਾ ਰਹੀ ਸੀ। 'ਇਹ ਵੀ ਕਿਸੇ ਦੀ ਧੀ ਭੈਣ ਹੈ। ਪਤਾ ਨਹੀਂ ਕਿਹੜੀ ਮਜਬੂਰੀ ਵੱਸ ਅਜੇਹਾ ਕਸਬ ਕਰਦੀ ਹੈ ਵਿਚਾਰੀ। ਇਸ ਦਾ ਤਾਂ ਦਸ ਡਾਲਰ ਉਜਰਤ ਤਕ ਦਾ ਸਵਾਲ ਹੈ।' ਉਹ ਉਸ ਦੇ ਤਰਸ ਦੀ ਪਾਤਰ ਬਣਦੀ ਜਾ ਰਹੀ ਸੀ।

ਗੱਲ੍ਹਾਂ ਥਪਥਪਾਉਣ ਲੱਗੀ। ਚੁਲਬਲੀ ਪ੍ਰੇਮਿਕਾ ਵਾਂਗ ਗੱਲ੍ਹਾਂ ਦੀਆਂ ਮੱਠੀਆਂ ਮੱਠੀਆਂ ਚੂੰਢੀਆਂ ਭਰ ਰਹੀ ਸੀ। ਜ਼ੋਰ ਨਾਲ ਐਕੂਪ੍ਰੈਸ਼ਰ ਦਿੰਦੀ ਪੁੜਪੁੜੀਆਂ ਘੁੱਟਣ ਲੱਗੀ। ਸਿਰ ਪਲੋਸਦੀ ਮੱਠੀ ਮੱਠੀ ਜਲੂਣ ਕਰਦੀ ਨੱਪਦੀ ਗਈ। ਬੁੱਲ੍ਹਾਂ ਦੇ ਉੱਪਰ ਥੱਲੇ ਠੋਡੀ ਜਬਾੜਾ ਇਧਰ ਉਧਰ ਕਰਦੀ ਮਰੋੜਦੀ ਤੇਲ ਝੱਸਿਆ। ਕੰਨਾਂ ਵਿਚ ਅੰਗੂਠੇ ਵਾੜ ਕੇ ਅੱਖਾਂ ਤੇ ਉਂਗਲਾਂ ਦਬਾਉਂਦੀ ਜਿਵੇਂ ਯੋਗ ਸਾਧਨਾ ਦਾ ਅਭਿਆਸ ਕਰਾ ਰਹੀ ਸੀ।

ਪੇਟ ਦੀ ਸਹਿੰਦੀ ਸਹਿੰਦੀ ਮਸਾਜ ਸ਼ੁਰੂ ਕਰ ਦਿੱਤੀ। ਬਾਮ ਵਰਗੀ ਜੈੱਲ ਛਾਤੀ 'ਤੇ ਮਲ ਦਿੱਤੀ। ਬਾਮ ਦੀ ਚੁਭਵੀਂ ਜਿਹੀ ਕਾਟ ਪੱਸਲੀਆਂ ਵਿਚੋਂ ਅੰਦਰ ਤੱਕ ਤਰੰਗਾਂ ਛੇੜਦੀ ਝੁਰਲੂ ਮਚਾਉਣ ਲੱਗੀ। ਦਾਈ

ਵਾਂਗ ਧੁੰਨੀ/ਧਰਨ ਦੀ ਟੋਹਾ ਟਾਹੀ ਕਰਨ ਲੱਗੀ। ਮੁੱਠੀ ਮੀਟ ਕੇ ਧੁੰਨੀ ਵਿਚ ਰੱਖ ਕੇ ਨਬਜ਼ ਦੀ ਟਿਕ ਟਿਕ ਮਹਿਸੂਸਦੀ ਮਰੋੜਾ ਮਾਰਦੀ ਉਸ ਦਾ ਸੇਕ ਕਢਾ ਦਿੰਦੀ ਹੈ। ਹੱਥਾਂ ਦੀ ਟੋਹ ਨਾਲ ਸਿਹਤ ਵਿਗਿਆਨੀ ਵਾਂਗ ਅੰਦਰਲੇ ਸਾਰੇ ਅੰਗ ਫੇਫੜੇ, ਦਿਲ, ਜਿਗਰ, ਮਸਾਨਾ, ਗੁਰਦੇ ਬਕਾਇਦਗੀ ਨਾਲ ਜਾਚਦੀ ਉਂਗਲਾਂ ਦੇ ਦਬਾਅ ਪਾ ਕੇ ਧੱਫੇ ਮਾਰਦੀ ਥਪ ਥਪ ਕਰਦੀ ਹੈ। ਧਨੰਤਰ ਵੈਦ ਜਿਉਂ ਮੋਢਿਆਂ ਦੇ ਨਾਲ ਅੰਦਰ ਵੱਲ ਜੰਮੀਆਂ ਧਰੁਬੜੀਆਂ, ਮਾਸ ਨਾੜਾ ਦੀਆਂ ਗੰਢਾਂ ਫੜ ਉਂਗਲਾਂ ਪੋਟਿਆਂ ਨਾਲ ਦਬਾਉਂਦੀ ਉਸ ਦੇ ਚਿਹਰੇ ਦੀ ਹਰਕਤ ਜਾਨਣਾ ਚਾਹੁੰਦੀ ਹੈ। ਉਹ ਪੀੜ ਮਨਾਉਂਦਾ ਉਸ ਦੇ ਕਿਆਸ ਦੀ ਤਸਦੀਕ ਕਰਦਾ ਹੈ। ਇਕ ਹੋਰ ਸ਼ੀਸ਼ੀ ਵਿਚੋਂ ਮਲ੍ਹਮ ਲਗਾ ਕੇ ਰਗੜਾ ਲਾਉਂਦੀ ਸੁਹਾਗਾ ਮਾਰਦੀ ਇਹ ਗੰਢਾਂ ਖੋਰਨ ਦਾ ਯਤਨ ਕਰਦੀ ਹੈ, ਕਰੀ ਜਾਂਦੀ ਹੈ। ਉਸ ਦੀ ਛੋਹ ਨਾਲ ਨਸਾਂ ਅਸਲੀ ਥਾਵੇਂ ਖਿਸਕਣ ਲਗਦੀਆਂ ਹਨ। ਮੋਢਾ ਫੜ ਕੇ ਉੱਪਰ ਥੱਲੇ ਉੱਚਾ ਨੀਵਾਂ ਹਿਲਾਉਂਦੀ ਝਟਕੇ ਮਾਰਦੀ ਨਾੜਾਂ ਹਿਲਾ ਕੇ ਗੰਢਾਂ ਦੇ ਕੜਾਕੇ ਕਢਾਉਂਦੀ ਸਾਫ ਪੱਧਰੀਆਂ ਕਰੀ ਗਈ। ਤੜਾਗੀ ਵੱਲ ਹੱਥ ਪਾਉਂਦੀ ਇਕ ਵੇਰਾਂ ਫੇਰ ਅੰਦਰ ਤਕ ਨੰਗੇਜ ਉਲੰਘਦੀ ਨਿਸ਼ੰਗ ਨੇੜੇ ਨੇੜੇ ਪਹੁੰਚ ਗਈ। ਸਾਗਰ ਦੀ ਦ੍ਰਿੜਤਾ ਦੇ ਥੰਮ੍ਹ ਬਹਿਕਣ ਲੱਗੇ। ਉਸ ਨੇ ਲਛਮਣ ਰੇਖਾ ਵਾਰ ਕੇ ਰੋਕ ਦਿੱਤੀ। ਉਹ ਜੀਊਂਦੀ ਜਾਗਦੀ ਹੱਡ ਮਾਸ ਭਰੀ ਭਰ ਜੋਬਨ ਮੁਟਿਆਰ ਉਸ ਨੂੰ ਨਿਰਜਿੰਦ ਬੁੱਤ ਵਾਂਗ ਪਲੋਸ ਰਹੀ ਸੀ ਤੇ ਉਹ ਸੱਚੀਂ ਮੁਚੀ ਪੱਥਰ ਬਣਿਆ ਆਕੜਿਆ ਪਿਆ ਸੀ। ਉਹ ਭਲਵਾਨਾਂ ਵਾਂਗ ਕੱਛਾਂ ਵਿਚ ਉਂਗਲਾਂ ਖੁਭੋਂਦੀ ਬਾਂਹਾਂ ਦੇ ਡੌਲ਼ੇ ਮਛਲੀਆਂ ਫੜ ਮਰੋੜਦੀ ਮਿਣਦੀ ਮੁੱਠੀਆਂ ਭਰਦੀ ਗਈ। ਅਰਕਾਂ, ਗੁੱਟ, ਹੱਥਾਂ ਦੀਆਂ ਹਥੇਲੀਆਂ ਸੂਤਦੀ, ਉਂਗਲਾਂ ਦੇ ਪਟਾਕੇ ਕਢਾਉਂਦੀ ਤੇਲ ਮਲਦੀ ਉਸ ਦੇ ਜਿਸਮ ਦੀ ਹਰ ਹਰਕਤ ਟੋਹ ਰਹੀ ਸੀ। ਪੱਟ, ਗੋਡੇ, ਚੱਪਣੀਆਂ, ਪਿੰਜਣੀਆਂ ਦਾ ਨੰਬਰ ਆਉਣ ਤਕ ਉਹ ਕੁਝ ਥੱਕੀ ਖਿਝੀ ਖਿਝੀ ਜਾਪਣ ਲੱਗੀ। ਸੁੰਨੇ ਘਰ ਵੜੇ ਚੋਰ ਵਾਂਗ ਸਾਰੀ ਹੱਡੀ ਪੱਸਲ਼ੀ ਉਸ ਨੇ ਪੈਮਾਇਸ਼ ਕਰ ਸੁੱਟੀ। ਸਰੀਰ ਦਾ ਹਰ ਛੋਟਾ ਵੱਡਾ ਪੁਰਜਾ, ਚੂਲਾਂ ਵਾਂਗ ਘੱਤੀਆ। ਉਸ ਦੇ ਹੱਥਾਂ ਦੀਆਂ ਹਰਕਤਾਂ ਮੱਧਮ ਪੈ ਗਈਆਂ। ਜਾਪਿਆ ਉਸ ਦਾ ਅਖੀਰਲਾ ਅਭਿਆਸ ਖਤਮ ਹੋਣ ਕੰਢੇ ਸੀ। ਉਹ ਗਿੱਲਾ ਪਰਨਾ ਨਿਚੋੜ ਕੇ ਸਰੀਰ ਤੋਂ ਤੇਲ ਪੂੰਝਦੀ ਸੰਪੂਰਨਤਾ ਵੱਲ ਵਧ ਗਈ।

'ਆਈ ਐਮ ਡੱਨ।' ਹੱਥ ਫੜ ਕੇ ਉਠਾਉਂਦੀ ਉਸ ਨੇ ਖ਼ੁਸ਼ਖ਼ਬਰੀ ਦਿੱਤੀ।

'ਐਨੀ ਥਿੰਗ ਮੋਰ? ਐਨੀ ਕੁਐਸਚਨ? ਐਨੀ ਮੋਰ ਸਰਵਿਸ?' ਦੋਹਾਂ ਹੱਥਾਂ ਦ ਫੈਲਾਏ ਪੰਜੇ ਅਤੇ ਕਿੱਮ ਦੀਆਂ ਤੇਜ਼ ਕਟਾਰ ਨਜ਼ਰਾਂ ਦੀ ਜਟਿਲਤਾ ਨੇ ਇਕੇਰਾਂ ਫੇਰ ਸਾਗਰ ਨੂੰ ਅੰਦਰ ਤਕ ਉਖਾੜ ਦਿੱਤਾ।

'ਔਰਤ' ਨੂੰ ਤੂੰ ਆਪ ਨਿਓਂਦਾ ਦਿੱਤਾ ਸੀ ਤੇ 'ਮਾਦਾ' ਮੰਗਣ ਦਾ ਮਤਲਬ ਸਿਰਫ਼ ਮਾਲਿਸ਼ ਨਹੀਂ ਹੁੰਦਾ।' ਉਸ ਦੀਆਂ ਨਜ਼ਰਾਂ ਅਜੇ ਥੱਲੇ ਨਹੀਂ ਹੋਈਆਂ।

'ਨੋ... ਨੱਥਿੰਗ... ਥੈਂਕਸ। ਆਈ ਗਿਵ ਯੂ ਟੈੱਨ ਡਾਲਰ, ਨੋ ਪ੍ਰਾਬਲਮ... ਡੋਂਟ ਵਰੀ।' ਉਹ ਖਹਿੜਾ ਛੁੱਟਦਾ ਵੇਖ ਕੇ ਆਪਣੇ ਆਪ ਨੂੰ ਜੇਤੂ ਸੁਰਖਰੂ ਜਿਹਾ ਮਹਿਸੂਸ ਕਰਕੇ ਛਾਲ ਮਾਰ ਕੇ ਉੱਠਿਆ।

'ਉਚਿਤ ਸਮਝੋ ਤਾਂ ਇਹ ਪੀ ਸਕਦੇ ਹੋ। ਬੜੀ ਜ਼ਾਇਕੇਦਾਰ ਮਸਾਲੇਦਾਰ ਟਾਨਿਕ ਹੈ। ਮਾਲਿਸ਼ ਕਰਾਉਣ ਤੋਂ ਪਹਿਲਾਂ ਤੇ ਬਾਅਦ ਤੁਹਾਡੇ ਸਰੀਰ ਦੀ ਤਾਜ਼ਗੀ, ਸਫੂਰਤੀ ਤੇ ਊਰਜਾ ਵਾਸਤੇ ਜਰੂਰੀ ਹੁੰਦੀ ਹੈ।' ਉਹ ਇਸ਼ਾਰੇ ਕਰ ਰਹੀ ਸੀ। ਮੇਜ਼ 'ਤੇ ਪਿਆ ਸ਼ਕਤੀ-ਵਰਧਕ ਕੱਪ ਜਿਸ ਨੂੰ ਕੀ ਦਾ ਕੀ ਸਮਝੀ ਬੈਠਾ ਸੀ, ਸਾਗਰ ਨੂੰ ਸਰਾਪ ਦੇ ਰਿਹਾ ਸੀ। ਕਿੱਮ ਦੇ ਮੱਥੇ ਦਾ ਤੇਜ ਦਗ ਦਗ ਮਘ ਰਿਹਾ ਸੀ।

ਉਹ ਆਪਣੇ ਕੱਪੜੇ ਪਾਉਂਦਾ ਦਸ ਦਾ ਨੋਟ ਉਸ ਵੱਲ ਵਧਾਉਂਦਾ ਧੰਨਵਾਦ ਕਰਦਾ ਬਾਹਰ ਪ੍ਰਸਥਾਨ ਵੱਲ ਹੋ ਤੁਰਿਆ। ਉਹ ਸ਼ਾਂਤ ਚਿੱਤ ਉਸ ਨਾਲ ਤੁਰਦੀ ਸਵਾਗਤੀ ਡੈਸਕ ਤਕ ਆ ਗਈ।

'ਪੱਥਰ ਹੈ ਜੋ ਤੇਲ ਤੇ ਪਾਣੀ ਝੱਲਦਾ ਨਹੀਂ। ਹਿਰਸੀ ਮਜਨੂ ਖ਼ੁਸ਼ਬੂਆਂ ਦਾ ਵਣਜਾਰਾ ਹੈ।' ਕਾਊਂਟਰ ਖਿੜਕੀ ਨੂੰ ਆਪਣੀ ਗੁਪਤ ਰਪਟ ਪੇਸ਼ ਕਰਦੀ ਜਿਵੇਂ ਉਸ ਨੇ ਸਾਗਰ ਨੂੰ ਧਿਰਕਾਰ ਦਿੱਤਾ।

'ਹੈਂ! ਗਾਲ਼ ਕੱਢ ਗਈ ਕੰਬਖਤ ਮੈਨੂੰ?' ਉਸ ਦਾ ਜੁਆਬ ਦਿੱਤੇ ਬਗੈਰ ਬੁੱਲ੍ਹ ਸੰਵਾਰਦੀ 'ਹੈਵ ਏ ਗੁੱਡ ਹੈਪੀ ਡੇ।' ਅਲਵਿਦਾਈ ਕਹਿੰਦੀ ਕਿੱਮ ਦੂਸਰੇ ਉਮੀਦਵਾਰ ਦਾ ਹੱਥ ਫੜ ਅੰਦਰ ਵੱਲ ਮੁੜ ਗਈ।❑❑

[2195, Silver View Ct., San Jose CA 95138 USA, E-mail : pannucs@yahoo.com]



# ਮੇਲੇ ਜਿਉਂਦੀਆਂ ਜਾਨਾਂ ਦੇ

## ਸੁਖਦੇਵ ਸਿੱਧੂ

ਪੰਜਾਬ ਦੇ ਪਿੰਡ ਹੁਣ ਬਦਲ ਗਏ ਨੇ। ਭਾਈਚਾਰੇ ਵਾਲ਼ੀਆਂ ਗੱਲਾਂ ਰਹੀਆਂ ਹੀ ਨਹੀਂ। ਦੁੱਖ-ਸੁੱਖ ਦੀ ਸਾਂਝ ਵੀ ਫਿੱਕੀ ਪੈ ਗਈ ਹੈ। ਅੱਗੇ ਔਖੇ ਭੀੜੇ ਵੇਲ਼ੇ ਲੋਕ ਕੰਮ ਆ ਜਾਂਦੇ ਸੀ, ਹੁਣ ਸੁਆਰਥ ਹੀ ਸੁਆਰਥ ਹੈ। ਹੋਰ ਬੜੀਆਂ ਬੀਤੇ ਦੀਆਂ ਗੱਲਾਂ ਹੋ ਕੇ ਰਹਿ ਗਈਆਂ ਨੇ। ਪੈਂਤੀ ਚਾਲ਼ੀ ਸਾਲ ਪਹਿਲਾਂ ਦੇ ਪਿੰਡਾਂ 'ਚ ਕਈ ਵਾਰ ਘੋਨ-ਮੋਨ ਸਾਧ ਸਵੇਰੇ ਸਵੇਰ ਮੂੰਹ-ਨੇਰ੍ਹੇ ਗਾਉਂਦੇ ਫਿਰਦੇ ਹੁੰਦੇ ਸੀ। ਬਹੁਤਾ ਤਾਂ ਉਹ ਰੱਬ ਦਾ ਗੁਣਗਾਨ ਕਰਦੇ। ਕਦੇ ਕਦੇ ਜੱਗ ਦੀ ਗੱਲ ਵੀ ਕਰ ਦਿੰਦੇ। ਇਕ ਸੁਰ ਚੁੱਕਦਾ, ਦੂਜਾ ਬੋਲ ਪੂਰਾ ਕਰਦਾ। ਅਮ੍ਰਿਤ ਵੇਲ਼ੇ ਦੇ ਬੋਲ ਪਿੰਡਾਂ ਦੇ ਲੋਕਾਂ ਨੂੰ ਨੀਂਦੋਂ ਜਗਾਉਂਦੇ। ਬਾਲ ਬੁੱਧ 'ਚ ਸਾਨੂੰ ਕਈ ਵੱਡੀਆਂ ਗੱਲਾਂ ਦਾ ਥਹੁ ਕਿੱਥੋਂ ਪਤਾ ਹੋਣਾ ਸੀ।

ਵੱਡੇ ਪਿੰਡ ਦੇ ਨਿੱਕੇ ਸਕੂਲੇ ਤਿੰਨ ਚਾਰ ਬਹੁਤੇ ਹੁਸ਼ਿਆਰ ਮੁੰਡੇ ਸੀ। ਗੁਰਮੀਤ, ਚਮਨ ਤੇ ਜੀਤ ਵਗੈਰਾ। ਇਨ੍ਹਾਂ ਤਿੰਨਾਂ ਨੇ ਵਾਹਵਾ ਚਿਰ ਇਹੀ ਰੁਤਬਾ ਸਾਂਭੀ ਰੱਖਿਆ। ਫਿਰ ਸਕੂਲ ਵੱਡਾ ਹੋ ਗਿਆ, ਤਾਂ ਵੀ ਇਹੀ ਮੋਹਰੀ ਬਣੇ ਰਹੇ; ਮਗਰੋਂ ਜਿਹੇ ਜਾ ਕੇ ਹੋਰ ਵੀ ਇਕ ਦੋ ਜਾ ਰਲ਼ੇ; ਮੈਂ ਵੀ ਵਿਚ ਜਾ ਵੜਿਆ। ਪਰ ਇਨ੍ਹਾਂ ਦਾ ਕੋਈ ਮੁਕਾਬਲਾ ਨਹੀਂ ਸੀ। ਸਾਨੂੰ ਲੱਗਦਾ, ਦਿਮਾਗ਼ ਦੀ ਥਾਂ ਇਨ੍ਹਾਂ ਦੇ ਸਿਰ 'ਚ ਕੋਈ ਮਸ਼ੀਨ ਫਿੱਟ ਕੀਤੀ ਹੋਈ ਹੋਵੇ।

ਗੁਰਮੀਤ ਵੱਤੇ ਜਿਹੇ ਘਰ ਦਾ ਜ਼ਹੀਨ ਮੁੰਡਾ ਸੀ, ਅਮਰਜੀਤ ਵੀ ਜੱਟਾਂ ਦੇ ਟੱਬਰਾਂ 'ਚੋਂ। ਚਮਨ ਰੋੜਿਆਂ ਦੇ ਘਰਾਂ ਚੋਂ ਸੀ। ਪਿੰਡ 'ਚ ਦੋ ਤਿੰਨ ਘਰ ਹੀ ਰੋੜਿਆਂ ਦੇ ਸੀ, ਸਾਰੇ ਲਾਗਲੇ ਪਿੰਡਾਂ ਤੋਂ ਉੱਠ ਕੇ ਆਏ ਸੀ। ਸਾਡੇ ਪਿੰਡ ਆ ਕੇ ਹੱਟੀਆਂ ਪਾ ਲਈਆਂ ਸੀ। ਪਰ ਚਮਨ ਦਾ ਤਾਂ ਪਿੰਡ ਏਹੋ ਸੀ; ਇਹ ਏਥੇ ਜੰਮਿਆ ਸੀ, ਏਥੇ ਪਲ਼ਿਆ; ਏਥੇ ਪ੍ਰਵਾਨ ਚੜ੍ਹਿਆ ਸੀ। ਸਾਡੇ ਨਾਲ਼ ਹੀ ਖੇਡਿਆ ਮੱਲ੍ਹਿਆ ਸੀ। ਅਸੀਂ ਇਹਨੂੰ ਤੇਹੁ ਨਾਲ਼ ਲਾਲਾ ਕਹਿੰਦੇ ਸਾਂ। ਇਹ ਵਿਤੋਂ ਸਭ ਤੋਂ ਹਲਕਾ ਸੀ-ਮਾੜਕੂ ਜਿਹਾ। ਪਰ ਦਿਮਾਗ਼ੋਂ ਕਮਾਲ ਦਾ। ਸਹਿਜ ਪਰ ਤਿੱਖੀ ਸੁਰਤੀ ਵਾਲ਼ਾ। ਖ਼ਾਸ ਕਰਕੇ ਹਿਸਾਬ 'ਚ ਇਹਦਾ ਕੋਈ ਮੁਕਾਬਲਾ ਨਹੀਂ ਸੀ। ਔਖੇ-ਔਖੇ ਸੁਆਲ ਵੀ ਮਿੰਟਾਂ ਸਕਿੰਟਾਂ 'ਚ ਕੱਢ ਕੇ ਔਹ ਮਾਰਦਾ। ਸਾਰੇ ਹੈਰਾਨ ਪ੍ਰੇਸ਼ਾਨ ਹੋ ਜਾਂਦੇ, ਕਦੇ-ਕਦੇ ਤਾਂ ਇਹ ਮਾਸਟਰਾਂ ਨੂੰ ਵੀ ਹੈਰਾਨ ਕਰ ਦਿੰਦਾ। ਸਰੀਰੋਂ ਇਹਦੀ ਵੱਡੀ ਖਿੱਚ ਇਹਦੇ ਹੱਥਾਂ ਦੇ 'ਗੂਠਿਆਂ ਦਾ ਛਾਂਗ ਸੀ। ਵਾਧੂ ਲਮਕਦੇ 'ਗੂਠਿਆਂ 'ਚ ਜਾਨ ਹੈ ਨਹੀਂ ਸੀ; ਫ਼ਿਲ਼ਕ-ਫ਼ਿਲ਼ਕ ਕਰਦੇ, ਮਾਸ ਦੇ ਲੋਥੜੇ। ਕਈ ਵਾਰੀ ਇਹਨੂੰ ਤੰਗ ਕਰਨ ਲਈ ਦੂਸਰੇ ਨਿਆਣੇ ਇਹਦਾ ਲੁੜ੍ਹਕਦਾ ਛਾਂਗਾ 'ਗੂਠਾ ਫੜ ਲੈਂਦੇ। ਤੇ ਓਨਾ ਚਿਰ ਨਾ ਛੱਡਦੇ, ਜਿੰਨਾ ਚਿਰ ਇਹ ਤਰਲੇ ਨਾ ਕੱਢਣ ਲੱਗ ਪੈਂਦਾ। ਏਸ ਔਖ ਦੇ ਬਚਾਅ ਲਈ ਕਈ ਵਾਰ ਇਹ ਪਹਿਲ ਕਰ ਲੈਂਦਾ; ਮੁਸੀਬਤ ਤਾੜ ਕੇ ਹੱਥ ਕੱਛਾਂ 'ਚ ਦੇ ਲੈਂਦਾ। ਕਦੇ ਬਚ ਜਾਂਦਾ, ਕਦੇ ਅੜਿੱਕੇ ਆ ਜਾਂਦਾ।

ਗੁਰਮੀਤ ਦਾ ਬਾਪ ਅਮਲੀ ਸੀ। ਏਸੇ ਭੁਸ ਨੇ ਉਹਦੇ ਕਿੱਲਿਆਂ ਨੂੰ ਖੋਰਾ ਲਾ ਦਿੱਤਾ ਸੀ। ਕਬੀਲਦਾਰੀ ਵੱਡੀ ਸੀ। ਅਗਲੇ ਕੁੱਤੇ ਝਾਕ ਲਾਈ ਰੱਖਦੇ ਸੀ ਕਿ ਕਦੋਂ ਇਨ੍ਹਾਂ ਨੂੰ ਲੋੜ ਪਵੇ, ਕਦੋਂ ਦੋ-ਚਾਰ ਕਨਾ਼ਲਾਂ ਗਹਿਣੇ ਰੱਖਣ ਜਾਂ ਪਹਿਲੀ ਰੱਖੀ, ਬੈਅ ਕਰਨ। ਜ਼ਮੀਨ ਮੁੱਕਣ 'ਤੇ ਆਉਣ ਨੂੰ ਫਿਰਦੀ ਸੀ। ਗੁਰਮੀਤ ਦਸਵੀਂ ਕਰਕੇ ਕਿਤੇ ਦੂਰ ਨੌਕਰੀ 'ਤੇ ਲੱਗ ਗਿਆ ਸੀ। ਫਿਰ ਕਿਸੇ ਤਰ੍ਹਾਂ ਬਾਹਰ ਆ ਗਿਆ। ਮਗਰੋਂ ਅਮਰੀਕਾ ਜਾ ਕੇ ਵਸ ਗਿਆ। ਹੁਣ ਮੌਜੀਂ ਵਸਦਾ ਹੈ। ਇਹਦੇ ਪੈਂਤੀਆਂ ਸਾਲਾਂ ਤੋਂ ਮੁੜ ਦਰਸ਼ਣ ਨਹੀਂ ਹੋਏ। ਆਸ ਹੈ, ਤਾਂਘ ਵੀ ਹੈ। ਗੁਰਮੀਤ ਵੀ ਸਰੀਰੋਂ ਵੱਤੇ ਸੀ, ਪਰ ਹੱਡੀ ਦਾ ਬਹੁਤ ਚੀੜ੍ਹਾ ਸੀ; ਤੇ ਸਿਰੇ ਦਾ ਸਿਰੜੀ ਵੀ। ਗੱਲਾਂ ਨੂੰ ਵੀ ਠੀਕ ਸੀ। ਸਭ ਤੋਂ ਹੁਸ਼ਿਆਰ ਇਹੀ ਰਿਹਾ। ਜੇ ਘਰ ਸਰਦਾ ਹੁੰਦਾ; ਤਾਂ ਪੜ੍ਹਾਈ ਦੇ ਸਿਰ 'ਤੇ ਇਹ ਵੀ ਜੋ ਚਾਹੁੰਦਾ, ਬਣ ਸਕਦਾ ਸੀ।

ਅਮਰਜੀਤ ਨੂੰ ਘਰਦੇ-ਬਾਹਰਲੇ ਸਾਰੇ ਜੀਤ ਹੀ ਕਹਿੰਦੇ ਸੀ। ਇਹਦਾ ਚੌਖਟਾ ਤਾਂ ਚੰਗਾ ਤਕੜਾ

ਸੀ, ਪਰ ਸੀ ਢਿੱਲਾ; ਜਿਸਮ ਚ ਫੁਰਤੀ ਹੈ ਨਹੀਂ ਸੀ। ਇਹ ਚਾਰ ਭਾਈ ਸੀ, ਇਕ ਭੈਣ। ਦਸਵੀਂ ਕਰਕੇ ਇਹ ਡੁਬੱਈ ਚਲਾ ਗਿਆ। ਓਥੇ ਦੇ ਧਨਵਾਨਾਂ ਨਾਲ਼ ਇਹਦੀ ਕੜ੍ਹੀ ਸੂਤ ਬਹਿ ਗਈ। ਇਹਨੇ ਪੈਂਠ ਬਣਾ ਲਈ ਤੇ ਪਿੰਡ ਦੇ ਕਈ ਬੰਦਿਆਂ ਨੂੰ ਇਹਨੇ ਡੁਬੱਈ ਸੱਦਿਆ; ਹੋਰ ਕਈ ਪਿੰਡਾਂ ਦਿਆਂ ਨੂੰ ਵੀ। ਕਈਆਂ ਦਾ ਤੋਰੀ ਫੁਲਕਾ ਇਹਨੇ ਤੁਰਦਾ ਕੀਤਾ। ਮੇਰੇ ਚਾਚੇ ਨੂੰ ਵੀ ਇਹਨੇ ਹੀ ਬੁਲਾਇਆ ਸੀ।

ਚੰਗਾ ਕੰਮ ਤੁਰ ਪਿਆ ਸੀ, ਦੂਜਿਆਂ ਦੇ ਬਰਾਬਰ ਹੋ ਹੀ ਰਹੇ ਸੀ ਕਿ ਇਹਦਾ ਛੋਟਾ ਭਾਈ ਤੇ ਭਣੋਈਆ ਸੜਕ ਹਾਦਸੇ 'ਚ ਪੂਰੇ ਹੋ ਗਏ। ਪਾਈਪਾਂ ਲੱਦੇ ਟਰੱਕ 'ਚ ਇਨ੍ਹਾਂ ਦਾ ਤੇਜ ਮੋਟਰ ਸਾਈਕਲ ਪਿੱਛਿਉਂ ਜਾ ਕੇ ਵੱਜਾ। ਤਿੱਖੇ ਪਾਈਪਾਂ ਨਾਲ਼ ਅੱਧੇ ਅੱਧੇ ਮੂੰਹ ਵੱਢੇ ਗਏ। ਮੋਟਰ ਸਾਈਕਲ ਟਰੱਕ ਦੇ ਹੇਠਾਂ ਜਾ ਵੜਿਆ। ਏਦਾਂ ਦੇ ਐਕਸੀਡੈਂਟ 'ਚੋਂ ਵਿਰਲਾ ਹੀ ਬਚ ਸਕਦਾ ਹੁੰਦਾ। ਥਾਂ ਸਿਰ ਹੋ ਰਹੇ ਘਰ ਫਿਰ ਉਖੜਨੇ ਸ਼ੁਰੂ ਹੋ ਗਏ। ਭੈਣ ਦਾ ਘਰ ਵੀ ਉਜੜ ਗਿਆ। ਜੀਤ ਨੇ ਓਸ ਭੈਣ ਨੂੰ ਆਵਦੇ ਕੋਲ ਡੁਬੱਈ ਸੱਦ ਲਿਆ। ਮੈਨੂੰ ਫ਼ੋਨ ਕੀਤਾ। ਕਹਿੰਦਾ ਯਾਰ, ਨਿੱਕੀ ਭੈਣ ਦੁਖੀ ਆ, ਤੂੰ ਆਵਦੇ ਕੋਲ਼ ਸੱਦ ਲੈ ਦੋ ਚਾਰ ਮਹੀਨੇ ਤੇਰੇ ਕੋਲ਼ ਰਹਿ ਜਾਊ, ਇਹਦਾ ਮਨ ਹੋਰ ਥਾਂ ਪੈ ਜਾਊ। ਅਜੇ ਕਿਸੇ ਪ੍ਰਬੰਧ ਦੀ ਜੁਗਤ ਹੀ ਲੜਾਉਂਦੇ ਸਾਂ ਕਿ ਜੀਤ ਨੂੰ ਕਾਹ਼ਲੀ ਨਾਲ਼ ਪਿੱਛੇ ਜਾਣਾ ਪੈ ਗਿਆ। ਭੈਣ ਨੂੰ ਨਾਲ਼ੇ ਹੀ ਪੰਜਾਬ ਮੋੜ ਕੇ ਲੈ ਗਿਆ। ਫਿਰ ਡੁਬੱਈ ਚ ਇਹਦਾ ਕੋਈ ਰੌਲ਼ਾ ਪੈ ਗਿਆ। ਪਿੰਡ ਆ ਗਿਆ। ਜਿਹੜੇ ਪੈਰਾਂ ਹੇਠ ਹੱਥ ਦਿੰਦੇ ਸੀ ਮੂੰਹ ਫੇਰਨ ਲੱਗ ਪਏ। ਸਾਲ ਕੁ ਪਹਿਲਾਂ ਦਿਲ ਦਾ ਦੌਰਾ ਪੈ ਗਿਆ। ਖੇਡ ਖ਼ਤਮ।

ਚਮਨ ਦਾ ਬਾਪ ਲਾਲਾ ਭਗਵਾਨ ਦਾਸ ਹੱਟੀ ਕਰਦਾ ਸੀ। ਮਗਰੋਂ ਰੋਡੇ-ਲੰਡਿਆਂ ਵਾਲੇ ਸਾਧਾਂ ਦੀ ਜ਼ਮੀਨ ਵੀ ਵਾਹੁਣ ਲੱਗ ਪਿਆ ਸੀ। ਨਿੱਕਾ ਹੁੰਦਾ ਹੀ ਚਮਨ ਬਾਪ ਦਾ ਹੱਟੀ ਚ ਹੱਥ ਵਟਾਉਂਦਾ ਸੀ। ਫਿਰ ਬਹੁਤਾ ਚਿਰ ਹੱਟੀ 'ਤੇ ਬਹਿਣ ਲੱਗ ਪਿਆ ਸੀ। ਜਿਹੜੇ ਜਾਣਦੇ ਸੀ, ਉਨ੍ਹਾਂ ਨੂੰ ਸੌਦਾ ਤੋਲਦਾ ਚਮਨ ਕਈ ਵਾਰ ਰਤਾ ਕੁ ਹੱਥ ਖੋਲ੍ਹ ਲੈਂਦਾ ਸੀ।

ਨਿੱਕੇ ਸਕੂਲੇ ਤਾਂ ਇਹ ਬਾਹ਼ਲਾ ਪਿੱਦਾ ਜਿਹਾ ਸੀ, ਐਵੇਂ ਛੁਟਕੂ ਜਿਹਾ। ਸਰੀਰੋਂ ਇਹਦੇ ਤੋਂ ਤਕੜੇ ਨਿਆਣੇ ਇਹਨੂੰ ਡਰਾ ਕੇ ਚੀਜ਼ਾਂ ਵੀ ਲੈ ਲਿਆ ਕਰਦੇ ਸੀ। ਹੱਟੀਉਂ ਲਿਆਂਦੀਆਂ, ਪੈਨਸਿਲਾਂ, ਰਬੜਾਂ, ਕਾਪੀਆਂ, ਅਪਣੇ ਭਾਣੇ ਇਹ ਪੜਦੇ ਨਾਲ਼ ਫੜਾ ਦਿੰਦਾ ਸੀ ਪਰ ਜਦੋਂ ਏਸ ਹਿੱਕ ਧੱਕੇ ਦਾ ਕੱਜਣ ਉਠ ਗਿਆ, ਤਾਂ ਫਿਰ ਇਹ ਕੰਮ ਬੰਦ ਹੋ ਗਿਆ ਤੇ ਲੈਣ ਵਾਲ਼ੇ ਆਪ ਡਰਨ ਲਗ ਗਏ। ਤਿੱਖੇ ਦਿਮਾਗ਼ ਤੇ ਠੰਢੇ ਸੁਭਾਅ ਦਾ ਚਮਨ ਬਾਹ਼ਲਾ ਕਿਤਾਬਾਂ 'ਚ ਖੁੱਭਿਆ ਰਹਿੰਦਾ ਸੀ ਜਾਂ ਸ਼ੁਗਲ ਦੀਆਂ ਗੱਲਾਂ; ਉਹ ਵੀ ਸੁਣਦਾ ਵੱਧ ਕਰਦਾ ਘੱਟ। ਪਰ ਖੇਡਾਂ 'ਚ ਇਹਦਾ ਧਿਆਨ ਬਿਲਕੁਲ ਨਹੀਂ ਸੀ।

ਪਹਿਲੀਆਂ 'ਚ ਜਦ ਮੈਂ ਮੁੜ ਕੇ ਜਾਂਦਾ, ਤਾਂ ਇਹਦੀ ਹੱਟੀ 'ਤੇ ਜ਼ਰੂਰ ਜਾਂਦਾ। ਗੱਲਾਂ ਕਰਦੇ-ਯੱਕੜ ਵੀ ਮਾਰਦੇ। ਹੱਟੀ 'ਤੇ ਬੈਠੇ ਨੂੰ ਕਈ ਵਾਰ ਬਿਨਾਂ ਤੋਲੇ, ਸੌਦੇ ਦੀਆਂ ਚੀਜ਼ਾਂ ਦੇਣ ਦੀ ਆਦਤ ਸੀ; ਕਈਆਂ ਨਾਲ਼ ਇਹ ਸ਼ਰਾਰਤ ਹਿਤ ਵੀਂ ਕਰਦਾ। ਸ਼ੱਕੀ ਲੋਕ ਕਹਿੰਦੇ: ਤੋਲ ਕੇ ਸੌਦਾ ਪੂਰਾ ਕਰ। ਤੋਲ ਤਾਂ ਇਹਦੇ ਸਾਹਾਂ 'ਚ ਵਸਿਆ ਹੋਇਆ ਸੀ। ਇਹ ਹਮੇਸ਼ਾਂ ਪੂਰਾ ਹੁੰਦਾ ਜਾਂ ਰਤਾ ਕੁ ਵੱਧ ਹੁੰਦਾ। ਕਹਿਣ ਵਾਲ਼ਾ ਝੇਪ ਜਾਂਦਾ। ਚਮਨ ਕਹਿੰਦਾ: ਲੈ ਲਾ ਪੂਰਾ ਹੀ ਆ। ਵਾਧੂ ਹੋਣਾ ਤਾਂ ਕਹਿੰਦਾ: ਪੂਰਾ ਕਰਕੇ ਦੇਵਾਂ? ਭੁੱਜੀ ਮੂੰਗਫਲੀ ਦਾ ਸ਼ੌਕੀਨ ਅਪਣੀ ਨਿਆਰੀ ਜੁਗਤ ਨਾਲ਼ ਖਾਂਦਾ ਸੀ। ਸਣੇ ਛਿੱਲਕੇ ਤੇ ਚੱਬਦਾ। ਪਪੋਲ-ਪਪੋਲ ਕੇ ਗਿਰੀਆਂ ਵਿਚੋਂ ਕੱਢ ਲੈਂਦਾ ਤੇ ਛਿੱਲੜ ਬਾਹਰ ਥੁੱਕ ਦਿੰਦਾ।

ਕਮਜ਼ੋਰ ਮੁੰਡਿਆਂ ਦੀ ਰੀਸੇ ਇਕ ਵਾਰ ਇਹ ਨਕਲ ਮਾਰਦਾ ਵੀ ਫੜਿਆ ਸੀ। ਤੇ ਸਾਥੋਂ ਪਿੱਛੇ ਰਹਿ ਗਿਆ ਸੀ। ਕੋਈ ਯਕੀਨ ਨਾ ਕਰੇ: ਅਖੇ ਇਹ ਕਿੱਦਾਂ ਹੋ ਸਕਦਾ? ਸਾਰੇ ਹੈਰਾਨ ਸੀ, ਭਲਾ ਚਮਨ ਨੂੰ ਨਕਲ ਮਾਰਨ ਦੀ ਕੀ ਲੋੜ ਸੀ। ਇਹਦੀ ਖ਼ਾਤਰ ਮਾਸਟਰਾਂ ਦੀ ਭੱਜ ਨੱਠ ਕੀਤੀ ਵੀ ਕਿਸੇ ਕੰਮ ਨਾ ਆਈ। ਇਹ ਦੋ ਸਾਲ ਹੱਟੀ ਚਲਾਉਂਦਾ ਰਿਹਾ ਸੀ। ਵਿਚੇ ਹੀ ਡਾਕਖ਼ਾਨੇ ਦਾ ਕੰਮ ਸੰਭਾਲ਼ ਲਿਆ। ਚਿੱਠੀਆਂ ਵੰਡਦਾ। ਟਿਕਟਾਂ ਵੇਚਦਾ। ਮਨੀਆਰਡਰ ਪਹੁੰਚਾਉਂਦਾ। ਕਈ ਵਾਰੀ ਬੀਬੀਆਂ ਜਾ ਕੇ ਪੁੱਛਦੀਆਂ: ਵੇ ਚਿਮਨਾਂ, ਸਾਡੀ ਚਿੱਠੀ ਨਹੀਂ ਦੇ ਕੇ ਜਾਂਦਾ? ਇਹਨੇ ਹੱਸਦੇ ਨੇ ਕਹਿਣਾ: ਚਾਚੀ ਅਜੇ ਆਈ ਹੀ ਨਹੀਂ, ਜਦ ਆਊਗੀ, ਦੇ



ਜਾਊਂਗਾ। ਅਖੀਰ ਬੀ. ਏ. ਕਰ ਗਿਆ ਤੇ ਚੰਗੇ ਨੰਬਰਾਂ ਨਾਲ। ਨੌਕਰੀ ਦੀ ਇਹਨੂੰ ਤਲਬ ਨਹੀਂ ਸੀ। ਮੁੜਕੇ ਫਿਰ ਹੱਟੀ 'ਚ ਹੀ ਬਹਿ ਗਿਆ। ਪੰਜਾਬੀ ਦਾ ਅਖਾਣ ਸੱਚਾ ਹੋ ਗਿਆ: ਓੜਕ ਬੱਚਾ ਮੂਲ਼ਿਆ, ਮੁੜ ਹੱਟੀ ਬਹਿਣਾ।

ਇਹਦੇ ਤਾਏ ਦਾ ਪੁੱਤ ਅਮਰੀਕਾ ਨੂੰ ਨਿਕ਼ਲ ਗਿਆ; ਮਗਰੋਂ ਉਹਨੇ ਸਾਰੇ ਟੱਬਰ ਨੂੰ ਈ ਕੋਲ਼ ਸੱਦ ਲਿਆ। ਉਹ ਅਪਣੀ ਮਹਿਤਪੁਰ ਵਾਲ਼ੀ ਦੁਕਾਨ ਇਹਨੂੰ ਦੇ ਗਿਆ। ਚਮਨ ਨੇ ਏਥੇ ਹੀ ਡੇਰੇ ਲਾ ਲਏ। ਇਹਦਾ ਕੰਮ ਚੰਗਾ ਚੱਲ ਪਿਆ। ਫਿਰ ਖ਼ਬਰਾਂ ਆਉਣ ਲੱਗ ਪਈਆਂ। ਸੁਣ ਕੇ ਮੇਰਾ ਮਨ ਮੰਨਣ ਨੂੰ ਨਾ ਕਰੇ: ਅਖੇ, ਚਮਨ ਸ਼ਰਾਬ ਬਹੁਤ ਪੀਂਦਾ; ਹੱਟੀ 'ਤੇ ਹੀ ਪਿਆ ਰਹਿੰਦਾ; ਕਦੇ ਤਾਂ ਹੱਟੀ ਬੰਦ ਵੀ ਨਹੀਂ ਕਰਦਾ। ਕਦੀ ਹੱਟੀ ਸਾਰੀ-ਸਾਰੀ ਰਾਤ ਖੁੱਲ੍ਹੀ ਰਹਿਣ ਦਿੰਦਾ; ਇਹਨੂੰ ਸੁਰਤ ਹੀ ਨਾ ਹੁੰਦੀ। ਮੈਨੂੰ ਇਨ੍ਹਾਂ ਖ਼ਬਰਾਂ ਦਾ ਸੱਚ ਨਾ ਆਉਂਦਾ। ਇਕ ਵਾਰ ਕਿਸੇ ਨੇ ਦੱਸਿਆ ਕਿ ਚਮਨ ਦੀ ਸ਼ਰਾਬੀ ਹੋਏ ਦੀ ਡਿੱਗ ਕੇ ਲੱਤ ਭੱਜ ਗਈ। ਇਹ ਗੱਲਾਂ ਮੇਰੀ ਕਿਆਸ ਤੋਂ ਬਾਹਰ ਦੀਆਂ ਸੀ। ਐਸਾ ਚਮਨ ਮੇਰੀ ਪਹਿਚਾਣ 'ਚ ਹੀ ਨਹੀਂ ਸੀ ਆਉਂਦਾ।

ਇਕ ਫੇਰੀ ਵੇਲ਼ੇ ਮੈਨੂੰ ਵੱਡੇ ਭਾਈ ਨੇ ਸਮਝਾਇਆ: ਤੂੰ ਚਮਨ ਨੂੰ ਮਿਲਣਾ, ਕਿਤੇ ਪੈਸੇ ਨਾ ਦੇ ਦਈਂ! ਮੈਂ ਮਨ 'ਚ ਸੋਚਾਂ ਚਮਨ ਤਾਂ ਐਸਾ ਨਹੀਂ ਹੋ ਸਕਦਾ। ਲੋਕ ਤਾਂ ਇਹਦੇ ਤੋਂ ਪੈਸੇ ਲੈਂਦੇ ਹੋਣਗੇ। ਸ਼ਰਾਬ ਲਈ ਪੈਸੇ ਲੈਣ ਦਾ ਮੈਨੂੰ ਹੋਰਾਂ ਨੇ ਵੀ ਦੱਸਿਆ ਸੀ। ਲਾਲੇ ਦੇ ਪੈਸੇ ਮੰਗਣ ਵਾਲ਼ੀ ਗੱਲ ਤਾਂ ਮੇਰੇ ਚਿੱਤ ਚੇਤੇ ਵੀ ਨਹੀਂ ਸੀ ਆਉਂਦੀ, ਤੇ ਉਹ ਵੀ ਸ਼ਰਾਬ ਲਈ।

ਪਿਛਲੀ ਵਾਰੀ ਗਿਆ, ਤਾਂ ਇਹਨੂੰ ਪਹਿਲਾਂ ਹੀ ਪਤਾ ਸੀ ਕਿ ਮੈਂ ਆਇਆਂ ਹੋਇਆਂ। ਇਹਦੇ ਲਾਗੇ ਬੰਨੇ ਦੀ ਦੁਕਾਨ 'ਤੇ ਅਜੇ ਮੈਂ ਕਿਸੇ ਹੋਰ ਨੂੰ ਸਾਬ੍ਹ ਸਲਾਮ ਹੀ ਬੁਲਾ ਰਿਹਾ ਸੀ ਕਿ ਘਸਮੈ਼ਲੇ ਕੰਬ਼ਲ ਦਾ ਝੁੰਬ ਮਾਰੀ ਕੋਈ ਮਧਰਾ ਜਿਹਾ ਬੰਦਾ ਆਉਂਦਾ ਦਿਸਿਆ। ਮਸਤ ਚਾਲੇ। ਪੈਰਾਂ 'ਚ ਕੋਈ ਕਾਹ਼ਲ ਨਹੀਂ। ਦਾਹੜੀ ਕਰੜ-ਬਰੜੀ ਸੀ; ਅੱਧੀ-ਅੱਧੀ ਉਂਗਲ; ਵਿਚ ਵਿਚ ਚਮਕਦੇ, ਚਾਂਦੀ ਰੰਗੇ ਵਾ਼ਲ। ਮੈਂ ਬਹੁਤਾ ਗਹੁ ਨਾ ਕੀਤਾ, ਅਪਣੇ ਧਿਆਨ ਗੱਲੀਂ ਲੱਗਾ ਰਿਹਾ। ਏਸੇ ਬੰਦੇ ਨੇ ਮੈਨੂੰ ਜੱਫੀ ਭਰ ਲਈ। ਮੇਰੇ ਭਾਰੇ ਸਰੀਰ ਦਾ ਕ਼ਲਾਵਾ ਇਹਦੇ ਤੋਂ ਭਰਿਆ ਨਾ ਗਿਆ। ਵੱਖੀਆਂ ਤੋਂ ਰਤਾ ਕੁ 'ਗਾਂਹ ਪਹੁੰਚੇ, ਹੱਥਾਂ ਦੇ ਮੈਂ ਛਾਂਗੇ 'ਗੂਠੇ ਦੇਖ ਲਏ। ਮੈਂ ਸਮਝ ਗਿਆ ਕਿ ਇਹ ਚਮਨ ਹੀ ਹੋ ਸਕਦਾ। ਮੈਂ ਕਿਹਾ: ਲਾਲਾ ਮੈਂ ਤੇਰੇ ਵੱਲ ਹੀ ਆਉਣ ਲੱਗਾ ਸੀ। ਇਹਨੇ ਮਨ 'ਚ ਰੋਸ ਕੀਤਾ। ਅਪਣੀ ਦੁਕਾਨ ਚ ਲੈ ਗਿਆ, ਕਿੰਨਾ ਚਿਰ ਗੱਲਾਂ ਕਰਦਾ ਰਿਹਾ। ਬਾਲ ਬੱਚੇ ਦੀਆਂ। ਬਚਪਨ ਦੀਆਂ ਸਕੂਲ ਦੀਆਂ। ਹਮਜਮਾਤੀਆਂ ਦੀਆਂ; ਘਰ ਦੀਆਂ। ਮੇਰੇ ਆਰ ਲਾਈ ਕਹਿੰਦਾ: ਤੂੰ ਹੁਣ ਵੱਡਾ ਬੰਦਾ ਹੋ ਗਿਐਂ। ਮੈਨੂੰ ਭੁੱਲ ਗਿਆ। ਮੇਰਾ ਮਨ ਕੁਰੇਦਿਆ ਗਿਆ ਲਾਲਾ ਮੈਨੂੰ ਵੱਡਾ ਬੰਦਾ ਕਹਿੰਦਾ! ਮੈਂ ਕਿਹਾ ਯਾਰ, ਤੂੰ ਤਾਂ ਜਿਗਰ 'ਚ ਵਸਿਆ ਹੋਇਆਂ। ਅੱਗੇ ਤੋਂ ਤੈਨੂੰ ਮਿਲ ਕੇ ਜਾਇਆ ਕਰੂੰ। ਅਗਲੇ ਫੇਰਿਆਂ 'ਚ ਮੈਥੋਂ ਫਿਰ ਨਾ ਜਾ ਹੋਇਆ। ਐਤਕੀਂ ਸਮਾਂ ਕੱਢ ਕੇ ਜਾਣਾ ਸੀ। ਇਹਨੂੰ ਮਿਲਣ ਦਾ ਪੂਰਾ ਮਨ ਸੀ।

ਦੱਸਣ ਵਾਲੇ ਦੱਸਦੇ ਨੇ ਕਿ ਹੁਣ ਵੀ ਢਿੱਲਾ ਤਾਂ ਲਾਲਾ ਭਗਵਾਨ ਦਾਸ ਸੀ ਚਮਨ ਦਾ ਬਾਪ। ਜਦੋਂ ਇਹਦਾ ਪਤਾ ਲੱਗਾ, ਤਾਂ ਉਹ ਕਹਿਣ ਨਹੀਂ ਓਏ, ਤੁਹਾਨੂੰ ਭੁਲੇਖਾ ਲੱਗਾ ਹੋਣਾ; ਕਿਤੇ ਉਹਦਾ ਬਾਪ ਤਾਂ ਨਹੀਂ ਪੂਰਾ ਹੋਇਆ; ਉਹ ਵੀ ਅੱਜਕਲ ਬੀਮਾਰ ਰਹਿੰਦਾ ਸੀ।

ਮੈਂ ਜਦ ਵੀ ਪੰਜਾਬ ਜਾਂਦਾ, ਇਹ ਲਾਲਾ ਮੇਰੇ ਮਨ 'ਚ ਹੁੰਦਾ। ਮੈਂ ਧਾਰ ਕੇ ਜਾਣਾ ਕਿ ਐਤਕੀਂ ਲਾਲੇ ਨੂੰ ਜ਼ਰੂਰ ਮਿਲ ਕੇ ਆਉਣਾ, ਆਸ ਬੱਝੀ ਰਹਿਣੀ। ਹੁਣ ਉਹ ਆਪ ਹੈ ਨਹੀਂ। ਇਹ ਆਸ ਵੀ ਨਾ਼ਲ ਹੀ ਤੁਰ ਗਈ। ਜਦ ਲਾਲੇ ਦੀ ਸੁਣਾਉਣੀ ਆਈ ਤਾਂ ਮੈਨੂੰ ਸਾਧਾਂ ਦੇ ਬੋਲ ਚੇਤੇ ਆਏ: ਮੇਲੇ ਜੀਉਂਦੀਆਂ ਜਾਨਾਂ ਦੇ ਹੋਣੇ, ਮਰਿਆਂ ਦੀ ਯਾਦ ਆਵਣੀ।□□

[16, Whittingstall Ave, Kempston, Bedford, UK, Mk42 8NJ
sidhu@ntlworld.com]

# ਸ਼ਬਦ ਸੁਹਜ ਦਾ ਹਮਸਫ਼ਰ : ਪ੍ਰਮਿੰਦਰਜੀਤ

## ਚੰਦਰ ਮੋਹਨ

ਪ੍ਰਮਿੰਦਰਜੀਤ ਨੂੰ ਕਵਿਤਾ ਦੇ ਰਾਹ ਉੱਤੇ ਤੁਰਦਿਆਂ ਤਕਰੀਬਨ ਪੰਜਤਾਲੀ ਵਰ੍ਹੇ ਹੋ ਗਏ ਹਨ। ਇਹਨਾਂ ਵਰ੍ਹਿਆਂ ਦੌਰਾਨ ਸਭ ਤੋਂ ਪਹਿਲਾ ਕਾਵਿ-ਸੰਗ੍ਰਹਿ ਉਸਨੇ ਸੁਰਜੀਤ ਪਾਤਰ ਤੇ ਜੋਗਿੰਦਰ ਕੈਰੋਂ ਨਾਲ ਮਿਲ ਕੇ 'ਕੋਲਾਜ ਕਿਤਾਬ' ਨਾਂ ਦੇ ਸਿਰਲੇਖ ਹੇਠ 1973 ਵਿਚ ਛਪਵਾਇਆ। ਉਪਰੰਤ 1981, 2000, 2005 ਅਤੇ 2010 ਵਿਚ ਕ੍ਰਮਵਾਰ 'ਲਿਖਤੁਮ ਪ੍ਰਮਿੰਦਰਜੀਤ', 'ਮੇਰੀ ਮਾਰਫ਼ਤ', 'ਬਚਪਨ ਘਰ ਤੇ ਮੈਂ' ਅਤੇ 'ਤਨ ਤਕੀਆ' ਕਾਵਿ-ਸੰਗ੍ਰਹਿ ਪ੍ਰਕਾਸ਼ਤ ਕਰਵਾਏ। ਅਤੇ ਇਹ ਚਾਰੇ ਕਾਵਿ-ਸੰਗ੍ਰਹਿ 'ਚੌਮੁਖੀਆ' ਸਿਰਲੇਖ ਹੇਠ 2012 ਵਿਚ ਲੋਕਗੀਤ ਪ੍ਰਕਾਸ਼ਨ ਨੇ ਮੁੜ ਪ੍ਰਕਾਸ਼ਤ ਕੀਤੇ।

ਕਾਵਿ-ਸੰਗ੍ਰਹਿ 'ਲਿਖਤੁਮ ਪ੍ਰਮਿੰਦਰਜੀਤ' ਵਿਚ ਕਵੀ ਪ੍ਰਮਿੰਦਰਜੀਤ ਨੇ ਘਰ-ਪਰਿਵਾਰ ਤੇ ਮਨੁੱਖੀ ਕਦਰਾਂ-ਕੀਮਤਾਂ ਨੂੰ ਆਧਾਰ ਬਣਾ ਕੇ ਮਾਨਵੀ ਗੁਣਾਂ ਭਰਪੂਰ ਸੰਵੇਦਨਸ਼ੀਲ ਕਵਿਤਾਵਾਂ ਰਚੀਆਂ ਹਨ। ਇਹ ਕਵਿਤਾਵਾਂ ਦਰਸਾਉਂਦੀਆਂ ਹਨ ਕਿ ਪ੍ਰਮਿੰਦਰਜੀਤ ਕਾਵਿ-ਸਿਰਜਣਾ ਲਈ ਘਰ-ਪਰਿਵਾਰ ਵਰਗੀ ਸਮਾਜਕ ਸੰਸਥਾ ਨੂੰ ਸਰਬ ਪ੍ਰਥਮ ਮੰਨਦਾ ਹੈ। ਸ਼ਾਇਦ ਏਸੇ ਲਈ ਉਸਦੀ ਕਵਿਤਾ ਵਿਚਲੇ 'ਪਰ' ਨੂੰ ਉਸਦੇ 'ਨਿੱਜ' ਰਾਹੀਂ ਅਭਿਵਿਅਕਤੀ ਮਿਲੀ ਹੈ। ਪ੍ਰਮਿੰਦਰਜੀਤ ਦਾ ਖੁਦ ਦਾ ਵੀ ਮੰਨਣਾ ਹੈ ਕਿ ਉਸਦੀ ਬਹੁਤੀ ਕਾਵਿ ਰਚਨਾ ਉਸਦੇ ਜੀਵੇ ਜਾ ਰਹੇ ਵਿਚੋਂ ਹੀ ਉਪਜੀ ਹੈ। ਤੇ ਉਸਨੇ ਆਪਣੇ ਨਿੱਜ ਦੀ ਪਿਲਪਿਲੀ ਜਾਂ ਉਪਭਾਵੁਕ ਵਿਆਖਿਆ ਨਹੀਂ ਕੀਤੀ ਸਗੋਂ ਇਕ ਸੰਵੇਦਨਸ਼ੀਲ ਮਨੁੱਖ ਦੇ ਅੰਤਰੀਵ ਨੂੰ ਹੀ ਕਾਵਿ-ਮਈ ਬਣਾਇਆ ਹੈ।

ਪ੍ਰਮਿੰਦਰਜੀਤ ਵਿਅਕਤੀ ਦੇ ਸੰਵੇਦਨਸ਼ੀਲ ਅੰਤਰੀਵ ਨੂੰ ਕਾਵਿ-ਮਈ ਬਣਾਉਣ ਦੇ ਰਾਹ ਤੁਰਨ ਤੋਂ ਪਹਿਲਾਂ ਆਪਣੀ ਮਾਂ ਨੂੰ ਸੰਬੋਧਤ ਹੁੰਦਾ ਹੋਇਆ ਹੇਠ ਲਿਖੀਆਂ ਕਾਵਿ-ਸਤਰਾਂ ਵਿਚ ਜੋ ਵਿਚਾਰ ਉਘਾੜਦਾ ਹੈ, ਅਸਲ ਵਿਚ, ਉਹ ਆਪਣੇ ਕਵੀ-ਆਪੇ ਨੂੰ ਉਸਦੀ ਜ਼ਿੰਮੇਵਾਰੀ ਦਾ ਹੀ ਅਹਿਸਾਸ ਕਰਵਾ ਰਿਹਾ ਹੈ:

*ਤੇਰੇ ਕੋਲ ਬਹਿ ਕੇ*
*ਧੁਖਦੇ ਚਿਹਰਿਆਂ ਦਾ ਇਹ ਜੰਗਲ ਕਦੇ ਵੀ ਨਹੀਂ ਸੀ ਦਿਸਣਾ*
*ਆਪਣੇ ਆਪ ਨਾਲ ਲੜਨ ਤੋਂ ਬਿਨਾਂ ਬਹੁਤ ਕੁਝ ਅਜਿਹਾ ਵਾਪਰ ਰਿਹਾ ਏ*
*ਜਿਸਨੂੰ ਵੇਖਣਾ ਤੇ ਸਹਿ ਲੈਣਾ ਕੱਚ 'ਤੇ ਤੁਰਨ ਵਰਗਾ ਏ*
*ਕਿੰਨਾ ਕੁ ਚਿਰ ਤੇਰੀ ਬੁੱਕਲ ਦੇ ਚਾਨਣ 'ਚ ਬਹਿ ਕੇ*
*ਕਾਲੇ ਰਾਹਾਂ ਦੀ ਤਪਸ਼ ਨੂੰ ਵਿਸਾਰ ਛੱਡਦਾ*

ਉਪਰੋਕਤ ਕਾਵਿ-ਸਤਰਾਂ ਵਿਚਲੇ 'ਧੁਖਦੇ ਚਿਹਰਿਆਂ ਦਾ ਜੰਗਲ' ਤੇ 'ਕਾਲੇ ਰਾਹਾਂ ਦੀ ਤਪਸ਼' ਵਾਲੇ ਕਾਵਿਕ- ਵਾਕੰਸ਼ ਦਰਸਾਉਂਦੇ ਹਨ ਕਿ ਪ੍ਰਮਿੰਦਰਜੀਤ ਲਈ ਕਵਿਤਾ ਰਚਣਾ ਸਮਕਾਲੀ ਵਰਤਾਰਿਆਂ ਦੀਆਂ ਉਹਨਾਂ ਦੁਖਾਂਤਕ ਪਰਿਸਥਿਤੀਆਂ ਨੂੰ ਰੋਹਮਈ, ਵਿਦਰੋਹੀ ਤੇ ਮਮਤਾਮਈ ਸੁਰਾਂ ਰਾਹੀਂ ਮਸਲਣਾ ਹੈ ਜਿਹੜੀਆਂ ਮਨੁੱਖ ਨੂੰ ਮਨੁੱਖ, ਸਮਾਜ ਨੂੰ ਸਮਾਜ ਤੇ ਰਾਜ ਨੂੰ ਰਾਜ ਨਹੀਂ ਰਹਿਣ ਦਿੰਦੀਆਂ। 'ਮਾਂ ਵੱਲ ਇਕ ਉਦਾਸ ਖ਼ਤ' ਕਵਿਤਾ ਵਿਚ ਪ੍ਰਮਿੰਦਰਜੀਤ ਨੇ ਮਮਤਾਮਈ ਭਾਵਨਾ ਨੂੰ ਕਾਵਿਕ ਨਸ਼ਤਰ ਵਜੋਂ ਵਰਤਦਿਆਂ ਇਸਨੂੰ ਕਿਸੇ ਵੀ ਵਿਅਕਤੀ ਲਈ ਇਕ ਬੜੀ ਵੱਡੀ ਰੱਖਿਅਕ ਸ਼ਕਤੀ ਸਾਬਤ ਕੀਤਾ ਹੈ। ਲਗਦੈ, ਪ੍ਰਮਿੰਦਰਜੀਤ ਨੇ ਅਜਿਹੀ ਸ਼ਕਤੀ ਨੂੰ ਹੀ ਆਪਣੀ ਕਾਵਿ-ਆਤਮਾ ਬਣਾਇਆ ਹੈ। ਕਿਉਂਕਿ ਉਸਦੀ ਕਵਿਤਾ ਵਿਚ ਮਾਂ, ਬਾਪ ਤੇ ਬੱਚਿਆਂ ਵਾਲੇ ਚਿਹਨ-ਪ੍ਰਬੰਧ ਦੀ ਸਿਰਜਣਾ ਸਮੁੱਚੀ ਸਮਾਜਕ ਵਿਵਸਥਾ ਵਿਚ ਵਿਭਿੰਨ ਪਹਿਲੂਆਂ ਸਮੇਤ ਵਿਚਰਦੇ ਔਰਤ ਤੇ ਮਰਦ ਅਤੇ ਉਹਨਾਂ ਰਾਹੀਂ ਬਣ-ਢਹਿ ਰਹੇ ਘਰ, ਪਰਿਵਾਰ ਤੇ ਸਮਾਜ ਨੂੰ ਨਿਹਾਰਨ ਤੇ ਵਿਚਾਰਨ ਦਾ ਨਿਭਦਾ ਕਾਵਿ-ਧਰਮ ਹੀ ਹੈ।

ਆਪਣੇ ਕਾਵਿ-ਧਰਮ ਨੂੰ ਨਿਭਾਉਣ ਲਈ ਪ੍ਰਮਿੰਦਰਜੀਤ ਸ਼ਕਤੀਸ਼ਾਲੀ ਬਿੰਬਾਂ, ਰੂਪਕਾਂ



ਤੇ ਚਿਹਨਾਂ ਦੀ ਵਰਤੋਂ ਕਰਦਾ ਹੋਇਆ ਇਕ ਨਿਵੇਕਲੀ ਕਾਵਿ-ਸ਼ੈਲੀ ਦਾ ਸੁਆਮੀ ਬਣ ਜਾਂਦਾ ਹੈ। ਦਰਅਸਲ, ਉਸਦੇ ਚਿਹਨਾਂ,ਰੂਪਕਾਂ ਤੇ ਬਿੰਬਾਂ ਨੂੰ ਸਮਝਣਾ ਉਹਨਾਂ ਸਮਕਾਲੀਨ ਵਰਤਾਰਿਆਂ ਨੂੰ ਹੀ ਸਮਝਣਾ ਹੈ ਜੋ ਆਮ ਮਨੁੱਖ ਦੀਆਂ ਸੰਵੇਦਨਾਵਾਂ ਨੂੰ ਕੋਹ ਕੋਹ ਕੇ ਉਸਨੂੰ ਮਾਨਸਿਕ ਤੇ ਸਮਾਜਕ ਤੌਰ ਉੱਤੇ ਖੰਡਿਤ ਤੇ ਅਪਾਹਜ ਬਣਾ ਰਹੇ ਹਨ। ਮਿਸਾਲ ਦੇ ਤੌਰ ਉੱਤੇ ਹੇਠ ਲਿਖੀਆਂ ਕਾਵਿ-ਸਤਰਾਂ ਨੂੰ ਪੜ੍ਹਿਆ ਜਾ ਸਕਦਾ ਹੈ:

\- *ਇਸ ਵਕਤ ਮੇਰੇ ਚੁਫੇਰੇ ਡੂੰਘੀ ਚੁੱਪ ਹੈ*
*ਸਾਹਾਂ 'ਚ ਰੜਕਦੇ ਪਥਰੀਲੇ ਬੋਲ*
*ਤੇ ਮੈਂ ਸੋਚਦਾ ਹਾਂ_*
*ਕੀ ਜ਼ਿੰਦਗੀ ਵੀ ਗਿਰਵੀ ਰੱਖਣ ਦੀ ਸ਼ੈਅ ਹੈ?*
*ਕਿਉਂ ਪਲ ਪਲ ਪਿੱਛੋਂ ਅਸੀਂ ਨੀਲਾਮ ਹੁੰਦੇ ਹਾਂ?*

\- *ਮੇਰਾ ਜਿਸਮ ਮਾਸ ਦੀ ਕੰਧ ਨਹੀਂ*
*ਵਾਵਰੋਲਿਆਂ ਦੀ ਆਰਾਮਗਾਹ ਹੈ*

\- *ਹੁਣ ਜੇ ਮਿਲਦੇ ਵੀ ਹਾਂ ਤਾਂ ਠਰੀ ਅੱਗ ਜਿਹੇ*
*ਵਿਛੜਦੇ ਵੀ ਹਾਂ ਕਿਸੇ ਉਲਾਂਭੇ ਵਾਂਗ*

\- *ਚਾਣਚੱਕ ਇਹ ਕਿਸੇ ਦੁਰਘਟਨਾ ਜਿਹਾ ਕੀ ਵਾਪਰਿਆ*
*ਕਿ ਅਸੀਂ ਖੁੱਭ ਗਏ ਹਾਂ ਇਕ ਦੂਜੇ 'ਚ ਖ਼ੰਜਰ ਵਾਂਗ*
*ਇਕ ਦੂਜੇ ਦੇ ਜ਼ਖ਼ਮਾਂ 'ਚੋਂ ਆਪਣੇ ਮੂੰਹ ਵੇਖ ਰਹੇ ਹਾਂ*

\- *ਕਿੰਝ ਉੱਗੀਆਂ ਮੇਰੇ ਮੱਥੇ 'ਤੇ ਕਤਲਗਾਹਾਂ*
*ਮੇਰੀਆਂ ਅੱਖਾਂ'ਚ ਕਿਉਂ ਖ਼ੰਜਰ ਚੁਭੇ?*

\- *ਨੁਕੀਲੇ ਮੌਸਮ 'ਚ ਮੈਂ ਕਿਹੜੇ ਸਫ਼ਰ 'ਤੇ ਹਾਂ*
*ਜਿਸਮ ਇਕ ਬੇ-ਆਵਾਜ਼ ਟਾਪੂ*
*ਹਰ ਨਜ਼ਰ ਸੰਘ 'ਚ ਫਸੀ ਹੋਈ ਚੀਖ਼ ਵਰਗੀ*

\- *ਤੇ ਆਪਾਂ ਬਨਵਾਸੀ ਜਿਹੇ*
*ਆਪਣੇ ਪੈਰਾਂ 'ਚ ਸੂਲਾਂ ਖੋਭ ਦੇਂਦੇ ਹਾਂ*

ਉਪਰੋਕਤ ਕਾਵਿ-ਟੁਕੜੀਆਂ ਵਿਚ ਪੇਸ਼ ਹੋਏ :ਬੇਨਾਮ ਜਹੀ ਪਉਣ, ਨੁਕੀਲੇ ਮੌਸਮ, ਕਤਲਗਾਹਾਂ, ਖ਼ੰਜਰ,ਜ਼ਖ਼ਮ ਆਦਿ ਸ਼ਬਦ ਅੱਸੀਵਿਆਂ ਵਿਚ ਪੰਜਾਬ ਅੰਦਰ ਝੁੱਲੀ ਦਹਿਸ਼ਤਗਰਦੀ ਦੀ ਹਨ੍ਹੇਰੀ ਨੂੰ ਪ੍ਰਗਟਾਉਣ ਲਈ ਵਰਤੇ ਗਏ ਰੂਪਕ ਹਨ ਅਤੇ ਵਾਵਰੋਲੇ, ਠਰੀ ਅੱਗ, ਪਥਰੀਲੇ ਬੋਲ, ਬਨਵਾਸੀ ਜਿਹੇ ਸ਼ਬਦ ਖੰਡਿਤ ਮਾਨਵੀ ਹੋਂਦ ਦੇ ਪ੍ਰਗਟਾਅ ਲਈ ਵਰਤੇ ਗਏ। ਕਵੀ ਪ੍ਰਮਿੰਦਰਜੀਤ ਦੀ ਖੂਬੀ ਏਹੋ ਹੈ ਕਿ ਉਹ ਆਪਣੇ ਸਮਕਾਲੀ ਦੌਰ ਦੀਆਂ ਦਿੱਤੀਆਂ ਚਿੰਤਾਵਾਂ ਤੇ ਦੁਖਦ ਸਥਿਤੀਆਂ ਦੇ ਅੰਗ-ਸੰਗ ਵਿਚਰਦਾ ਹੋਇਆ ਇਹਨਾਂ ਤੋਂ ਮੁਕਤ ਹੋਣ ਲਈ ਸੁਖਦ ਅਹਿਸਾਸਾਂ ਦੀ ਆਸਵੰਦ ਤੇ ਚੇਤੰਨ ਭਾਵਾਂ ਵਾਲੀ ਚੇਤਨਮਈ ਸ਼ਾਇਰੀ ਦੀ ਸਿਰਜਣਾ ਕਰਦਾ ਹੈ। ਵੇਖੋ ਹੇਠਲੀਆਂ ਕਾਵਿ-ਸਤਰਾਂ:

\- *ਰੂਹਾਂ ਦੇ ਬੁੱਤ ਨਹੀਂ ਹੁੰਦੇ*
*ਆਪਾਂ ਵੀ ਇਕ ਦੂਜੇ ਦੇ ਬੁੱਤ ਢਾਹ ਦੇਈਏ*

\- *ਅਸੀਂ ਵੀ ਤਾਂ ਚਾਹੁੰਦੇ ਹਾਂ*
*ਰੋਂਦੇ ਸਮੇਂ ਦੀਆਂ ਅੱਖਾਂ 'ਚੋਂ ਹੰਝੂ ਪੂੰਝੀਏ*
*ਤੇ ਸਾਹਵੇਂ ਖਲੋਤੇ ਪਰਬਤਾਂ ਨੂੰ ਚੁੰਮਣਾਂ ਵਿਚ ਖੋਰ ਦੇਈਏ*

\- *ਅਸੀਂ ਹਉਕੇ ਦੀ ਨਹੀਂ, ਮਹਿਕ ਦੀ ਜੂਨ ਭੋਗਾਂਗੇ*
*ਤੇ ਅਸੀਂ ਜ਼ਿੰਦਗੀ ਦੇ ਹਾਣ ਦਾ/ਕੋਈ ਗੀਤ ਸਿਰਜਾਂਗੇ*

- ਜੇ ਕੋਈ ਸਾਡਾ ਬੋਲ ਲਿਸ਼ਕਦਾ ਤਾਰਾ ਹੋਇਆ
  *ਤਾਂ ਉਹ ਆਪਣਾ ਅੰਬਰ ਆਪੇ ਭਾਲ ਲਵੇਗਾ*
- *ਮੈਂ ਨਹੀਂ ਚਾਹੁੰਦਾ ਅੱਖਾਂ 'ਚ ਨਸ਼ਤਰ ਚੋਭ ਕੇ*
  *ਸਫ਼ਰ ਦੀ ਇੱਛਾ ਤੋਂ ਮੁਕਤ ਹੋਵਾਂ*
  *ਰਾਹਾਂ ਦੀ ਮਿੱਟੀ ਬੇਸ਼ਕ ਪੈਰਾਂ'ਚ ਕਿਰਚਾਂ ਬਣ ਕੇ ਖੁਭਦੀ ਰਹੇ*
  *ਪਰ ਭਰੋਸਾ ਹੈ, ਜਦੋਂ ਤੁਰਦੀ ਹੈ ਇੱਛਾ*
  *ਤਾਂ ਕਿਰਚਾਂ 'ਤੇ ਤੁਰਦੇ ਪੈਰ ਵੀ, ਸਰਗਮ ਹੰਢਾਉਂਦੇ ਨੇ*

ਪ੍ਰਮਿੰਦਰਜੀਤ ਜੀਵਨ ਵਿਚ ਭਰੋਸਾ ਜਗਾਉਣ ਵਾਲੀ ਕਵਿਤਾ ਰਚਦਾ ਹੈ। ਤੇ ਭਰੋਸਾ, ਉਸਨੂੰ ਆਪਣੀ ਵਿਚਾਰਕ ਸ਼ਕਤੀ ਦੇ ਨਾਲ ਨਾਲ ਆਪਣੇ ਸਿਰਜੇ ਕਾਵਿ-ਬਿੰਬਾਂ ਉੱਤੇ ਵੀ ਹੈ। ਉਸਦੀ ਕਵਿਤਾ ਦੀ ਮੂਲ ਰਚਨਾਤਮਕ ਟੇਕ ਤਾਂ ਸਿਰਜਣਾਤਮਕ ਮਨੁੱਖੀ ਜੀਵਨ ਦੀ ਉਸਾਰੀ ਕਰਨ ਉੱਤੇ ਟਿਕੀ ਹੋਈ ਹੈ। ਏਸੇ ਲਈ ਉਹ ਜ਼ਿੰਦਗੀ ਨੂੰ ਜੀਣ ਜੋਗੀ ਬਣਾਉਣ ਤੇ ਬਣੀ ਜ਼ਿੰਦਗੀ ਨੂੰ ਮਾਨਵੀ ਕਦਰਾਂ-ਕੀਮਤਾਂ ਲੜ ਲਾਉਣ ਲਈ ਕਵਿਤਾ ਲਿਖਦਾ ਹੈ, ਤੇ ਲਿਖਦਾ ਵੀ ਬੜੇ ਸੁਬਕ ਸੁਹਲ ਤਰੀਕੇ ਨਾਲ ਹੈ। *"ਜਦੋਂ ਜੀਣ ਤੋਂ ਜੀਅ ਭਰ ਜਾਵੇ/ਉਦੋਂ ਜੀਣ ਨੂੰ ਜੀਅ ਕਰ ਆਵੇ"* ਵਾਲੀਆਂ ਸੁਹਜਾਤਮਕ ਸਤਰਾਂ ਲਿਖਣ ਵਾਲਾ ਸਾਡਾ ਇਹ ਪ੍ਰਬੁੱਧ ਕਵੀ ਮਨੁੱਖੀ ਸਮਾਜਕ ਚੇਤਨਾ ਦੇ ਨਾਲ ਨਾਲ ਮਾਨਸਿਕ ਚੇਤਨਾ ਦਾ ਵਿਕਾਸ ਕਰਨ ਵਾਲੀ ਕਵਿਤਾ ਵੀ ਰਚਦਾ ਹੈ ਜਿਵੇਂ:

*ਬਿਗਾਨੇ ਪੈਰਾਂ ਸੰਗ ਕੀਤੇ ਸਫ਼ਰ ਦਾ ਕੀ ਭਰੋਸਾ*
*ਪਰਾਈ ਨਜ਼ਰ ਥਾਣੀਂ ਤਾਂ ਸੂਰਜ ਵੀ ਮੈਲਾ ਨਜ਼ਰ ਆਵੇ*
*ਸੁਜਾਖਾ ਸਫ਼ਰ ਹੋਵੇ ਤਾਂ ਜੁਗਨੂੰ ਵੀ ਸੂਰਜ ਹੈ*
*ਇਸੇ ਸੂਰਜ ਦੀ ਲੋਅ ਨੂੰ, ਨ੍ਹੇਰੇ ਦੀਆਂ ਅੱਖਾਂ 'ਚ ਭਰ ਜਾਈਏ*

ਪ੍ਰਮਿੰਦਰਜੀਤ ਕਵਿਤਾ ਲਿਖਦਿਆਂ ਇਸ ਗੱਲ ਤੋਂ ਵੀ ਖ਼ਬਰਦਾਰ ਹੈ ਕਿ ਜੇ ਸ਼ਬਦ ਨੀਲਾਮ ਹੋ ਜਾਣ ਤਾਂ ਉਹਨਾਂ ਦੇ ਅਰਥਾਂ ਦੀ ਤਾਸੀਰ ਬਦਲ ਜਾਂਦੀ ਹੈ। ਸਮਾਜ ਵਿਚ ਨੀਲਾਮ ਹੋਏ ਸ਼ਬਦਾਂ ਦੀ ਤਾਸੀਰ ਨੂੰ ਆਪਣੇ ਅਨੁਭਵ ਨਾਲ ਚੱਖ ਕੇ ਉਸਨੂੰ ਭਵਿੱਖ ਬੇਨੂਰ, ਵਰਤਮਾਨ ਅਪਾਹਜ ਤੇ ਅਤੀਤ ਜ਼ਖ਼ਮੀ ਪ੍ਰਤੀਤ ਹੁੰਦੇ ਨੇ। ਏਸੇ ਲਈ ਉਹ ਵਰਤਮਾਨ ਨੂੰ ਅਰਥ ਭਰਪੂਰ ਬਣਾਉਣ ਲਈ ਸੁੱਚਿਆਂ ਸਾਹਾਂ ਵਾਲੀ ਕਵਿਤਾ ਰਚਦਾ ਹੈ।

ਪ੍ਰਮਿੰਦਰਜੀਤ ਇਤਿਹਾਸ ਤੇ ਵਰਤਮਾਨ ਦੇ ਦਰਿੰਦਗੀ ਤੇ ਜਾਅਲੀਪੁਣੇ ਦੇ ਵਿਭਿੰਨ ਪੱਖਾਂ ਨੂੰ ਉਘਾੜ ਕੇ ਵਿਅਕਤੀ ਨੂੰ ਚੰਗੀਆਂ ਕਦਰਾਂ- ਕੀਮਤਾਂ ਦੇ ਲੜ ਲੱਗਣ ਦਾ ਸੁਹਜਮਈ ਸੰਦੇਸ਼ ਸੰਚਾਰਦਾ ਹੈ। ਕਾਵਿ-ਸੰਗ੍ਰਿਹ 'ਮੇਰੀ ਮਾਰਫ਼ਤ' ਦੇ ਪਹਿਲੇ ਭਾਗ (ਜ਼ਿੰਦਗੀ ਦੇ ਸਿਰਨਾਵੇਂ) ਵਿਚਲੀਆਂ ਨਜ਼ਮਾਂ ਰਾਹੀਂ ਉਹ ਜਿੱਥੇ ਜੀਵੇ ਜਾ ਰਹੇ ਜੀਵਨ ਦੇ ਜਾਅਲੀਪੁਣੇ ਨੂੰ ਪੁਣਦਾ ਹੈ ਉੱਥੇ ਦੂਜੇ ਭਾਗ (ਧੁਆਂਖੇ ਚੇਤੇ) ਵਿਚ ਸਮਕਾਲੀ ਦੌਰ ਦੇ ਰਾਜਸੀ ਸੰਕਟਾਂ ਦੇ ਵਿਭਿੰਨ ਪਹਿਲੂਆਂ ਨੂੰ ਕਸ਼ੀਦ-ਕਸ਼ੀਦ ਕੇ ਆਪਣੇ ਕਾਵਿ-ਉਦੇਸ਼ ਦੇ ਸਨਮੁੱਖ ਕਰਦਾ ਹੈ। ਤੇ ਉਸ ਦਾ ਕਾਵਿ-ਉਦੇਸ਼ 15 ਅਗਸਤ 1947 ਦੇ ਪ੍ਰਸੰਗ ਵਿਚ ਲਿਖੀ ਉਸਦੀ ਇਕ ਕਵਿਤਾ ਦੇ ਇਸ ਉਦੇਸ਼ ਨਾਲ ਮੇਲ ਖਾਂਦਾ ਹੈ ਕਿ ਸਾਨੂੰ ਸ਼ਹੀਦਾਂ ਦੀਆਂ ਕੁਰਬਾਨੀਆਂ ਨੂੰ ਸਦਾ ਯਾਦ ਰੱਖਣਾ ਚਾਹੀਦਾ ਹੈ:

*ਸ਼ਹਾਦਤਾਂ ਦੇ ਇਤਿਹਾਸ ਦੇ ਨਵੇਂ ਸਿਰਲੇਖ ਲਿਖਣ ਵਾਲੇ*
*ਆਪਣੇ ਵਜੂਦ 'ਚੋਂ ਇਕ ਹਜੂਮ ਨੂੰ ਵਿਸਥਾਰ ਦੇਣ ਵਾਲੇ*
*ਪਰਬਤਾਂ ਵਰਗੇ ਜੇਰਿਆਂ ਦੇ ਸਿਰਨਾਵੇਂ*
*ਜ਼ਿੰਦਗੀ ਦੇ ਹਜ਼ਾਰਾਂ ਰੰਗਾਂ ਜਿਹੇ ਹਾਸ਼ੀਏ*
*ਤਵਾਰੀਖ਼ ਦੇ ਸਫਿਆਂ 'ਚੋਂ ਉੱਗੇ ਇਨ੍ਹਾਂ ਸੂਰਜਾਂ ਨੂੰ*
*ਚੇਤਿਆਂ ਦੀ ਤਲੀ'ਤੇ ਧਰੀਏ*

ਪ੍ਰਮਿੰਦਰਜੀਤ ਦੀ ਨਿਗਾਹ ਵਿਚ ਦੰਗੇ ਫਸਾਦਾਂ ਵੇਲੇ ਤਾਂ ਆਮ ਜਨਤਾ ਹੀ ਸ਼ਹੀਦ ਹੁੰਦੀ



ਹੈ ਤੇ ਆਮ ਜਨਤਾ ਦੀ ਸ਼ਹਾਦਤ ਦਾ ਇਤਿਹਾਸ ਲੋਕ ਲਹਿਰਾਂ ਨੂੰ ਜੀਊਂਦਿਆਂ ਰੱਖਦਾ ਹੈ ਤੇ ਮਨੁੱਖਤਾ ਦੇ ਇਤਿਹਾਸ ਦਾ ਨਵ-ਸਿਰਜਣ ਕਰਦਾ ਹੈ। ਇਸ ਲਈ ਇਸਨੂੰ ਆਪਣੇ ਚੇਤਿਆਂ ਵਿਚ ਵਸਾਉਣਾ ਅਤਿ ਜ਼ਰੂਰੀ ਹੈ। ਪ੍ਰਮਿੰਦਰਜੀਤ ਦੀ ਕਾਵਿ-ਚਿੰਤਾ ਹੈ ਕਿ ਭਾਰਤ-ਪਾਕਿ ਵੰਡ ਵੇਲੇ ਵਗੀ ਸਰਹੱਦੀ ਲੀਕ ਨੇ ਭਾਵੇਂ ਦੋਹਾਂ ਪੰਜਾਬਾਂ ਨੂੰ ਆਜ਼ਾਦ ਕਰ ਦਿੱਤਾ ਹੈ,ਪਰ ਇਹ ਆਜ਼ਾਦੀ ਕਿਤੇ ਆਮ ਆਵਾਮ ਦੇ ਮਨਾਂ ਵਿਚ ਨਫ਼ਰਤਾਂ ਦੇ ਡੂੰਘੇ ਬੀਜ ਨਾ ਬੀਜ ਦੇਵੇ। ਏਸੇ ਲਈ ਪ੍ਰਮਿੰਦਰਜੀਤ ਆਮ ਲੋਕਾਂ ਦੇ ਦਿਲਾਂ ਵਿਚ ਫੁੱਟ ਪਾਉਣ ਵਾਲੀਆਂ ਸ਼ਤਰੰਜ ਰੂਪੀ ਰਾਜਨੀਤਕ ਚਾਲਾਂ ਨੂੰ ਮਾਨਵਵਾਦੀ ਭਾਵਨਾ ਦੇ ਸੁਹਜਾਤਮਕ ਮੁਹਰਿਆਂ ਨਾਲ ਇੰਞ ਮਾਤ ਦੇਂਦਾ ਏ:

*ਇਹ ਲੀਕ ਬੇਸ਼ਕ ਵਗੀ ਏ/ ਧਰਤੀ ਦੇ ਪਿੰਡੇ 'ਤੇ*
*ਸਦੀਆਂ ਪੁਰਾਣੀ ਵਿਰਾਸਤ ਦੀ ਕਾਇਆ 'ਤੇ*
*ਹੁਣ ਅਸੀਂ ਬਸ ਏਨਾ ਹੀ ਕਰੀਏ*
*ਇਸ ਲੀਕ ਨੂੰ ਦਿਲਾਂ 'ਤੇ ਨਾ ਮੂਲੋਂ ਹੀ ਵਗਣ ਦੇਈਏ*
*ਸੋਚਾਂ 'ਚ ਸੁਲਗਦੇ ਪਏ ਨੇ ਅਜੇ ਵੀ ਜਿਵੇਂ ਬਲਦੇ ਸਿਵੇ*
*ਉਨ੍ਹਾਂ 'ਤੇ ਸੰਘਣਾ ਮੀਂਹ ਬਣ ਕੇ ਕੁਝ ਦੇਰ ਵਰ੍ਹੀਏ*

ਮਾਨਵੀ ਕਦਰਾਂ-ਕੀਮਤਾਂ ਦਾ ਸੰਘਣਾ ਮੀਂਹ ਬਣ ਕੇ ਵਰ੍ਹਣ ਦਾ ਸੰਦੇਸ਼ ਕਵੀ ਉਦੋਂ ਵੀ ਦੇਂਦਾ ਏ ਜਦੋਂ ਪੰਜਾਬ ਅੰਦਰ ਅੱਸੀਵਿਆਂ ਵਿਚ ਅੱਤਵਾਦ ਦੀ ਨ੍ਹੇਰੀ ਵਗੀ ਸੀ। 'ਕਰਫਿਊ', 'ਮੈਂ ਬਹੁਤ ਕੁਝ ਹੋਰ ਸਾਂ', 'ਜ਼ਖ਼ਮਾਂ ਦੇ ਚੇਤੇ ਨਹੀਂ ਹੁੰਦੇ', 'ਲਹੂ ਦੀ ਬਰਸਾਤ ਵਿਚ', 'ਨਾਵਾਂ ਦਾ ਧਰਮ' ਇਤਿਆਦਿ ਕਵਿਤਾਵਾਂ ਵਿਚ ਦਰਸਾਇਆ ਗਿਆ ਹੈ ਕਿ ਪੰਜਾਬ ਵਿਚ ਅੱਤਵਾਦ ਦੇ ਦੌਰ ਸਮੇਂ ਘਰ ਵਿਚ ਹੁੰਦਿਆਂ ਵੀ ਵਿਅਕਤੀ ਘਰ ਨਹੀਂ ਸੀ ਹੁੰਦਾ, ਉਸਦਾ ਕਿਸੇ ਨੂੰ 'ਜੀ ਆਇਆਂ' ਆਖਣ ਦਾ ਜੇਰਾ ਨਹੀਂ ਸੀ ਪੈਂਦਾ, 'ਅਲਵਿਦਾ' ਉਸਦੇ ਘਰੋਂ ਵਿਦਾ ਹੋਣ ਦੇ ਨਾਲ ਹੀ ਨਿਕਲਦੀ ਸੀ, ਮਾਂ ਦੀ ਅਸੀਸ ਤੇ ਪਤਨੀ ਦੀ ਮੁਸਕਣੀ ਉਸ ਲਈ ਅਧੂਰੀ ਸੀ, ਸਮਾਜ ਵਿਚ ਉਸ ਲਈ ਮੋਹ ਦੀਆਂ ਗਲਵਕੜੀਆਂ ਸਹਿਮੀਆਂ ਹੋਈਆਂ ਸਨ। ਵਿਅਕਤੀ ਦੇ ਤਨ ਨੂੰ ਜ਼ਖ਼ਮੀ ਤੇ ਮਨ ਨੂੰ ਸਹਿਮ ਵਿਚ ਪਾਉਣ ਵਾਲੇ ਹਾਲਾਤ ਦੇ ਚਿੱਥ- ਖੜਿੱਥੇ ਮੁਹਾਂਦਰੇ ਦੀ ਵੀ ਪੇਸ਼ਕਾਰੀ ਹੈ ਪ੍ਰਮਿੰਦਰਜੀਤ ਦੀ ਕਵਿਤਾ। ਇਸ ਵਿਚਾਰ ਨੂੰ ਉਹ ਹੇਠ ਲਿਖੀਆਂ ਕਾਵਿ-ਸਤਰਾਂ ਵਿਚ ਮੰਨਦਾ ਹੈ:

*ਮੈਂ ਨਹੀਂ ਹੁਣ ਨਜ਼ਮਾਂ ਲਿਖਦਾ/ਨਜ਼ਮਾਂ ਦਾ ਵਿਰਲਾਪ ਲਿਖਾਂ।*
*ਜੋ ਸਮਿਆਂ ਸਾਡੇ ਸਿਰ ਮੜ੍ਹਿਆ/ਉਹੋ ਸੁਰਖ਼ ਸਰਾਪ ਲਿਖਾਂ।*

ਉਪਰੋਕਤ ਸਤਰਾਂ ਉਗਾਹੀ ਹਨ -ਕਵੀ,ਕਵਿਤਾ ਤੇ ਹਾਲਾਤ ਦੇ ਪੂਰਕ ਹੋਣ ਦੀਆਂ। ਤੇ ਇਹਨਾਂ ਨੂੰ ਜੋੜਨ ਵਾਲੀਆਂ ਮੂਲ ਕੜੀਆਂ ਹਨ: ਇਕ ਵਿਸ਼ੇਸ਼ ਵਿਅਕਤੀ (ਕਵੀ), ਇਕ ਆਮ ਵਿਅਕਤੀ (ਜਨ ਸਾਧਾਰਨ) ਤੇ ਰਾਜਸੀ ਵਰਤਾਰਾ।

ਪ੍ਰਮਿੰਦਰਜੀਤ ਦੀ ਕਵਿਤਾ ਵਿਚ 'ਮੈਂ' ਸ਼ਬਦ ਕਵੀ ਪ੍ਰਮਿੰਦਰਜੀਤ ਦੀ ਕਾਵਿ-ਮੈਂ ਦੀ ਪ੍ਰਤੀਨਿੱਧਤਾ ਵੀ ਕਰਦਾ ਹੈ ਤੇ ਅੱਸੀਵਿਆਂ ਦੇ ਪੰਜਾਬ ਦੀ ਵੀ। ਇਸ ਵਿਚਾਰ ਦੀ ਪੁਸ਼ਟੀ ਲਈ 'ਮੈਂ ਬਹੁਤ ਕੁਝ ਹੋਰ ਸਾਂ' ਕਵਿਤਾ ਦੀਆਂ ਕੁਝ ਸਤਰਾਂ ਲੈਂਦੇ ਹਾਂ:

*ਹੁਣ ਮੈਂ ਉਹ ਸਭ ਕੁਝ ਹਾਂ/ਜੋ ਮੈਂ ਕਦੇ ਵੀ ਨਹੀਂ ਸਾਂ*
*ਮੈਂ ਹੁਣ ਮੈਂ ਨਹੀਂ ਹਾਂ/ ਆਪਣੇ ਖ਼ਿਲਾਫ਼ ਕੀਤੀ ਸਾਜ਼ਿਸ਼ ਹਾਂ*
*ਮੈਂ ਹੁਣ ਤਲਵਾਰ ਹਾਂ-ਤ੍ਰਿਸ਼ੂਲ ਹਾਂ*
*ਵਿਸਫ਼ੋਟ ਹਾਂ-ਨਾਅਰਾ ਹਾਂ-ਜਲੂਸ ਹਾਂ-ਖ਼ਰੂਦ ਹਾਂ*
*ਮੈਂ ਹੁਣ ਹੰਝੂਆਂ, ਵੈਣਾਂ ਤੇ ਚੀਕਾਂ ਦਾ ਤਲਬਗਾਰ ਹਾਂ*
*ਮੈਂ ਹੁਣ ਉਹ ਸਭ ਕੁਝ ਹਾਂ/ਜੋ ਤੁਸੀਂ ਚਾਹੁੰਦੇ ਸੀ ਮੈਨੂੰ ਬਣਾਉਣਾ*
*ਕੀ ਹੁਣ ਵੀ ਤੁਸਾਂ ਨਹੀਂ ਪਹਿਚਾਣਿਆ ਮੈਨੂੰ/ਮੈਂ ਤੁਹਾਡਾ ਅੱਜ ਹਾਂ !*

ਪ੍ਰਮਿੰਦਰਜੀਤ ਸ਼ਬਦ ਸੁਹਜ ਦਾ ਸਿਰਜਣਹਾਰ ਹੈ। ਉਸਨੇ ਕਵਿਤਾ ਵਿਚ ਸ਼ਬਦਾਂ ਨੂੰ

ਇਸ ਤਰ੍ਹਾਂ ਬੀੜਿਆ ਹੈ ਕਿ ਇਕ ਇਕ ਸ਼ਬਦ ਆਪਣੀ ਅਰਥ-ਸਮਰੱਥਾ ਤਾਂ ਵਿਖਾਉਂਦਾ ਹੀ ਹੈ, ਨਾਲ ਦੀ ਨਾਲ ਇਕ ਪੂਰੀ ਦੀ ਪੂਰੀ ਦਵੰਦਾਤਮਕ ਸਮਾਜਕ ਸਥਿਤੀ ਨੂੰ ਵੀ ਪਾਠਕਾਂ ਦੀਆਂ ਅੱਖਾਂ ਸਾਹਵੇਂ ਸਾਕਾਰ ਕਰ ਜਾਂਦਾ ਹੈ। ਜਿਵੇਂ ਉਪਰੋਕਤ ਕਾਵਿ-ਸਤਰਾਂ ਵਿਚਲਾ 'ਮੈਂ' ਸ਼ਬਦ ਕਈ ਰੂਪਾਂ ਵਿਚ ਵਰਤਿਆ ਗਿਆ ਹੈ। ਜਦੋਂ ਪ੍ਰਮਿੰਦਰਜੀਤ ਇਸ ਸ਼ਬਦ ਨੂੰ ਕਵਿਤਾ ਵਿਚ ਵਰਤ ਰਿਹਾ ਹੁੰਦਾ ਹੈ ਤਾਂ ਅਸਲ ਵਿਚ, ਉਦੋਂ ਉਹ, ਕਵਿਤਾ ਰਾਹੀਂ ਆਪਣੇ ਵੇਲੇ ਦੇ ਪੰਜਾਬ ਦੀਆਂ ਬਦਲ ਰਹੀਆਂ ਸਮਾਜਕ-ਸੱਭਿਆਚਾਰਕ ਸਥਿਤੀਆਂ ਨੂੰ ਪਰੰਪਰਕ ਪੰਜਾਬੀ ਵਿਰਸੇ ਤੇ ਵਰਤਮਾਨ ਰਾਜਸੀ ਸੰਦਰਭਾਂ ਰਾਹੀਂ ਸਮਝ ਰਿਹਾ ਹੁੰਦਾ ਹੈ। ਕਹਿਣ ਦਾ ਭਾਵ ਇਹ ਹੈ ਕਿ ਪ੍ਰਮਿੰਦਰਜੀਤ ਦੀ ਕਵਿਤਾ ਦੇ ਪਿੜ ਵਿਚਲੇ ਸ਼ਬਦ ਮਨੁੱਖੀ ਤਨ ਤੇ ਮਨ ਦੀਆਂ ਕਤਲਗਾਹਾਂ ਦੀ ਜ਼ੁਬਾਨ ਬਣ ਕੇ ਤਿੱਤਰਦੇ ਹਨ ਤੇ ਖ਼ਾਬਗਾਹ ਬਣ ਕੇ ਵਿਚਰਦੇ ਹਨ। ਏਥੋਂ ਤਕ ਕਿ ਕਵਿਤਾ ਦੀ ਆਤਮਾ ਤੋਂ ਪਰ੍ਹਾਂ ਵੀ ਵਿਚਰ ਜਾਂਦੇ ਹਨ। ਮਿਸਾਲ ਦੇ ਤੌਰ 'ਤੇ 'ਨਜ਼ਮ ਦਾ ਮੁਕੱਦਰ' ਕਵਿਤਾ ਦੀਆਂ ਹੇਠ ਲਿਖੀਆਂ ਕਾਵਿ-ਸਤਰਾਂ ਨੂੰ ਪੜ੍ਹੋ:

*ਮੇਰੀ ਨਜ਼ਮ ਨੂੰ ਵਾਪਸ ਉਹ ਮੌਸਮ ਮੋੜ ਦੇਵੋ*
*ਜਦੋਂ ਲੋਰੀ ਮਾਂ ਦੇ ਬਦਨ ਤੋਂ ਨਾ ਹੋਵੇ ਜੁਦਾ*
*ਜਦੋਂ ਕੋਈ ਬੰਸਰੀ ਨਾ ਕਰੇ ਆਪਣੇ ਗੀਤ ਦਾ ਮਾਤਮ*
*ਜਦੋਂ ਕੋਈ ਕੁੱਖ ਆਪਣੇ ਦਰਦ ਤੋਂ ਮਹਿਰੂਮ ਨਾ ਹੋਵੇ*
*ਮੇਰੀ ਨਜ਼ਮ ਅੱਜ ਆਪਣਾ ਮੁਕੱਦਰ ਮੰਗਦੀ ਹੈ*
*ਮੇਰੀ ਨਜ਼ਮ ਮੇਰੇ ਕੋਲ ਬਹਿਣੋ ਸੰਗਦੀ ਹੈ*

ਕਵਿਤਾ 'ਨਹੀਂ ਸੁੱਕਦੀਆਂ ਕੁਝ ਨਦੀਆਂ' ਵਿਚ ਕਵੀ ਨੇ ਨਦੀਆਂ ਦੇ ਪ੍ਰਤੀਕ ਰਾਹੀਂ ਪਿਆਰ ਤੇ ਨਫ਼ਰਤ ਦੀਆਂ ਸਾਕਾਰਕ ਤੇ ਨਕਾਰਕ ਮਨੁੱਖੀ ਭਾਵਨਾਵਾਂ ਨੂੰ ਉਘਾੜਿਆ ਹੈ। ਪ੍ਰਮਿੰਦਰਜੀਤ ਦੀ ਦ੍ਰਿਸ਼ਟੀ ਵਿਚਲੀ ਨਜ਼ਮੀਅਤ ਪ੍ਰੇਮ ਦੀਆਂ ਤੰਦਾਂ ਬੁਣਨ ਤੇ ਨਫ਼ਰਤਾਂ ਨੂੰ ਕੱਟਣ ਵਾਲਾ ਫਲਸਫਾ ਸਿਰਜਦੀ ਹੈ। ਨਜ਼ਮੀਅਤ ਦਾ ਇਹ ਫਲਸਫਾ ਦ੍ਰਿੜਾਉਂਦਾ ਹੈ ਕਿ ਨਫ਼ਰਤਾਂ ਪ੍ਰੇਮ ਦੇ ਹੁਲਾਰਿਆਂ ਨੂੰ ਹੁਲਰਨ ਨਹੀਂ ਦਿੰਦੀਆਂ। ਤੇ ਹਰਿੱਕ ਕਵੀ ਕੋਲ ਇਹਨਾਂ ਨੂੰ ਹੁਲਾਰਨ ਵਾਲੀ ਦ੍ਰਿਸ਼ਟੀ ਤੇ ਸਾਕਾਰਨ ਵਾਲੀ ਕਲਾਤਮਕ ਜਾਚ ਹੋਣੀ ਅਤਿਅੰਤ ਲਾਜ਼ਮੀ ਹੈ। ਕਿਉਂਜ ਆਤਮਾ ਦੀ ਲੋੜ ਦੀ ਪੂਰਤੀ ਦਾ ਸਾਧਨ ਹੈ- ਪ੍ਰੇਮ। ਪਦਾਰਥ ਦੀ ਲੋੜ 'ਚੋਂ ਪੈਦਾ ਹੁੰਦੀ ਹੈ ਨਫ਼ਰਤ। ਨਫ਼ਰਤਾਂ-ਮੋਹ ਮੁਹੱਬਤ ਦੇ ਸੁਰਮਈ ਸਮਿਆਂ ਨੂੰ ਸੁਕਾ ਦਿੰਦੀਆਂ ਹਨ ਤੇ ਬੰਦੇ ਨੂੰ ਬੰਦਾ ਨਹੀਂ ਰਹਿਣ ਦਿੰਦੀਆਂ। ਏਥੋਂ ਤਕ ਕਿ ਕਤਲਗਾਹਾਂ ਦਾ ਅਮਾਨਵੀ ਇਤਿਹਾਸ ਬਣ ਕੇ ਸਦਾ ਲਈ ਜੀਵਿਤ ਰਹਿੰਦੀਆਂ ਹਨ। ਪ੍ਰਮਿੰਦਰਜੀਤ ਨੇ ਪੰਜਾਬ ਸੰਤਾਪ ਨੂੰ ਏਸੇ ਦ੍ਰਿਸ਼ਟੀਕੋਣ ਥਾਣੀਂ ਤੱਕਦਿਆਂ ਲਿਖਿਆ ਹੈ:

*ਪਰ ਕੁਝ ਨਦੀਆਂ ਕਦੇ ਵੀ ਨਹੀਂ ਸੁੱਕਦੀਆਂ*
*ਕਦੇ ਵੀ ਵਾਪਸ ਨਹੀਂ ਮੁੜਦੀਆਂ*
*ਇਹ ਨਦੀਆਂ ਹੁੰਦੀਆਂ ਨੇ ਲਹੂ ਦੀਆਂ*
*ਇਹ ਕਦੇ ਵੀ ਨਹੀਂ ਸੁੱਕਦੀਆਂ*
*ਇਨ੍ਹਾਂ ਦੇ ਤਣ-ਪੱਤਣ,ਕਿਨਾਰੇ ਨਹੀਂ ਹੁੰਦੇ*
*ਇਹ ਵਹਿੰਦੀਆਂ ਨੇ ਸਦਾ ਬੇਮੁਹਾਰੀਆਂ*
*ਇਹ ਬੰਦੇ 'ਚੋਂ ਬੰਦੇ ਨੂੰ ਹੀ ਕਰ ਦੇਂਦੀਆਂ ਨੇ ਮਨਫ਼ੀ*
*ਨਦੀਆਂ ਲਹੂ ਦੀਆਂ/ ਕਦੇ ਵੀ ਨਹੀਂ ਸੁੱਕਦੀਆਂ*
*ਨਹੀਂ ਸੁੱਕਦੀਆਂ ਇਹ ਨਦੀਆਂ ਕਦੇ ਵੀ...*

ਪ੍ਰਮਿੰਦਰਜੀਤ ਦੀ ਨਜ਼ਮ ਸਮਾਜਕ ਵਾਤਾਵਰਣ, ਕਵਿਤਾ ਤੇ ਕਵੀ ਨੂੰ ਇਕ ਸੂਤਰ ਵਿਚ ਪਰੋਂਦੀ ਹੋਈ ਕਵਿਤਾ ਦੀ ਇਕ ਨਿਵੇਕਲੀ ਵਿਧਾ ਤਿਆਰ ਕਰਦੀ ਹੈ। ਇਸ ਵਿਚਾਰ ਦੀ ਸਪਸ਼ਟਤਾ ਲਈ ਉਸ ਦੀਆਂ ਕਈ ਕਾਵਿ-ਸਤਰਾਂ ਮਿਸਾਲ ਬਣ ਸਕਦੀਆਂ ਹਨ ਪਰ ਏਥੇ 'ਨਜ਼ਮ ਤਾਂ ਕਹਿੰਦੀ ਏ' ਦੀਆਂ ਕੁਝ ਕਾਵਿ-ਸਤਰਾਂ ਲੈਂਦੇ ਹਾਂ:



- *ਮੈਂ ਕਹਿੰਦੀ ਹਾਂ-ਤੂੰ ਮੈਨੂੰ ਲਿਖ*
*ਆਪਣੇ ਵਜੂਦ ਵਿਚ ਆ ਕੇ*
*ਤੂੰ ਜੇ ਇਸ ਪਲ ਮੈਨੂੰ ਲਿਖੇਂ*
*ਤਾਂ ਮੈਂ ਤੈਨੂੰ ਮੋੜ ਦੇਵਾਂਗੀ, ਤੇਰੇ ਸਾਰੇ ਆਕਾਰ*
*ਤੈਨੂੰ ਤੇਰੇ ਸਾਰੇ ਵਿਗੋਚਿਆਂ ਤੋਂ ਮੁਕਤ ਕਰ ਦੇਵਾਂਗੀ*
*ਤੇ ਲੈ ਆਵਾਂਗੀ ਤੈਨੂੰ ਉਨ੍ਹਾਂ ਮੋਹ ਭਿੱਜੇ ਟਾਪੂਆਂ 'ਤੇ*
*ਜਿੱਥੇ ਉਮਰ ਭਰ ਗਿਰਵੀ ਹੋ ਜਾਣਾ ਲਾਜ਼ਮੀ ਨਹੀਂ*
*ਜਿੱਥੇ ਤੇਰੀ ਕਿਲਕਾਰੀ ਵੀ ਹੋਵੇਗੀ ਆਪਣੀ*
*ਤੇ ਤੇਰਾ ਵਿਰਲਾਪ ਵੀ ਤੇਰਾ ਆਪਣਾ*
*ਜਿੱਥੇ ਬਿਗਾਨੇ ਬੁੱਲ੍ਹਾਂ 'ਚੋਂ ਨਹੀਂ ਹੱਸਣਾ ਪੈਂਦਾ*
*ਤੇ ਜਿੱਥੇ ਆਪਣੇ ਵਜੂਦ ਵਿਚ ਬਹਿ ਕੇ*
*ਹੰਢਾਏ ਪਲਾਂ ਦਾ ਹਿਸਾਬ ਨਹੀਂ ਕਿਸੇ ਨੂੰ ਦੱਸਣਾ ਪੈਂਦਾ*
*ਜਿੱਥੇ ਤੇਰੀ ਅੱਖ'ਚੋਂ ਜਾਗੇਗਾ ਕੋਈ ਲਿਸ਼ਕਦਾ ਸਿਤਾਰਾ*
*ਤੇ ਤੇਰੇ ਹੀ ਪੈਰਾਂ'ਚੋਂ ਦਿਸੇਗਾ ਸੁਜਾਖੇ ਸਫ਼ਰ ਦਾ ਇਸ਼ਾਰਾ*
*ਜਿੱਥੇ ਅੰਨ੍ਹੀਆਂ ਰਾਤਾਂ ਵਰਗਾ ਕੁਝ ਨਹੀਂ ਹੁੰਦਾ*
*ਜਿੱਥੇ ਜ਼ਿੰਦਗੀ ਨੂੰ ਜੀਣ ਵਰਗਾ ਬਹੁਤ ਕੁਝ ਹੁੰਦਾ ਏ*
*ਜਿੱਥੇ ਖਿੜਦੀ ਏ ਤੁਹਾਡੇ ਹੀ ਚੁੰਮਣਾਂ 'ਚ ਪਿਘਲੀ ਮੁਹੱਬਤ*
*ਜਿੱਥੇ ਵਹਿੰਦੀ ਏ ਵਿਯੋਗੇ ਪਲਾਂ ਦੀ ਸੁਰਮਈ ਨਦੀ*
*ਜਿੱਥੇ ਤੁਸੀਂ ਆਪਣੇ ਹੀ ਹਉਕੇ ਨੂੰ ਸੁਰ ਬਣਾ ਕੇ ਫੈਲ ਸਕਦੇ ਹੋ*
*ਜਿੱਥੇ ਤੁਹਾਡੇ ਹਉਕੇ,ਹਾਸੇ ਤੇ ਬੇਬਾਕ ਬੋਲ ਸੈਂਸਰ ਨਹੀਂ ਹੁੰਦੇ*
*ਜਿੱਥੇ ਘੁਲਦਾ ਰਹਿੰਦਾ ਏ ਹਰ ਪਲ ਜ਼ਿਹਨ ਵਿਚ ਕੁਝ ਲੋਰੀ ਜਿਹਾ*
*ਜਿੱਥੇ ਨਹੀਂ ਲਗਦਾ ਆਪਣੇ ਹਿੱਸੇ ਦਾ ਜੀਣ ਵੀ ਚੋਰੀ ਜਿਹਾ*
*ਆਪਣੇ ਨਾਲ ਨਾਲ ਤੁਰਦੀਆਂ ਕਤਲਗਾਹਾਂ ਤੋਂ ਨਜ਼ਰਾਂ ਚੁਰਾ ਕੇ*
*ਕੁਝ ਪਲ ਹੀ ਮੇਰੇ ਕੋਲ ਆ/ ਤੇ ਮੈਨੂੰ ਲਿਖ ਮੋਹ ਭਿੱਜੇ ਟਾਪੂਆਂ'ਤੇ*
*ਮੈਂ ਕਰ ਰਹੀ ਹਾਂ ਤੇਰੀ ਉਡੀਕ*

ਪ੍ਰਮਿੰਦਰਜੀਤ ਦੀ ਕਾਵਿ-ਭਾਸ਼ਾ ਕਵੀਆਂ ਨੂੰ ਸੰਤਾਪੇ ਸਮਿਆਂ ਵਿਚ ਸ਼ਬਦਾਂ ਦੀ ਜਾਦੂਗਰੀ ਕਰਨ ਤੋਂ ਹੋੜਦੀ ਹੋਈ ਆਮ ਬੰਦੇ ਦੇ ਮੱਥੇ ਵਿਚ ਗੱਡੀ ਸੰਗੀਨ ਨੂੰ ਪਛਾਣਨ, ਉਸ ਦੀਆਂ ਆਪਣੇ ਲਹੂ ਵਿਚ ਡੁੱਬੀਆਂ ਉਂਗਲਾਂ ਦੀ ਨਿਸ਼ਾਨਦੇਹੀ ਕਰਨ, ਚੀਕ ਬਣ ਕੇ ਫੈਲੀਆਂ ਉਸ ਦੀਆਂ ਬਾਹਵਾਂ ਨੂੰ ਪਲੋਸਣ, ਅੱਥਰੂਆਂ ਦੀ ਕਹਾਣੀ ਲਿਖਦੀਆਂ ਉਸਦੀਆਂ ਅੱਖਾਂ ਵਿਚ ਝਾਕਣ ਦੀ ਸੁਹਜਮਈ ਜਾਚ ਵੀ ਸਿਖਾਉਂਦੀ ਹੈ। 'ਲਿਖਣੀ ਹੈ ਇਕ ਨਜ਼ਮ' ਵਿਚ ਅਜਿਹੇ ਹੀ ਭਾਵ-ਬੋਧ ਨੂੰ ਸੰਚਾਰਦਾ ਹੋਇਆ ਪ੍ਰਮਿੰਦਰਜੀਤ ਲਿਖਦਾ ਹੈ:

*ਇਕ ਨਜ਼ਮ ਅਜੇ ਮੈਂ ਲਿਖਣੀ ਹੈ/ਸੁੰਞੇ ਘਰਾਂ, ਦੀਵਾਰਾਂ ਲਈ*
*ਜਿਸ ਵੀ ਹਿੱਕ ਵਿਚ ਜ਼ਖ਼ਮ ਬਹਿ ਗਏ/ ਉਸ ਹਿੱਕ ਦੇ ਅੰਗਿਆਰਾਂ ਲਈ।*
*ਇਕ ਨਜ਼ਮ ਉਸ ਜੇਰੇ ਲਈ/ ਜਿਸ ਲੂੰ ਲੂੰ ਸਿਵੇ ਹੰਢਾਏ*
*ਪਰ ਫਿਰ ਵੀ ਸੂਹੀ ਮਿੱਟੀ'ਚੋਂ/ ਹਰਿਆਵਲ ਦੇ ਖ਼ਾਬ ਉਗਾਏ।*

ਏਸੇ ਕਵਿਤਾ ਦੀਆਂ ਕੁਝ ਹੋਰ ਸਤਰਾਂ ਨਾਲ ਜੁੜਨਾ ਵੀ ਜ਼ਰੂਰੀ ਬਣ ਜਾਂਦਾ ਹੈ ਜੋ ਮਨੁੱਖੀ ਰਿਸ਼ਤਿਆਂ ਨੂੰ ਸਾਰਥਕ ਬਣਾਉਣ ਦੀ ਬਾਤ ਪਾਉਂਦੀਆਂ ਹਨ। ਤੇ ਪ੍ਰਮਿੰਦਰਜੀਤ ਨੂੰ ਜ਼ਿੰਦਗੀ ਦੇ ਸਿਰਨਾਵਿਆਂ ਦਾ ਸ਼ਾਇਰ ਵੀ ਗਰਦਾਨਦੀਆਂ ਹਨ। ਉਹ ਸਤਰਾਂ ਹਨ:

*ਇਕ ਨਜ਼ਮ ਅਜੇ ਮੈਂ ਲਿਖਣੀ ਹੈ, ਰੰਗਾਂ,ਸੁਰਾਂ,ਬਹਾਰਾਂ ਲਈ*

*ਤੋਤਲੀਆਂ ਮੁਸਕਾਨਾਂ ਲਈ, ਮਨ ਵਰਗੇ ਨਿੱਘੇ ਯਾਰਾਂ ਲਈ*

*ਹੈ ਇਕ ਨਜ਼ਮ ਅਜੇ ਮੈਂ ਲਿਖਣੀ, ਜੋ ਦਰਦ ਕਹੇ ਹਮਸਾਇਆਂ ਦਾ*

*ਜੋ ਰੱਖੇ ਮਾਣ ਹਯਾਤੀ ਦਾ, ਸਿਰ ਚੁੰਮੇ ਘਰ ਨੂੰ ਆਇਆਂ ਦਾ*

'ਅਣਲਿਖੀ ਨਜ਼ਮ' ਵਿਚ ਵਰਤੇ ਤਿਤਲੀ, ਡੰਗੋਰੀ ਤੇ ਲੋਰੀ ਦੇ ਰੂਪਕ ਵੀ ਪ੍ਰਮਿੰਦਰਜੀਤ ਨੂੰ ਜ਼ਿੰਦਗੀ ਦੇ ਸਿਰਨਾਵਿਆਂ ਵਾਲਾ ਕਵੀ ਪ੍ਰਮਾਣਿਤ ਕਰਦੇ ਹਨ। ਕਿਉਂਕਿ ਉਸਦਾ ਜਿਸ ਯਥਾਰਥ ਨਾਲ ਵਾਹ ਪੈਂਦਾ ਹੈ ਉਸ ਵਿਚ ਮਨੁੱਖ ਬਲਦਾ, ਧੁਖਦਾ, ਹੱਸਦਾ, ਰੋਂਦਾ, ਟੁੱਟਦਾ, ਖਪਦਾ ਆਪਣੀ ਜੂਨ ਘਸੀਟ ਰਿਹਾ ਹੈ। ਪ੍ਰਮਿੰਦਰਜੀਤ ਨੂੰ ਵਿਅਕਤੀ ਦਾ ਅਜਿਹਾ ਯਥਾਰਥਕ ਜੀਵਨ ਤੰਗ ਕਰਦਾ ਹੈ ਤੇ ਅਜਿਹੇ ਜੀਵਨ ਤੋਂ ਛੁਟਕਾਰਾ ਪਾਉਣ ਲਈ ਉਹ ਕਵਿਤਾ ਲਿਖਦਾ ਹੀ ਨਹੀਂ ਸਗੋਂ ਕਵਿਤਾ ਨੂੰ ਜੀਊਂਦਾ ਵੀ ਹੈ । ਕਵਿਤਾ ਦਾ ਇਹ ਉਹ ਵਿਚਾਰਧਾਰਕ ਅਮਲ ਹੈ, ਜੋ ਕਵੀ ਤੇ ਉਸਦੀ ਕਵਿਤਾ ਨੂੰ ਇਕਰੂਪ ਕਰ ਦਿੰਦਾ ਹੈ। ਇਹ ਉਹ ਕਲਾਤਮਕ ਸਿਖ਼ਰ ਹੈ, ਜੋ ਕਿਸੇ ਕਵੀ ਨੂੰ ਨਿਵੇਕਲੀ ਪਛਾਣ ਦੁਆ ਸਕਦੀ ਹੈ। ਤੇ ਪ੍ਰਮਿੰਦਰਜੀਤ ਵਾਂਗ ਇਹ ਕਾਵਿ-ਸਤਰਾਂ ਲਿਖਣ ਦੇ ਯੋਗ ਬਣਾ ਸਕਦੀ ਹੈ ਕਿ, *"ਜੀਣ ਦਾ ਕੀ ਏ/ਲਿਖ ਲਈਦੇ ਜਦ ਕੋਈ ਨਵੀਂ ਨਜ਼ਮ/ਤਾਂ ਹੋ ਜਾਈਦਾ ਏ ਜੀਣ ਜੋਗੇ/ਪੜ੍ਹ ਲਈਏ ਕਿਤੇ ਕੋਈ ਖ਼ੂਬਸੂਰਤ ਨਜ਼ਮ/ਸੁਣ ਲਈਏ ਦੂਰੋਂ ਕਿਤੋਂ ਆਉਂਦੀ ਸੁਰੀਲੀ ਤਾਨ।"*

ਜ਼ਿੰਦਗੀ ਦੀ ਸੁਰੀਲੀ ਤਾਨ ਸੁਣਨ ਤੇ ਸੁਣਾਉਣ ਲਈ ਉਹ ਕਵਿਤਾ ਵਿਚ ਸ਼ਬਦਾਂ, ਬਿੰਬਾਂ ਤੇ ਰੂਪਕਾਂ ਨੂੰ ਮਹਿਜ਼ ਕਲਾਤਮਕ ਹਥਿਆਰ ਹੀ ਨਹੀਂ ਬਣਾਉਂਦਾ ਸਗੋਂ ਆਪਣੀ ਵਿਚਾਰਧਾਰਾ ਦੇ ਤੌਰ ਉੱਤੇ ਪੇਸ਼ ਕਰਦਾ ਹੈ। ਤੇ ਉਸਦੀ ਵਿਚਾਰਧਾਰਾ ਮਾਨਵਵਾਦੀ ਕਿਸਮ ਦੀ ਹੈ;ਜੋ ਮਾਨਵ ਨੂੰ ਮਾਨਵ ਵਜੋਂ ਪਛਾਣਨ ਉੱਤੇ ਜ਼ੋਰ ਦਿੰਦੀ ਹੈ,ਜੋ ਰਾਜ ਨੂੰ ਰਾਜ ਦੀਆਂ ਅਮਾਨਵੀ ਕਰਤੂਤਾਂ ਸਨਮੁੱਖ ਕਰਦੀ ਹੈ, ਜੋ ਆਮ ਵਿਅਕਤੀ ਦੇ ਕੰਨਾਂ ਵਿਚ ਚੰਗੀਆਂ ਕਦਰਾਂ-ਕੀਮਤਾਂ ਦੀ ਲੋਰੀ ਸੁਣਾਉਂਦੀ ਹੈ ਤੇ ਹਿਰਦੇ ਵਿਚ ਸਮੂਹ-ਚੇਤਨਾ ਜਗਾਉਂਦੀ ਹੈ,ਜੋ ਲਹੂ ਦੀ ਇਕ ਬੂੰਦ 'ਚੋਂ ਉਸਦੇ ਇਤਿਹਾਸ ਨੂੰ ਪੜ੍ਹ ਸਕਦੀ ਹੈ। ਕਿਉਂਜੁ , ਪ੍ਰਮਿੰਦਰਜੀਤ ਸ਼ਬਦਾਂ ਨੂੰ ਅਜਿਹੇ ਪ੍ਰਗੀਤਕ ਰੰਗ ਨਾਲ ਰੰਗਦਾ ਹੈ ਜੋ ਕਵਿਤਾ ਵਿਚ ਸਤਰੰਗੀ ਪੀਂਘ ਵਾਂਗ ਝੂਲਦੇ ਹੋਏ ਇਕ-ਰੰਗੀ ਬੌਧਿਕ ਰੰਗ ਵਿਚ ਵਟ ਜਾਂਦੇ ਹਨ। ਸ਼ਬਦਾਂ ਰਾਹੀਂ ਸੁਹੱਪਣ ਸਿਰਜਣ ਦਾ ਏਹੀ ਸਲੀਕਾ ਹੈ ਪ੍ਰਮਿੰਦਰਜੀਤ ਦਾ। ਜਿਸਦੀ ਮਿਸਾਲ ਉਸਦੀ ਕੋਈ ਵੀ ਕਵਿਤਾ ਬਣ ਸਕਦੀ ਹੈ। ਫਿਰ ਵੀ ਇਕ ਮਿਸਾਲ ਹਾਜ਼ਰ ਹੈ:

*ਤਿਤਲੀ, ਲੋਰੀ ਤੇ ਡੰਗੋਰੀ*

*ਇਹ ਸਭ ਕੁਝ ਕਿਸੇ ਨਜ਼ਮ ਦੇ ਬਿੰਬ ਨਹੀਂ*

*ਮੇਰੇ ਅੰਦਰ ਜੀਣ ਦੀ ਲਾਲਸਾ ਦੇ ਨਕਸ਼ ਨੇ*

*ਸੁਪਨੀਲੀਆਂ ਅੱਖਾਂ 'ਚ ਖਿੜੇ ਸੂਰਜਮੁਖੀ*

*ਦੂਰ ਦਿਸਹੱਦੇ'ਤੇ ਫੈਲਿਆ ਚਾਨਣ*

*ਉਸੇ ਨਜ਼ਮ ਦਾ ਮੁਹਾਂਦਰਾ ਹੈ-ਪਾਰਦਰਸ਼ੀ ਜਿਹਾ*

*ਜੋ ਅਜੇ ਮੈਂ ਲਿਖਣੀ ਹੈ*

ਲਗਦੈ, ਪ੍ਰਮਿੰਦਰਜੀਤ ਨੇ ਮਨੁੱਖੀ ਜੀਵਨ ਦੀਆਂ ਸੁਪਨੀਲੀਆਂ ਤਿਤਲੀਆਂ, ਚੇਤਨਾਸ਼ੀਲ ਲੋਰੀਆਂ ਤੇ ਅਪਣੱਤ ਦੀਆਂ ਡੰਗੋਰੀਆਂ ਦੀ ਤਲਾਸ਼ ਤੇ ਪਛਾਣ ਲਈ 'ਬਚਪਨ ਘਰ ਤੇ ਮੈਂ 'ਕਾਵਿ-ਕਿਤਾਬ ਲਿਖ ਹੀ ਲਈ ਹੈ। ਕਾਵਿ ਪੁਸਤਕ 'ਬਚਪਨ ਘਰ ਤੇ ਮੈਂ' ਵਿਚ ਬਚਪਨ ਇਕ ਕਾਵਿ-ਵਿਧੀ ਵਜੋਂ ਕਾਰਜ ਕਰਦਾ ਹੈ ਜੋ ਕਿ ਬਚਪਨ ਨੂੰ ਜੀਵਨ ਦੇ ਪਹਿਲੇ ਪੜਾਅ ਦੇ ਰੂਪ ਵਿਚ ਉਘਾੜਦਾ ਹੈ। ਬਚਪਨ ਉਦੋਂ ਕਾਵਿ-ਵਸਤੂ ਬਣ ਜਾਂਦਾ ਹੈ ਜਦੋਂ ਇਸਦੇ ਵਿਭਿੰਨ ਰੰਗ ਕਵਿਤਾ ਵਿਚੋਂ ਸਾਕਾਰ ਹੋਣ ਲੱਗ ਪੈਂਦੇ ਹਨ। ਬਚਪਨ ਉਦੋਂ ਦ੍ਰਿਸ਼ਟੀਕੋਣ ਦਾ ਰੂਪ ਧਾਰ ਜਾਂਦਾ ਹੈ ਜਦੋਂ ਕਵੀ ਪ੍ਰਮਿੰਦਰਜੀਤ ਆਪਣੇ 'ਚੋਂ ਆਪਣੇ ਬਚਪਨ ਦੇ ਮਨਫ਼ੀ ਨਾ ਹੋਣ ਦਾ ਕਾਵਿ-ਉਦੇਸ਼ ਸਿਰਜਦਾ ਹੈ। ਅਜਿਹੇ ਉਦੇਸ਼ ਦੀ ਸਿਰਜਣਾ ਅੱਜੋਕੇ ਵਿਸ਼ਵ ਵਰਤਾਰੇ 'ਚ ਪਸਰੀ ਮਾਨਵੀ ਕਾਲਖ ਨੂੰ ਦਰਸਾਉਣ ਤੇ ਮਾਨਵੀ ਮਨਾਂ ਉਤੋਂ ਉਸਨੂੰ ਧੋਣ ਲਈ ਕੀਤੀ ਗਈ ਹੈ। ਕਾਲਖ:ਰਿਸ਼ਤਿਆਂ ਨੂੰ ਲੱਗੀ ਸਿਉਂਕ



ਦਾ ਨਾਂ ਹੈ ਜਿਸ ਤੋਂ ਕੋਈ ਘਰ ਮਹਿਫ਼ੂਜ਼ ਨਹੀਂ ਰਹਿ ਸਕਦਾ।ਘਰ: ਵਿਅਕਤੀ ਦੇ ਤਨੋਂ ਮਨੋਂ ਤੇ ਸੱਚੇ ਸੁੱਚੇ ਰਿਸ਼ਤਿਆਂ ਸੰਗ ਉਸਰਿਆ ਘਰ। ਘਰ, ਜੋ ਪ੍ਰਿੰਸੀਪਲ ਤੇਜਾ ਸਿੰਘ ਦੇ ਕਹਿਣ ਵਾਂਗ ਇੱਟਾਂ ਵੱਟਿਆਂ ਤੋਂ ਬਣਿਆ ਕੋਠਾ ਨਹੀਂ ਸਗੋਂ ਘਰ ਤੋਂ ਉਸਦਾ ਭਾਵ ਉਹ ਥਾਂ ਹੈ, ਜਿੱਥੇ ਮਨੁੱਖ ਦਾ ਪਿਆਰ ਤੇ ਸੱਧਰਾਂ ਪਲਦੀਆਂ ਹਨ, ਮਨੁੱਖ ਦੇ ਆਚਰਨ ਦੀ ਅਸਲ ਉਸਾਰੀ ਹੁੰਦੀ ਹੈ,ਜਿਹੜੀ ਉਸਦੇ ਸਮੁੱਚੇ ਜੀਵਨ ਵਿਚ ਮਹੱਤਵਪੂਰਨ ਰੋਲ ਅਦਾ ਕਰਦੀ ਹੈ। ਘਰ ਦਾ ਮਾਨਵਵਾਦੀ ਸੁਹਜ-ਸ਼ਾਸਤਰ ਉਘਾੜਨ ਵਾਲੀ ਗੱਲ ਪ੍ਰਮਿੰਦਰਜੀਤ ਦੀ ਕਵਿਤਾ ਇੰਝ ਕਰਦੀ ਹੈ:

*ਘਰ ਕੰਧਾਂ ਨਹੀਂ ਹੁੰਦੇ, ਕੰਧਾਂ 'ਚ ਨਹੀਂ ਵਸਦੇ*

*ਘਰ ਖ਼ੁਦ ਲਿਖਦੇ ਆਪਣੀ ਇਬਾਰਤ*

*ਰੰਗ ਬਣਦੇ, ਰੰਗ ਬਣ ਕੇ ਵਰਸਦੇ*

*ਘਰ ਹੁੰਦੇ ਤਿਉਹਾਰਾਂ ਜਿਹੇ, ਉਦਾਸੀਆਂ ਨੂੰ ਸੁਰਮਈ ਬਣਾਉਂਦੇ*

*ਘਰਾਂ 'ਚ ਬੰਦਾ ਮੌਲਦਾ, ਵਿਗਸਦਾ, ਹਰਿਆਵਲ ਜੀਊਂਦਾ, ਮਾਣਦਾ*

*ਘਰ 'ਚ ਹੁੰਦਾ ਸਿਦਕ, ਜੇਰਾ, ਲੰਮੇ ਸਫ਼ਰ ਦੀ ਲਾਲਸਾ*

*ਬਾਹਾਂ 'ਚ ਹੁੰਦੇ ਬਾਦਬਾਨ*

*ਘਰ ਲਿਖਦੇ ਮਹਾਯਾਤਰਾ ਦੇ ਸਿਰਨਾਵੇਂ*

*ਪੂਰਾ ਜਿਸਮ ਹੁੰਦਾ ਲਹਿਰਾਂ ਦੇ ਸਨਮੁੱਖ*

*ਘਰ ਦੀ ਦਹਿਲੀਜ਼-ਦੂਰ ਤਕ, ਨਜ਼ਰਾਂ'ਚ ਹੱਸਦੀ*

*ਘਰ ਦੀ ਜੁਸਤਜੂ, ਜੀਣਾ ਸਿਖਾਵੇ*

*ਜਿਸਮ ਦੇ ਬਿਰਖ 'ਚੋਂ, ਹਰਿਆਵਲ ਮੁਸਕਰਾਵੇ*

ਪ੍ਰਮਿੰਦਰਜੀਤ ਦੀ ਕਵਿਤਾ ਤਾਂ ਮਾਨਵੀ ਚਿੰਤਾ'ਚੋਂ ਉਪਜਦੀ ਹੈ।ਘਰੇਲੂ ਚਿੰਤਾ ਦੀ ਗਹਿਰ ਗੰਭੀਰ ਮੁਦਰਾ ਉਸਦੀ ਕਵਿਤਾ ਦੇ ਆਸਣ ਉੱਤੇ ਬਿਰਾਜਮਾਨ ਵੇਖੀ ਜਾ ਸਕਦੀ ਹੈ। *'ਘਰਾਂ'ਚ/ ਘਰਾਂ ਵਾਂਗ ਜੀਣ ਦੀ ਤਕਨੀਕ/ ਕੌਣ ਸਿਖਾਵੇ'* ਦਾ ਕਾਵਿ ਪ੍ਰਵਚਨ ਉਸਾਰਦੀ ਹੋਈ ਉਸਦੀ ਕਵਿਤਾ ਘਰ ਦੀ ਤਾਸੀਰ ਨੂੰ ਜ਼ਿੰਦਗੀ ਦੀ ਪਾਠਸ਼ਾਲਾ 'ਚ ਪਕਾਏ ਰੂਪ ਵਿਚ ਸਾਕਾਰ ਕਰਦੀ ਹੈ। ਇਸ ਵਿਚ ਜਿਵੇਂ ਬਚਪਨ ਇਕ ਵਿਧੀ ਵਜੋਂ ਕਾਰਜ ਕਰਦਾ ਹੈ ਉਵੇਂ ਹੀ ਘਰ ਦਾ ਸੰਕਲਪ ਵੀ ਇਕ ਵਿਧੀ ਵਜੋਂ ਕਾਰਜ ਕਰਦਾ ਵੇਖਿਆ ਜਾ ਸਕਦਾ ਹੈ:

*ਘਰ ਬਣਾਉਂਦਾ ਬੰਦਾ/ ਨਿੱਘ ਦੀ ਕਾਮਨਾ ਕਰਦਾ*

*ਘਰ ਦੀ ਤਲਾਸ਼ ਵਿਚ ਰਹੇ ਸਦਾ/ਆਦਿ ਸ਼ਰਨਾਰਥੀ*

ਇਸ ਆਦਿ ਸ਼ਰਨਾਰਥੀ ਦੇ ਅੱਜੋਕੇ ਸ਼ਰਨਾਰਥੀਪਣ ਨੂੰ ਪ੍ਰਮਿੰਦਰਜੀਤ ਦੀ ਕਾਵਿ ਨਜ਼ਰ ਸੰਵਾਦੀ ਲਹਿਜੇ 'ਚ ਗ੍ਰਹਿਣ ਕਰਕੇ ਇਸ ਦੀ ਇਬਾਰਤ ਨੂੰ ਆਪਣੀ ਕਵਿਤਾ ਉੱਤੇ ਇੰਝ ਖੁਣਦੀ ਹੈ:

*ਘਰਾਂ'ਚ ਬੰਦਾ, ਜੀਊਂਦਾ ਨਹੀਂ ਜੀਵਿਆ ਜਾਂਦਾ*

*ਆਪਣੀ ਨਹੀਂ, ਦੂਜਿਆਂ ਦੀ ਜੂਨ ਭੋਗਦਾ*

*ਘਰਾਂ'ਚ ਰਿਸ਼ਤੇ ਨਹੀਂ, ਰਿਸ਼ਤਿਆਂ ਦੇ ਮੈਲੇ ਲਿਬਾਸ ਰਹਿੰਦੇ*

*ਤਨ ਦੀ ਮਿੱਟੀ ਨੂੰ ਭੋਗਦੇ*

*ਮੁੱਕ ਜਾਵੇ ਬੰਦਾ, ਪਰ ਕਾਇਮ ਰਹਿੰਦੇ, ਇਹ ਲਿਬਾਸ*

*ਵੇਲੇ ਕੁਵੇਲੇ ਦੀ ਵਰਤੋਂ ਲਈ*

ਤਨ ਦੀ ਮਿੱਟੀ ਨੂੰ ਭੋਗਣ ਵਾਲੇ ਰਿਸ਼ਤਿਆਂ ਦੇ ਮੈਲੇ ਲਿਬਾਸ, ਸਮਿਆਂ ਦੀ ਤਲਖ਼ੀ, ਲੂਸੀਆਂ ਸੋਚਾਂ 'ਚੋਂ ਪੈਦਾ ਹੋਈ ਨਫ਼ਰਤ ਤੇ ਬੇਪਰਦਗੀ, ਤੁਹਮਤਾਂ ਦੀ ਅੱਗ, ਰਿਸ਼ਤਿਆਂ ਦੀ ਜ਼ਿੱਲਤ, ਚਿਪਚਿਪੇ ਸਾਥ, ਘਰਾਂ ਦੀ ਘੁਟਣ, ਪੂਰਤੀਆਂ ਤੇ ਅਪੂਰਤੀਆਂ ਦਾ ਹੁੰਮਸ, ਜ਼ਿੰਦਗੀ ਸੰਗ ਖਹਿੰਦੇ ਖੁਰਦਰੇ ਅਹਿਸਾਸ, ਨਿੱਕੀਆਂ ਵੱਡੀਆਂ ਲੋੜਾਂ ਥੁੜਾਂ, ਦੇਹਾਂ ਦਾ ਅਣਡਿੱਠਾ ਸੰਵਾਦ, .ਗਰਜ਼ਮੰਦ ਮੁਸਕਣੀਆਂ, ਅਣਕੀਤੇ ਸਫ਼ਰ ਦੀ ਅਭਿਲਾਸ਼ਾ, ਮਮਤਾ ਦੀ ਉਡੀਕ ਕਰਦਾ ਬਚਪਨ, ਹਿੱਕਾਂ 'ਤੇ ਲਹੂ ਦੀ ਇਬਾਰਤ

ਲਿਖਦੇ ਖੰਜਰ, ਕੰਡਿਆਲੀਆਂ ਹੱਥ ਘੁੱਟਣੀਆਂ, ਸੱਚਾਂ ਦਾ ਕੋਹਜ ਡੋਲ੍ਹਦੇ ਹੰਕਾਰੀ ਚਿਹਰੇ, ਸੇਕੋਂ ਸੱਖਣੇ ਜਜ਼ਬੇ ਇਤਿਆਦਿ ਸ਼ਬਦ, ਵਾਕੰਸ਼ ਤੇ ਉਪਵਾਕ ਅਜੋਕੇ ਵਿਅਕਤੀ ਦੇ ਆਲੇ ਦੁਆਲੇ ਪਸਰੇ ਵਰਤਾਰਿਆਂ ਦੀ ਜ਼ੁਬਾਨ ਹਨ। ਇਨ੍ਹਾਂ ਵਰਤਾਰਿਆਂ ਨੂੰ ਮਾਨਵੀ ਸੰਵੇਦਨਾਵਾਂ 'ਚ ਲੀਨ ਕਰਦੀ ਹੈ-ਪ੍ਰਮਿੰਦਰਜੀਤ ਦੀ ਸੁਹਜਮੁਖੀ ਸੁਜਾਖੀ ਕਵਿਤਾ। ਸੁਜਾਖੀ ਇਸ ਲਈ ਕਿ ਇਹ ਮਨੁੱਖ ਵਿਚਲੀ ਮਨੁੱਖਤਾ ਨੂੰ ਸਾਕਾਰਦੀ ਹੈ। ਸੁਹਜਮੁਖੀ ਇਸ ਲਈ ਕਿ ਇਹ ਉਸਾਰੂ ਜ਼ਿੰਦਗੀ ਨੂੰ ਸੁਹਜਾਤਮਕ ਜੁਗਤ ਵਜੋਂ ਵਰਤਦੀ ਹੈ, ਜਿਸਦੀ ਪਛਾਣ ਹੇਠ ਲਿਖੇ ਕਾਵਿ-ਬੋਲ 'ਚੋਂ ਸਹਿਜੇ ਹੀ ਹੋ ਸਕਦੀ ਹੈ:

*ਕਵਿਤਾ ਵਿਹੰਦੀ ਏ ਹਰ ਪਲ*
*ਕਈ ਕੁਝ ਤਿੜਕਦਾ, ਢਹਿ ਢੇਰੀ ਹੁੰਦਾ*
*ਕਵਿਤਾ ਹਰ ਕੁਝ ਦੇ ਕੋਲ ਬੈਠੀ*
*ਵਿਲਕਦੀ ਸਹਿਕਦੀ, ਕਵੀ ਨੂੰ ਮੁਖ਼ਾਤਿਬ ਰਹੇ*
*ਕਵਿਤਾ ਕਵੀ ਦੀਆਂ ਉਦਾਸੀਆਂ ਦੀ ਗਵਾਹ*
*ਕਵਿਤਾ ਕਵੀ ਤੋਂ ਨਾ ਬੇਮੁਖ ਹੋਵੇ ਕਦੇ*

ਮਾਨਵੀ ਜ਼ਿੰਦਗੀ ਤੇ ਸਮਾਜ ਵਿਚਲੇ ਵਹਿਸ਼ੀ ਸ਼ੋਰ ਦੇ ਰੂਬਰੂ ਹੁੰਦੀ ਪ੍ਰਮਿੰਦਰਜੀਤ ਦੀ ਕਵਿਤਾ 'ਬੇਵਸ ਤੇ ਲਾਚਾਰ ਖੜ੍ਹੇ ਏਕਲਵਯ' ਦੇ ਨਕਸ਼ ਵੀ ਨਿਹਾਰਦੀ ਹੈ।ਉਸ ਦੀ ਕਵਿਤਾ ਵਿਚਲਾ 'ਏਕਲਵਯ' ਮਹਾਂਭਾਰਤ ਦਾ 'ਏਕਲਵਯ' ਨਹੀਂ ਸਗੋਂ ਅਜੋਕੇ ਸਮੇਂ ਦਾ 'ਏਕਲਵਯ' ਹੈ ਜਿਸ ਦੇ ਅੰਗੂਠਿਆਂ ਨੂੰ ਖੂੰਖਾਰ ਪੂੰਜੀਵਾਦੀ ਨਿਜ਼ਾਮ ਲਗਾਤਾਰ ਕੱਟੀ ਜਾ ਰਿਹਾ ਹੈ। ਪਰ ਜਿਹੜਾ ਆਪਣੀਆਂ ਲੋੜਾਂ ਤੇ ਥੁੜਾਂ ਦਾ ਰੋਜ਼ਨਾਮਚਾ ਲਿਖਦਾ ਹੈ; ਜੀਣ ਜੋਗੇ ਪਲਾਂ ਨੂੰ ਜੀਣ ਲਈ, ਆਪਣੇ ਗੀਤਾਂ ਦੀ ਸਰਗਮ ਨੂੰ ਬਚਾਉਣ ਲਈ। ਇਸ ਪਰਥਾਏ ਕਵਿਤਾ ਦੇ ਬੋਲ ਹਨ:

*ਮੈਂ ਜਿਨ੍ਹਾਂ ਲਈ, ਆਪਣੇ ਆਪ'ਚੋਂ ਹੀ ਮਨਫ਼ੀ ਹੁੰਦਾ ਰਿਹਾ*
*ਉਨ੍ਹਾਂ ਸਾਰੇ ਧੁਆਂਖੇ ਅਕਾਰਾਂ ਨੂੰ*
*ਆਪਣੀ ਮਿੱਟੀ 'ਤੇ ਇਲਜ਼ਾਮ ਧਰਦੇ ਤੱਕਾਂਗਾ-ਨਹੀਂ ਸੀ ਸੋਚਿਆ*
*ਮੈਂ ਉਨ੍ਹਾਂ ਦੇ ਮੇਚ ਆਉਣ ਲਈ*
*ਆਪਣੇ ਆਪ ਨੂੰ ਹੀ ਕਤਰਦਾ ਵਿਉਂਤਦਾ ਰਿਹਾ*
*ਉਹ ਮੈਨੂੰ ਪਹਿਨ ਕੇ ਵੀ, ਬੇਮੇਚ ਕਹਿੰਦੇ ਰਹੇ*

ਇੰਝ ਪ੍ਰਮਿੰਦਰਜੀਤ ਦੀ ਕਵਿਤਾ ਅਜਿਹੇ ਨਾਇਕ ਦੀ ਸਿਰਜਣਾ ਕਰਦੀ ਹੈ ਜਿਸਨੂੰ ਆਪਣੇ ਨਾਇਕ ਹੋਣ ਦੀ ਖਬਰ ਤਕ ਨਹੀਂ। ਇਹ ਨਾਇਕ ਅੱਜ ਦੇ ਸਮੇਂ ਦੀਆਂ ਅਸਤਿਤਵੀ ਅਤੇ ਸਮਾਜਕ ਵੰਗਾਰਾਂ, ਦੁਸ਼ਵਾਰੀਆਂ ਤੇ ਝਮੇਲਿਆਂ ਦੀ ਰਗੜ ਵਿਚੋਂ ਪੈਦਾ ਹੋਇਆ ਹੈ। ਉਸ ਵਿਚੋਂ ਸਮਾਜ ਦੀ ਉਦਾਸੀਨ ਸਥਿਤੀ ਦਾ ਮਹਾਂਬਿੰਬ ਸਾਕਾਰ ਹੁੰਦਾ ਹੈ:

*ਕੇਹਾ ਨਾਇਕ ਹਾਂ ਮੈਂ*
*ਕਿਸ ਦੇ ਖ਼ਿਲਾਫ਼ ਹੈ ਮੇਰੀ ਲੜਾਈ, ਮੈਨੂੰ ਨਹੀਂ ਪਤਾ*
*ਹਾਰ ਬੇਸ਼ੱਕ ਮੇਰੀ ਹੀ ਹੋਵੇ*
*ਮੈਂ ਆਪਣੀ ਜਿੱਤ ਨੂੰ ਵੀ,ਆਪਣੀ ਨਹੀਂ ਕਹਿ ਸਕਦਾ*

ਅਜਿਹਾ ਦੁਖਾਂਤਕ ਨਾਇਕ ਉਸ ਕੌਮਾਂਤਰੀ ਪੂੰਜੀਵਾਦੀ ਨਿਜ਼ਾਮ ਦੀ ਦੇਣ ਹੈ ਜਿਸਨੂੰ ਤਜਾਰਤੀ ਵਿਸ਼ਵੀਕਰਨ ਵੀ ਕਿਹਾ ਜਾਂਦਾ ਹੈ। ਪ੍ਰਮਿੰਦਰਜੀਤ ਦੀ ਕਾਵਿ-ਮੈਂ ਪੂੰਜੀਵਾਦ ਦੇ ਅਜਿਹੇ ਵਰਤਾਰੇ ਨੂੰ ਸਮਝ ਕੇ ਇਸ ਵਿਚ ਪਿਸਦੇ ਤੀਸਰੀ ਦੁਨੀਆਂ ਦੇ ਲੋਕਾਂ ਅਥਵਾ ਦੇਸ਼ਾਂ ਦੀ ਮਾੜੀ ਹਾਲਤ ਨੂੰ ਕਾਵਿ-ਬੱਧ ਕਰਦੀ ਪ੍ਰਤੀਤ ਹੁੰਦੀ ਹੈ:

*ਉਹ ਕਰਦੇ ਨੇ ਤੁਹਾਡੇ ਸੁਪਨਿਆਂ ਦੀ ਤਿਜਾਰਤ*
*ਤੇ ਤੁਹਾਨੂੰ ਮਿੱਟੀ ਤੇ ਪਸੀਨੇ ਦਾ ਮੁੱਲ ਵੀ ਨਹੀਂ ਮੋੜਦੇ*
*ਉਨ੍ਹਾਂ ਦੇ ਵਹੀ ਖਾਤਿਆਂ 'ਚ ਤੁਸੀਂ*



*ਮੂਲ ਦੀ ਰਕਮ ਵਾਂਗ ਨਹੀਂ, ਵਿਆਜ ਦੀ ਦਰ ਵਾਂਗ ਅੰਕਿਤ ਹੋ*
*ਉਨ੍ਹਾਂ ਦੀ ਮੰਡੀ 'ਚ, ਸਸਤੇ ਦਰਾਂ 'ਚ ਖਰੀਦੀ*
*ਵੱਡੀ ਮੰਡੀ 'ਚ ਮਹਿੰਗੇ ਭਾਅ ਵਿਕ ਰਹੀ,ਜਿਣਸ ਹੋ ਤੁਸੀਂ*
*ਵਿਕਣ ਦੇ ਹੱਕ ਵੀ ਰਾਖਵੇਂ ਨਹੀਂ ਤੁਹਾਡੇ ਕੋਲ*
*ਤੁਹਾਡੀਆਂ ਸੋਚਾਂ 'ਤੇ ਵੀ ਹੱਕ ਉਨ੍ਹਾਂ ਦੇ ਰਾਖਵੇਂ*
*ਉਹ ਤੁਹਾਨੂੰ ਇਕ ਹੀ ਰੰਗ ਵਿਖਾ ਕੇ*
*ਖੋਹ ਰਹੇ ਨੇ ਤੁਹਾਡੇ ਸਾਰੇ ਹੀ ਰੰਗ*
*ਤੁਹਾਡੇ ਘਰਾਂ 'ਚੋਂ ਚੁਰਾਈਆਂ ਸਤਰੰਗੀਆਂ ਨੂੰ*
*ਉਹ ਨਿੱਤ ਨਿਲਾਮ ਕਰਦੇ ਨੇ*
*ਤੁਹਾਡੇ ਖ਼ਾਬ ਧੁਖਦੀਆਂ ਨੀਂਦਾਂ 'ਚ, ਅਣਿਆਈ ਮੌਤ ਮਰਦੇ ਨੇ...*

ਪ੍ਰਮਿੰਦਰਜੀਤ ਦਾ ਕਾਵਿ ਨਾਇਕ ਅੱਜ ਦੇ ਵਿਅਕਤੀ ਦੇ ਤਨ ਤੇ ਮਨ ਦੀ ਦੂਰੀ ਨੂੰ ਦਰਸਾਉਂਦਾ ਹੈ ਅਤੇ ਇਹ ਵੀ ਵਿਖਾਉਂਦਾ ਹੈ ਕਿ ਦੂਰੀ ਦਾ ਪਾਠ ਲੋਕਤੰਤਰੀ ਪ੍ਰਬੰਧ ਅੰਦਰ ਵਿਕਸਤ ਹੋ ਚੁੱਕਾ ਧਰਮਤੰਤਰੀ ਪ੍ਰਬੰਧ ਪੜ੍ਹਾਉਂਦਾ ਹੈ। ਪ੍ਰਮਿੰਦਰਜੀਤ ਦੀ ਸੋਚਣੀ ਇਨ੍ਹਾਂ ਤੰਤਰਾਂ ਦੀ ਤਤਕਾਲਕ ਕਾਰਜਸ਼ੀਲਤਾ ਦੀ ਮਾਰੂ ਬਿਰਤੀ ਨੂੰ ਪਕੜਦੀ ਹੈ। 'ਕਿਹੜੇ ਇਸ਼ਟ ਨੂੰ ਆਵਾਜ਼ ਦੇਵਾਂ?', 'ਸੁੰਞੇ ਮੰਦਰ ਮਸਜਿਦ' ਅਤੇ 'ਕਠਿਨ ਹੁੰਦਾ ਏ' ਨਜ਼ਮਾਂ ਅਜਿਹੀ ਮਾਰੂ ਬਿਰਤੀ ਨੂੰ ਕਾਵਿਕ ਪਾਸਾਰ ਦੇ ਕੇ ਵਿਉਂਤੀਆਂ ਗਈਆਂ ਹਨ। ਸ਼ਾਇਦ ਇਸੇ ਲਈ ਚੁੱਪ, ਉਦਾਸੀ ਤੇ ਇਕੱਲਤਾ ਦੀ ਅਬੋਲ ਬੁਝਾਰਤ ਦੇ ਰੂਬਰੂ ਹੁੰਦੀ ਹੋਈ ਪ੍ਰਮਿੰਦਰਜੀਤ ਦੀ ਸ਼ਾਇਰੀ ਜ਼ਿੰਦਗੀ ਸੰਗ ਸੰਵਾਦ ਰਚਾਉਂਦੀ ਹੈ ਅਤੇ ਸਿੱਟਾ ਹੇਠ ਲਿਖੀਆਂ ਕਾਵਿ ਸਤਰਾਂ 'ਚ ਕੱਢਦੀ ਹੈ:

*ਆਪਣੇ ਅੰਗ ਸੰਗ ਰਿਹਾ*
*ਅਭਿੱਜ ਨਿਰਲੇਪ ਜੂਨ ਭੋਗੀ*
*ਨਹੀਂ ਮਾਣਿਆ ਮੈਂ ਆਪਣਾ ਆਪ...*
*'ਕੱਲਾ ਕਾਰਾ ਹੀ ਤਾਂ ਹੁੰਦਾ ਏ ਬੰਦਾ*
*ਸਾਬਤ ਸਬੂਤਾ, ਵਜੂਦ ਵਿਚ ਵਜੂਦ ਵਿਹੂਣਾ...*
*'ਕੱਲਾ ਕਾਰਾ ਬੰਦਾ*
*ਇੰਝ ਹੀ ਵਿਗਸਦਾ, ਬਿਨਸਦਾ, ਬੀਤਦਾ ਏ...*

ਪ੍ਰਮਿੰਦਰਜੀਤ ਦੀ ਕਵਿਤਾ ਵਿਚ ਜਿੱਥੇ ਉਦਾਸੀ ਅਤੇ ਇਕੱਲਤਾ ਦੇ ਸ਼ੂਕਦੇ ਵਹਿਣ ਵਹਿੰਦੇ ਨੇ, ਉੱਥੇ ਉਨ੍ਹਾਂ ਨੂੰ ਰੋਕਣ ਤੇ ਸੁਕਾਉਣ ਲਈ ਪਰੰਪਰਾ ਦੇ ਸੂਰਜਾਂ ਦੀ ਤਪਸ਼ ਵੀ ਮੌਜੂਦ ਹੈ। ਸੂਰਜ; ਪਿੰਡ, ਭੀੜੀਆਂ ਗਲੀਆਂ, ਕੱਚੇ ਘਰ, ਢਾਬਾਂ, ਮਸੀਤਾਂ, ਤਕੀਏ, ਚੁਬਾਰੇ, ਢਾਰੇ, ਟਿੰਡਾਂ ਵਾਲੇ ਖੂਹ, ਹਲਟੀਆਂ, ਧੂਣੀਆਂ, ਭੱਠੀਆਂ, ਗਹੀਰੇ, ਚੌਂਤਰੇ, ਤ੍ਰਿੰਞਣ, ਔਸੀਆਂ, ਤੀਆਂ, ਛਿੰਜਾਂ, ਜਠੇਰੇ, ਪਹੇ, ਫਿਰਨੀਆਂ, ਸੱਥਾਂ, ਇਤਿਆਦਿ ਦੇ ਸਭਿਆਚਾਰਕ ਪ੍ਰਬੰਧਾਂ ਦੀ ਕਾਰਜਸ਼ੀਲਤਾ ਵਿਚੋਂ ਉਦੈ ਹੁੰਦੇ ਜਜ਼ਬਾਤ ਹਨ।

ਪ੍ਰਮਿੰਦਰਜੀਤ ਵਿਅਕਤੀ ਅੰਦਰਲੇ ਕ੍ਰਾਂਤੀਕਾਰੀ ਅਤੇ ਸਮਾਜ ਅੰਦਰਲੇ ਸਭਿਆਚਾਰਕ ਭਾਵਾਂ ਨੂੰ ਉਘਾੜਨ ਵਾਲਾ ਕਵੀ ਹੈ, ਜਿਸਦੀ ਪਛਾਣ ਕਾਵਿ-ਸੰਗ੍ਰਹਿ 'ਬਚਪਨ ਘਰ ਤੇ ਮੈਂ' ਵਿਚ ਬੱਚੇ ਦਾ 'ਬਚਪਨ', 'ਘਰ' ਦੀ ਤਾਸੀਰ ਅਤੇ 'ਮੈਂ' ਦੀ ਪਛਾਣ ਨਾਲ ਸਿਰਜੇ ਕਾਵਿ ਸਰੋਕਾਰਾਂ ਤੋਂ ਸਹਿਜੇ ਹੀ ਹੋ ਜਾਂਦੀ ਹੈ। ਅੱਧੇ ਅਧੂਰੇ ਬਚਪਨ, ਟੁੱਟੇ ਘਰ ਦੀ ਤਿੜਕਣ, ਘਰਾਂ 'ਚ ਪਸਰੀ ਸੁੰਞ, ਥੁੜਾਂ ਔਕੜਾਂ ਮਾਰੇ ਤੇ ਅਸਤਿਤਵੀ ਇਕਲਾਪੇ ਨੂੰ ਸਹਿੰਦੇ ਮਨੁੱਖ ਦੇ ਸਮਾਨਾਂਤਰ ਬਚਪਨ ਦੀਆਂ ਉਮੰਗਾਂ, ਮੋਹ ਮੁਹੱਬਤ ਦੇ ਰਿਸ਼ਤੇ ਸੰਗ ਤੁਰਦੀਆਂ ਦੋਸਤੀਆਂ, ਜਰਵਾਣੀ ਸੋਚ ਨੂੰ ਪਰਖਦੀਆਂ ਸੁਜਾਖੀਆਂ ਅੱਖਾਂ, ਅਪਣੱਤ ਦੀਆਂ ਅਨੰਤ ਸੁਰਾਂ ਜਗਾਉਂਦੇ ਜਜ਼ਬਾਤ ਉਸ ਦੀ ਕਵਿਤਾ ਦਾ ਪਿੰਡਾ ਨਿਖਾਰਦੇ ਹਨ।ਅੱਜ ਦੀ ਰਚੀ ਜਾ ਰਹੀ ਪੰਜਾਬੀ ਕਵਿਤਾ ਵਿਚ ਇਹ ਸਭ ਉਸ ਦੇ ਵੱਖਰੇ ਕਾਵਿ

ਮੁਹਾਵਰੇ ਦੀ ਗਵਾਹੀ ਵੀ ਦਿੰਦੇ ਹਨ। ਪ੍ਰੀਤਮ ਸਿੰਘ ਆਈ.ਏ.ਐੱਸ ਨੇ ਪ੍ਰਮਿੰਦਰਜੀਤ ਦੀ ਕਵਿਤਾ ਨੂੰ 'ਖਾਲਸ ਕਵਿਤਾ' ਕਹਿੰਦਿਆਂ ਠੀਕ ਹੀ ਲਿਖਿਆ ਹੈ ਕਿ, "ਉਸਦਾ ਅੰਦਾਜ਼ੇ ਬਿਆਨ, ਉਸਦੇ ਅਲੰਕਾਰ, ਪ੍ਰਤੀਕ ਅਤੇ ਉਸਦਾ ਸਾਰਾ ਬਿੰਬ ਵਿਧਾਨ ਆਪਣਾ ਹੈ, ਨਵਾਂ ਨਕੋਰ ਅਤੇ ਨਰੋਆ। ਕਿਸੇ ਤੋਂ ਉਧਾਰ ਲਿਆ ਹੋਇਆ ਨਹੀਂ।" ਕਵਿਤਾ ਦੇ ਅਜਿਹੇ ਨਵੇਂ ਨਕੋਰ ਤੇ ਖਾਲਸ ਰੂਪ ਨੂੰ ਪ੍ਰਮਿੰਦਰਜੀਤ ਦੇ ਚੌਥੇ ਕਾਵਿ-ਸੰਗ੍ਰਹਿ ਰਾਹੀਂ ਵੀ ਮਾਣਿਆ ਜਾ ਸਕਦਾ ਹੈ।

ਕਾਵਿ-ਸੰਗ੍ਰਹਿ, 'ਤਨ ਤਕੀਆ' ਵਿਚ ਪ੍ਰਮਿੰਦਰਜੀਤ ਲਿਖਤ 'ਕਵਿਤਾ ਪਾਰਟੀ ਮੈਨੀਫੈਸਟੋ ਨਹੀਂ ਹੁੰਦੀ' ਅਤੇ ਸਵਰਾਜਬੀਰ ਲਿਖਤ 'ਕੋਈ ਕਰੇ ਅਸਾਂ ਨਾਲ ਬਾਤਾਂ ਨੀ' ਵਾਲੇ ਮਜ਼ਮੂਨ ਦੋਹਾਂ ਸੰਬੰਧਤ ਲੇਖਕਾਂ ਦੀ ਵਿਚਾਰਕ ਸੱਤਾ ਦੀ ਸੀਮਾ ਹਨ। ਸਵਰਾਜਬੀਰ ਦਾ ਆਖਣਾ ਹੈ ਕਿ "ਤਨ ਉਹ ਸੱਥ ਜਾਂ ਸਥਾਨ (ਤਕੀਆ) ਹੈ ਜਿੱਥੇ ਉਹ ਗੱਲਾਂ ਤੇ ਘਟਨਾਵਾਂ ਵਾਪਰਦੀਆਂ ਹਨ ਜਿਹਨਾਂ ਦੀਆਂ ਬਾਤਾਂ ਪ੍ਰਮਿੰਦਰਜੀਤ ਨੇ ਆਪਣੀ ਕਿਤਾਬ(ਤਨ ਤਕੀਆ) ਵਿਚ ਕੀਤੀਆਂ ਹਨ।"

ਪ੍ਰਮਿੰਦਰਜੀਤ ਸਾਧਾਰਨ ਗੱਲਾਂ ਨਹੀਂ ਕਰਦਾ। ਉਹ ਤਾਂ ਸਾਧਾਰਨ ਭਾਸ਼ਾ ਰਾਹੀਂ ਡੂੰਘੇ ਵਿਚਾਰਾਂ ਵਾਲੀ ਕਵਿਤਾ ਲਿਖਦਾ ਹੈ। ਕਵਿਤਾ ਲਿਖਦਿਆਂ ਲਿਖਦਿਆਂ ਉਹ ਸ਼ਬਦਾਂ ਦੇ ਸੁਹਜ ਦਾ ਹਮਸਫ਼ਰ ਬਣ ਜਾਂਦਾ ਹੈ। ਏਸੇ ਲਈ ਪ੍ਰਮਿੰਦਰਜੀਤ ਤੇ ਉਸਦੀ ਕਵਿਤਾ ਨੂੰ ਨਿਖੇੜਿਆ ਨਹੀਂ ਜਾ ਸਕਦਾ। ਪ੍ਰਮਿੰਦਰਜੀਤ ਦਾ ਸਵੈ ਤੇ ਉਸਦੀ ਕਵਿਤਾ ਦਾ ਸਵੈ ਅਟੁੱਟ ਰਿਸ਼ਤੇ ਵਿਚ ਬੱਝੇ ਹੋਏ ਹਨ। ਕਵੀ ਤੇ ਕਵਿਤਾ ਦੇ ਸਵੈ ਦੀ ਅਟੁੱਟ ਸਾਂਝ ਨਿਭਾਉਂਦਿਆਂ ਪ੍ਰਮਿੰਦਰਜੀਤ ਝਿਜਵਿਚਾਰ ਬਣਾਉਣ ਦੇ ਯੋਗ ਹੋ ਸਕਿਆ ਹੈ: "ਜੇ ਕਵੀ ਦਾ ਸਵੈ ਸੱਚਾ ਹੈ ਤਾਂ ਕਵਿਤਾ ਵੀ ਕਦੇ ਝੂਠੀ ਨਹੀਂ ਹੋ ਸਕਦੀ। ਦੰਭੀ ਤੇ ਝੂਠੀ ਸੋਚ ਕਵਿਤਾ ਦਾ ਸਵੈ ਵੀ ਗੰਧਲਾ ਕਰ ਦੇਂਦੀ ਹੈ। ਸੱਚੀ ਕਵਿਤਾ ਹਰ ਦੰਭ ਦਾ ਚੀਰਹਰਨ ਕਰਨ ਦੇ ਸਮਰੱਥ ਹੁੰਦੀ ਹੈ। ਕਵਿਤਾ ਕਿਸੇ ਦੀ ਇੱਛਾ ਜਾਂ ਸੋਚ ਅਨੁਸਾਰ ਉਸਦੇ ਹੱਕ ਜਾਂ ਵਿਰੋਧ ਵਿਚ ਨਹੀਂ ਭੁਗਤਦੀ, ਉਹ ਤਾਂ ਜ਼ਿੰਦਗੀ ਦੇ ਨਰੋਏ ਮੁਹਾਂਦਰੇ ਤਲਾਸ਼ ਕਰਨ ਲਈ ਯਤਨਸ਼ੀਲ ਰਹਿੰਦੀ ਹੈ।...ਕਵਿਤਾ ਕਿਸੇ ਪਾਰਟੀ ਵਿਸ਼ੇਸ਼ ਜਾਂ ਵਿਅਕਤੀ ਵਿਸ਼ੇਸ਼ ਦਾ ਸੀਮਤ ਹਿਤਾਂ ਲਈ ਘੜਿਆ ਮੈਨੀਫੈਸਟੋ ਵੀ ਨਹੀਂ ਹੁੰਦੀ। ਇਹ ਜ਼ਿੰਦਗੀ ਨਾਲ ਸੰਵਾਦ ਰਚਾਉਂਦੇ ਸੂਖਮ ਸਰੋਕਾਰਾਂ ਪ੍ਰਤੀ ਪ੍ਰਤੀਬੱਧਤਾ ਪ੍ਰਗਟਾਉਂਦੀ ਇਕ ਕੋਸ਼ਿਸ਼ ਹੁੰਦੀ ਹੈ-ਇਕ ਅਹਿਦ, ਇਕ ਅਕੀਦਾ।"

ਪ੍ਰਮਿੰਦਰਜੀਤ ਦੇ ਉਪਰੋਕਤ ਕਥਨ ਨੂੰ ਜਦੋਂ ਅਸੀਂ 'ਤਨ ਤਕੀਆ'ਕਾਵਿ-ਸੰਗ੍ਰਹਿ ਦੀ ਵਸਤੂ ਦੇ ਪ੍ਰਸੰਗ ਵਿਚ ਵੇਖਦੇ ਹਾਂ ਤਾਂ ਸੁਤੇ ਸਿੱਧ ਹੀ 'ਤਨ ਤਕੀਆ' ਕਾਵਿ-ਸ਼ਾਸਤਰੀ ਪ੍ਰਤੀਮਾਨਾਂ ਤੇ ਸਮਾਜ-ਸ਼ਾਸਤਰੀ ਸਰੋਕਾਰਾਂ ਦਾ ਜੋੜ ਜਾਪਦੀ ਹੈ। ਕਿਉਂਕਿ ਇਸ ਸੰਗ੍ਰਹਿ ਦੀਆਂ ਕਈ ਕਵਿਤਾਵਾਂ ਕਵਿਤਾ ਦੇ ਨਿਯਮਾਂ ਦਾ ਕਾਵਿਕ ਫੈਲਾਉ ਹਨ ਅਤੇ ਕਈ ਸਮਾਜ-ਸ਼ਾਸਤਰੀ ਸਰੋਕਾਰਾਂ ਦਾ।

'ਸਰੋਕਾਰ', 'ਇਕ ਦੂਜੇ ਦੇ ਪੂਰਕ', 'ਲਿਖਾਂ ਅਜਿਹੀ ਮੈਂ ਇਕ ਕਵਿਤਾ', 'ਅਸਿਰਜਣ', 'ਕਵਿਤਾ ਨਹੀਂ ਜਾਂਦੀ ਕਿਤੇ', 'ਸ਼ਬਦ ਸੁਰ' ਇਤਿਆਦਿ ਕਵਿਤਾਵਾਂ ਕਾਵਿ-ਸ਼ਾਸਤਰੀ ਸਰੂਪ ਦੀਆਂ ਧਾਰਨੀ ਹਨ ਜਿਹਨਾਂ ਵਿਚ ਪ੍ਰਮਿੰਦਰਜੀਤ ਨੇ ਤਸਦੀਕ ਕੀਤਾ ਹੈ ਕਿ ਕਵਿਤਾ ਤਾਂ ਲੈਅ-ਵਿਹੂਣੀ ਜ਼ਿੰਦਗੀ ਨੂੰ ਲੈਅ ਵਿਚ ਪੇਸ਼ ਕਰਨ ਵਾਲਾ ਇਕ ਸੂਖਮ ਕਾਰਜ ਹੈ। 'ਕਵੀਆਂ ਨੂੰ ਅਰਜੋਈ' ਨਾਂ ਦੀ ਕਵਿਤਾ ਵਿਚ ਕਵਿਤਾ ਦੇ ਏਸੇ ਕਾਰਜ ਦੀ ਪਛਾਣ ਦਿੰਦਿਆਂ ਪ੍ਰਮਿੰਦਰਜੀਤ ਆਪਣੇ ਸਮੇਤ ਆਪਣੇ ਸਮਕਾਲੀ ਕਵੀਆਂ ਅੱਗੇ ਇਹ ਵਿਚਾਰ ਪ੍ਰਸਤੁਤ ਕਰਦਾ ਹੈ:

*ਕਵਿਤਾ ਨੂੰ ਆਪਾਂ ਸਾਰੇ ਕਵਿਤਾ ਹੀ ਰਹਿਣ ਦੇਈਏ*
*ਸਿਰੋਂ ਨੰਗੀ ਕਵਿਤਾ, ਕਵਿਤਾ ਨਹੀਂ ਕੁਝ ਹੋਰ ਹੀ ਏ ਅਖਵਾਉਂਦੀ*
*ਸ਼ਬਦਾਂ ਦੀ ਬਾਜ਼ੀਗਰੀ ਨੂੰ, ਜੇ ਅਸੀਂ ਕਵਿਤਾ ਹੀ ਕਹਿੰਦੇ ਰਹੇ*
*ਤੇ ਮਦਾਰੀਆਂ ਵਾਂਗ ਜੇ ਉਸ ਨੂੰ ਇੰਜ ਹੀ ਨਚਾਉਂਦੇ ਰਹੇ*
*ਤਾਂ ਕਵਿਤਾ ਇਕ ਦਿਨ ਤੁਹਾਨੂੰ ਦੇ ਸਕਦੀ ਏ ਬੇਦਾਵਾ*
*ਨਹੀਂ ਮੰਨੇਗੀ ਉਹ ਤੁਹਾਨੂੰ ਆਪਣਾ ਕਵੀ,ਆਪਣਾ ਸਿਰਜਕ*
*ਇਸ ਤੋਂ ਪਹਿਲਾਂ ਕਿ ਇਹ ਸਭ ਕੁਝ ਵਾਪਰ ਜਾਏ*
*ਕਵਿਤਾ ਨੂੰ ਕਵਿਤਾ ਹੀ ਰਹਿਣ ਦੇਈਏ*



ਉਪਰੋਕਤ ਕਾਵਿ-ਸਤਰਾਂ ਵਿਚ ਕਾਰਜਸ਼ੀਲ ਵਿਚਾਰ ਅੱਜੋਕੇ ਸਿਰਜਣਾਤਮਕ ਪੰਜਾਬੀ ਸਾਹਿਤ ਵਿਚ ਪ੍ਰਦੂਸ਼ਣ ਦਾ ਸਮੱਸਿਆਕਾਰ ਹੀ ਹਨ। ਇਹਨਾਂ ਕਾਵਿ-ਸਤਰਾਂ ਵਿਚ ਕੱਚ ਘਰੜ ਕਵੀਆਂ ਨੂੰ ਅਰਜ਼ੋਈ ਕਰਨ ਦੇ ਨਾਲ ਨਾਲ ਤਾੜਨਾ ਵੀ ਕੀਤੀ ਗਈ ਹੈ ਕਿ ਉਹ ਕਵਿਤਾ ਲਿਖਣ ਤੋਂ ਪਹਿਲਾਂ ਸ਼ਬਦ ਦੀ ਅਰਾਧਨਾ ਕਰਨ ਅਤੇ ਆਪਣੀ ਸੁਰਤ ਨੂੰ ਵੀ ਥਾਂ ਸਿਰ ਟਿਕਾਉਣ। ਕਵਿਤਾ ਨੂੰ ਹੱਟੀ ਤੇ ਭੱਠੀ ਦੀ ਵਸਤੂ ਨਾ ਬਣਾਉਣ ਅਤੇ ਨਾ ਹੀ ਇਸਨੂੰ ਆਪਣੀਆਂ ਸਫਲਤਾਵਾਂ ਦੀ ਰਾਹਦਾਰੀ ਹੀ ਬਣਨ ਦੇਣ। ਕਵਿਤਾ ਨੂੰ ਦੇਹ ਦੀਆਂ ਤੈਹਾਂ 'ਚ ਨਾ ਉਤਾਰਨ। ਕਵਿਤਾ ਸਿਰਜਣ ਤੋਂ ਪਹਿਲਾਂ ਆਪਣੇ ਅੰਦਰ ਸਿਰਜਣਾ ਦਾ ਸੇਕ ਪੈਦਾ ਕਰਨ। ਹਰ ਕਵੀ ਆਪਣੇ ਵਰਗੀ ਕਵਿਤਾ ਲਿਖੇ। ਇਕ ਕਵੀ ਨੂੰ ਕਵਿਤਾ ਦਾ ਇਹ ਮੁੱਢਲਾ ਸਬਕ ਯਾਦ ਰੱਖਣਾ ਚਾਹੀਦਾ ਹੈ: *"ਲੈਅ ਬਿਨ/ ਸ਼ਬਦ ਸੁਰ ਨਾ ਜਾਂਦੇ ਸਾਧੇ/ਤੇ ਨਾ ਅੰਤਰ ਵੇਦਨ ਬਿਨ ਹੀ/ਤ੍ਰੈਕਾਲ ਹੀ ਜਾਣ ਅਰਾਧੇ।"*

ਪ੍ਰਮਿੰਦਰਜੀਤ ਤ੍ਰੈਕਾਲ ਨੂੰ ਅਰਾਧਣ ਦਾ ਕੇਵਲ ਸਬਕ ਹੀ ਨਹੀਂ ਦਿੰਦਾ ਬਲਕਿ ਇਸਨੂੰ ਅਰਾਧਣ ਦੇ ਢੰਗ-ਤਰੀਕੇ ਵੀ ਸੁਝਾਉਂਦਾ ਹੈ:

*ਕਵਿਤਾ ਲਿਖਾਂ-ਲੋਰੀ ਜਿਹੀ*
*ਬਿਰਧ ਹੱਥਾਂ ਦੀ ਡੰਗੋਰੀ ਜਿਹੀ*
*ਬੱਚੇ ਨੂੰ ਸਕੂਲੋਂ ਮਿਲੇ/ਪਹਿਲੇ ਸਬਕ ਜਿਹੀ*
*ਧੀਰਜ ਭਰੋਸੇ ਸਿਦਕ ਜਿਹੀ*
*ਰਾਹੀਆਂ ਦੀ ਪਿਆਸ ਲਈ ਪਾਣੀ ਜਿਹੀ*
*ਜ਼ਿੰਦਗੀ ਨੂੰ ਜੀਣ ਦੇ ਚਾਵਾਂ ਦੇ ਹਾਣੀ ਜਿਹੀ*

ਉਪਰੋਕਤ ਸਤਰਾਂ ਵਿਚਲੇ ਲੋਰੀ, ਡੰਗੋਰੀ, ਸਬਕ, ਸਿਦਕ, ਚਾਅ ਦੇ ਸੰਕਲਪਕ ਘੇਰੇ ਪ੍ਰਮਿੰਦਰਜੀਤ ਦੀ ਸਮੁੱਚੀ ਕਵਿਤਾ ਵਿਚ ਫੈਲਦੇ ਹੋਏ ਕਾਵਿ-ਧੁਨੀ ਦਾ ਰੂਪ ਧਾਰ ਜਾਂਦੇ ਹਨ।

ਇਸ ਕਾਵਿ-ਧੁਨੀ ਦੀ ਟੁਣਕਾਰ ਪਤਾ ਦੇਂਦੀ ਏ ਕਿ ਪ੍ਰਮਿੰਦਰਜੀਤ ਨੇ ਅੱਜੋਕੇ ਪਦਾਰਥਵਾਦੀ ਤੇ ਇਸ਼ਤਿਹਾਰਵਾਦੀ ਦੌਰ ਵਿਚ ਪਦਾਰਥਾਂ ਦੀ ਵਧਦੀ ਕੀਮਤ ਤੇ ਰਿਸ਼ਤਿਆਂ ਦੀ ਘਟਦੀ ਕਦਰ ਨੂੰ ਆਪਣੀ ਖਿਆਲ ਉਡਾਰੀ ਨਾਲ ਤੋਲਿਆ ਹੈ। ਤੇ ਤੋਲ ਕੇ ਇਹ ਵਿਚਾਰ ਦਿੱਤਾ ਹੈ ਕਿ ਚੀਜ਼ਾਂ ਦਾ ਮੁੱਲ ਘਟਾ ਕੇ ਵੇਚਣ ਦੀ ਪ੍ਰਕਿਰਿਆ ਦਾ ਨਾਂ ਸੇਲ ਹੈ। ਤੇ ਥਾਂ ਥਾਂ 'ਤੇ ਲੱਗੇ ਸੇਲ-ਬੈਨਰਾਂ ਤੋਂ ਵੰਨ-ਸੁਵੰਨੀਆਂ ਚੀਜ਼ਾਂ ਦੀ ਸੇਲ ਦਾ ਤਾਂ ਪਤਾ ਲੱਗ ਜਾਂਦਾ ਹੈ ਪਰ ਮਨੁੱਖ, ਮੁਹੱਬਤ, ਰਿਸ਼ਤੇ ਤੇ ਆਬਰੂ ਦੀ ਘਟ ਰਹੀ ਕੀਮਤ ਤੇ ਵਿਕਰੀ ਦਾ ਬੈਨਰ ਕਿਤੇ ਨਹੀਂ ਲੱਗਾ ਮਿਲਦਾ, ਜਦਕਿ ਇਹਨਾਂ ਦੀ ਪਦਾਰਥਾਂ ਦੇ ਮੁਕਾਬਲੇ ਜ਼ਿਆਦਾ ਘਟਦੀ ਕੀਮਤ ਤੇ ਜ਼ਿਆਦਾ ਵਿਕਰੀ, ਬਿਨਾਂ ਸੇਲ-ਬੈਨਰਾਂ ਤੋਂ ਹੀ ਹੋ ਰਹੀ ਹੈ। ਕਿਉਂਜੁ ਗਿਰਝਾਂ ਰੂਪੀ ਮੌਕਾਪ੍ਰਸਤ, ਚਾਪਲੂਸ, ਸਵਾਰਥੀ, ਬੇਈਮਾਨ ਤੇ ਮੱਕਾਰ ਲੋਕ ਜਨ ਸਾਧਾਰਨ ਦਾ ਮਾਸ ਨੋਚ ਨੋਚ ਕੇ ਖਾਣ ਦੇ ਨਾਲ ਨਾਲ ਉਹਨਾਂ ਦਾ ਲਹੂ ਵੀ ਪੀਈ ਜਾਂਦੇ ਹਨ। ਏਸੇ ਲਈ ਤਾਂ ਪ੍ਰਮਿੰਦਰਜੀਤ ਦੀ ਕਵਿਤਾ ਜਨ ਸਾਧਾਰਨ ਦੀ ਫ਼ਿਕਰਮੰਦੀ ਨੂੰ ਪਰਨਾਈ ਹੋਈ ਹੈ। ਜਨ ਸਾਧਾਰਨ ਖਪਤਵਾਦ, ਅੱਤਵਾਦ, ਦੇਹਵਾਦ, ਬੇਰੁਜ਼ਗਾਰੀ, ਮਹਿੰਗਾਈ, ਮੌਕਾਪ੍ਰਸਤੀ ਜਿਹੇ ਘਾਤਕ ਸਮਿਆਂ 'ਚੋਂ ਗੁਜ਼ਰ ਰਿਹਾ ਹੈ ਤੇ ਉਸਦਾ ਬਚਾਉ ਬਾਹਰਮੁਖੀ ਅਤੇ ਅੰਤਰਮੁਖੀ ਸੰਘਰਸ਼ਾਂ ਨਾਲ ਹੀ ਹੋ ਸਕਦਾ ਹੈ। ਏਸੇ ਲਈ ਪ੍ਰਮਿੰਦਰਜੀਤ ਦੀ ਕਵਿਤਾ ਵਿਚ ਜਿੱਥੇ ਘਰਾਂ ਤੇ ਰਿਸ਼ਤਿਆਂ ਦੀ ਅਹਿਮੀਅਤ ਉੱਤੇ ਜ਼ੋਰ ਦਿੱਤਾ ਗਿਆ ਹੈ ਉੱਥੇ ਸਥਾਪਤ ਰਾਜ-ਪ੍ਰਬੰਧ ਦੀਆਂ ਕਾਲੀਆਂ ਕਰਤੂਤਾਂ ਤੋਂ ਜਨ ਸਾਧਾਰਨ ਨੂੰ ਚੇਤੰਨ ਵੀ ਕੀਤਾ ਗਿਆ ਹੈ। ਪ੍ਰਮਿੰਦਰਜੀਤ ਦਾ ਕਾਵਿ ਪਾਤਰ ਅਮਾਨਵੀਕ੍ਰਿਤ ਹੋ ਰਹੇ ਰਾਜਤੰਤਰ ਬਾਰੇ ਫ਼ਿਕਰਮੰਦ ਹੈ। ਉਸਦੀ ਫ਼ਿਕਰਮੰਦੀ ਹੇਠ ਲਿਖੀਆਂ ਕਾਵਿ-ਸਤਰਾਂ ਵਿਚ ਝਲਕਦੀ ਹੈ:

*ਨਹੀਂ ਬੇਫ਼ਿਕਰ ਮੈਂ/ਦਿਨ ਬਦਿਨ ਅਮਾਨਵੀ ਹੋ ਰਹੇ ਰਾਜਤੰਤਰ ਬਾਰੇ*
*ਮੈਨੂੰ ਪਤਾ ਏ/ਖੇਤਾਂ'ਚ ਫ਼ਸਲਾਂ ਦੀ ਥਾਂ/ਲਾਸ਼ਾਂ ਦੀ ਖੇਤੀ ਕੌਣ ਕਰਦਾ ਏ*
*ਦੰਗੇ ਤੇ ਕਤਲੇਆਮ ਦੇ ਹੁਕਮ ਕੌਣ ਦੇਂਦਾ ਏ*

*ਕਿਵੇਂ ਕੋਈ ਗਲੀ ਮੁਹੱਲਾ ਬਸਤੀ ਅਚਾਨਕ/ਬਣ ਜਾਂਦੀ ਏ ਮੁਲਕ ਦੋਖੀ*
*ਆਪਣੇ ਘਰਾਂ'ਚ ਰਹਿ ਕੇ ਵੀ/ਸ਼ਰਨਾਰਥੀ ਕਿਵੇਂ ਹੋਈਦਾ ਏ*

ਪ੍ਰਮਿੰਦਰਜੀਤ ਸੱਤਾਧਾਰੀ ਪ੍ਰੇਤ ਨਾਗਾਂ ਦੇ ਗਲ਼ਾਂ ਨੂੰ ਆਪਣੀ ਕਵਿਤਾ ਦੇ ਸੁਹਜਮੁਖੀ ਨਾਗਵਲ਼ ਦੀ ਗੰਢ ਮਾਰਦਾ ਹੋਇਆ ਜਨ ਸਾਧਾਰਨ ਦੀ ਜ਼ਿੰਦਗੀ ਨੂੰ ਕਾਵਿ- ਅਲਖ਼ ਦੇ ਤੌਰ ਉੱਤੇ ਪੇਸ਼ ਕਰਦਾ ਹੈ। ਇਸ ਪ੍ਰਸੰਗ ਦੀਆਂ ਕਾਵਿ ਸਤਰਾਂ ਹਨ:

*ਮੈਂ ਹੀ ਸਾਂ/ ਜ਼ਿੰਦਗੀ ਦੀਆਂ ਸਰਦਲਾਂ ਤੇ ਅਲਖ਼ ਜਗਾਉਂਦਾ*
*ਰਮਤਾ ਜੋਗੀ ਕੋਈ*
*ਬੇਸ਼ਕ ਨਹੀਂ ਸੀ/ ਮੇਰੇ ਜੋਗ ਦੀ/ਕੋਈ ਪਰਿਭਾਸ਼ਾ,ਨੁਹਾਰ*
*ਮੇਰਾ ਤਨ ਤਕੀਆ/ ਮੈਂ ਧੁਖਦੀ ਧੂਣੀ/ਆਪ ਹੀ ਅਹੂਤੀ ਆਪਣੀ*
*ਮੇਰੇ ਅੰਦਰ/ ਅਣਗਿਣਤ ਨਿੱਕੇ ਨਿੱਕੇ ਪਿਰਾਮਿਡ*
*ਸੋਚੇ ਅਣ-ਸੋਚੇ ਦੇ ਸ਼ਿਲਾਲੇਖ*
*ਮੇਰਾ ਆਪਾ ਜਿਵੇਂ/ ਕੁਦਰਤ ਦੀ ਪਾਠਸ਼ਾਲਾ*
*ਬੀਤੇ ਅਣਬੀਤੇ ਦੀ ਨਿਸ਼ਾਨਦੇਹੀ*
*ਧੌਲਰ, ਸਤੰਬ, ਬਾਰਾਂਦਰੀਆਂ, ਹੁਜਰੇ ਹਰਮ/ ਆਰਤੀ ਅਜ਼ਾਨ ਅਰਦਾਸ*
*ਮੇਰੇ ਸਾਹਾਂ'ਚ ਲੋਕ ਗੀਤਾਂ ਦੀ ਤਪਸ਼/ ਸ਼ਬਦ ਦਾ ਬ੍ਰਹਿਮੰਡ*
*ਸ਼ਾਂਤ, ਅਬੋਲ,ਅਹਿਲ ਸ਼ੂਨ ਅਵਸਥਾ*
*ਆਦਿ-ਕਾਲੀ ਵਰਤਮਾਨ ਮੈਂ/ ਵਰਤਮਾਨ ਦਾ ਮੈਂ ਅਤੀਤ*
*ਸਮਿਆਂ ਦਾ ਅਨਹਦ/ ਮੈਂ ਅਹਨਦ ਦੀ ਗਾਥਾ*

ਪ੍ਰਮਿੰਦਰਜੀਤ ਦੀ ਕਾਵਿ-ਮੈਂ ਨੇ ਬੰਦੇ ਦੀ ਦੇਹ ਨੂੰ ਤ੍ਰੈਕਾਲ-ਦਰਸ਼ੀ ਸਿੱਧ ਕੀਤਾ ਹੈ। ਬੰਦੇ ਨੂੰ ਸਮੇਂ ਨਾਲੋਂ ਵੱਡਾ ਮੰਨਿਆ ਹੈ। ਕਿਉਂਕਿ ਬੰਦਾ ਆਪਣੀ ਦੇਹ ਰਾਹੀਂ ਆਪਣੇ ਭੂਤ ਦੀਆਂ ਨਿੰਦਣਯੋਗ ਗੱਲਾਂ ਨੂੰ ਨਿੰਦ ਕੇ ਤੇ ਮੰਨਣਯੋਗ ਗੱਲਾਂ ਨੂੰ ਮੰਨ ਕੇ ਆਪਣੀ ਪਰੰਪਰਾ ਨੂੰ ਅਗਾਂਹ ਤੋਰੀ ਰੱਖ ਸਕਦਾ ਹੈ,ਵਰਤਮਾਨ ਛਿਣਾਂ 'ਚ ਘਟਦੇ ਅਮਾਨਵੀ ਕਾਰਨਾਮਿਆਂ ਦਾ ਮੂੰਹ ਤੋੜ ਸਕਦਾ ਹੈ ਅਤੇ ਸੁਹਣੇਰੇ ਭਵਿੱਖ ਦੇ ਸੁਪਨੇ ਉਣ ਸਕਦਾ ਹੈ।ਤੇ ਪ੍ਰਮਿੰਦਰਜੀਤ ਦਾ ਕਾਵਿ-ਪਾਤਰ ਇਹ ਸੱਭੋ ਕੁਝ ਕਰਦਾ ਹੈ। ਕਵਿਤਾ ਦੇ ਇਸ ਪਾਤਰ ਨੇ ਘਰ ਤੇ ਰਿਸ਼ਤਿਆਂ ਨਾਲ ਜੁੜਨ ਦੀ ਚੇਤਨਾ ਆਪਣੀ ਪਰੰਪਰਾ ਵਿਚੋਂ ਗ੍ਰਹਿਣ ਕੀਤੀ ਹੈ ਤਾਂ ਕਿ ਉਸਦਾ ਵਰਤਮਾਨ ਸੁਧਰ ਸਕੇ ਅਤੇ ਵਰਤਮਾਨ ਨੂੰ ਹੋਰ ਸੁਆਰਨ ਲਈ ਚੰਗੇਰੇ ਭਵਿੱਖਾਰਥੀ ਸੁਪਨਿਆਂ ਦੀ ਸਿਰਜਣਾ ਵੀ ਕੀਤੀ ਹੈ।ਘਰ, ਰਿਸ਼ਤੇ ਤੇ ਸੁਪਨੇ ਪ੍ਰਮਿੰਦਰਜੀਤ ਦੀ ਕਵਿਤਾ ਦੀ ਕਾਵਿਕ-ਸ਼ਕਤੀ ਹਨ ਤੇ ਏਸੇ ਸ਼ਕਤੀ ਸਹਾਰੇ ਉਸਨੇ ਆਪਣੇ ਆਲੇ-ਦੁਆਲੇ ਨੂੰ ਮਿਣ-ਮਾਪ ਕੇ ਤੇ ਖੋਜ-ਖੁਰਚ ਕੇ ਸਾਕਾਰ ਕਰਦਿਆਂ ਇਹ ਸਿੱਟੇ ਕੱਢੇ ਹਨ ਕਿ ਬੰਦੇ ਨੂੰ ਆਪਣੀ ਸਮਰੱਥਾ ਅਨੁਸਾਰ ਹੀ ਸੁਪਨੇ ਸਿਰਜਣੇ ਚਾਹੀਦੇ ਹਨ ਤਾਂ ਹੀ ਉਹਨਾਂ ਦੀ ਪੂਰਤੀ ਹੋ ਸਕਦੀ ਹੈ, ਅਹਿਸਾਸ ਮੁਕਤ ਜੀਵਨ ਅਜਿਹੇ ਬੰਜਰ ਸਮਾਨ ਹੈ ਜਿਸ ਵਿਚ ਸੁਪਨਿਆਂ ਦਾ ਬਾਗ਼ ਹਰਾ ਹੋਣ ਦੀ ਕਾਮਨਾ ਨਹੀਂ ਕੀਤੀ ਜਾ ਸਕਦੀ, ਕੋਈ ਵੀ ਰਿਸ਼ਤਾ ਖਰਾ ਜਾਂ ਖੋਟਾ ਨਹੀਂ ਹੁੰਦਾ ਬਲਕਿ ਰਿਸ਼ਤੇ ਨਿਭਾਉਣ ਲਈ ਵਰਤੀ ਤਰਕੀਬ ਦਾ ਸਹੀ ਜਾਂ ਗ਼ਲਤ ਹੋਣਾ ਇਹਨਾਂ ਦੇ ਖਰੇ ਜਾਂ ਖੋਟੇ ਹੋਣ ਦਾ ਪ੍ਰਮਾਣ ਬਣ ਜਾਂਦਾ ਹੈ, ਬੰਦੇ ਨੂੰ 'ਮੈਂ' ਦਾ ਮਖੌਟਾ ਲਾਹ ਕੇ ਆਪਣੇ 'ਸਵੈ' ਨੂੰ ਬੰਜਰ ਬਣਨੋਂ ਰੋਕਣਾ ਚਾਹੀਦਾ ਹੈ, ਬੰਦੇ ਦੀਆਂ ਆਦਤਾਂ ਹੀ ਉਸਦੇ ਜੀਵਨ ਦੀ ਉਸਾਰੀ ਕਰਦੀਆਂ ਹਨ, ਵਸਤਾਂ ਨੂੰ ਵਰਤਣਾ ਹੀ ਭੋਗ-ਵਿਲਾਸ ਨਹੀਂ ਅਖਵਾਉਂਦਾ ਬਲਕਿ ਉਹਨਾਂ ਪ੍ਰਤੀ ਸੋਚਣੀ ਤੇ ਤੱਕਣੀ ਵੀ ਭੋਗ-ਵਿਲਾਸ ਦੀ ਪ੍ਰਕਿਰਿਆ 'ਚ ਸ਼ਾਮਲ ਹੈ, ਦੇਹ ਤੋਂ ਪਾਰ ਜਾਣ ਦੇ ਅਹਿਸਾਸ ਦਾ ਨਾਂ ਮੁਹੱਬਤ ਹੈ...ਇਤਿਆਦਿ।

ਪ੍ਰਮਿੰਦਰਜੀਤ ਨੇ ਸ਼ਬਦਾਂ ਰਾਹੀਂ ਅਰਥਾਂ ਦੀ ਅਜਿਹੀ ਊਰਜਾ ਪੈਦਾ ਕੀਤੀ ਹੈ ਜੋ ਬੰਦੇ ਨੂੰ ਬੰਦਾ ਬਣਾਉਣ ਦੀ ਸਿੱਖਿਆ ਬਣਦੀ ਹੋਈ ਰੱਬ ਬਣੇ ਬੰਦੇ ਤੇ ਵਿਵਸਥਾ ਲਈ ਫਿਟਕਾਰ ਵੀ ਬਣ ਜਾਂਦੀ ਹੈ। ਮਨੁੱਖੀ ਕਾਇਆ ਦੀ ਸਿਰਜਣਾਤਮਕ ਸਮਰੱਥਾ ਦੀ ਥਾਹ ਪਾਉਂਦੀ 'ਤਨ ਤਕੀਆ'



ਕਾਵਿ-ਕਿਤਾਬ "ਪੁਸਤਕ ਸਗਲੀ ਕੁਦਰਤ" ਦਾ ਸੰਦੇਸ਼ ਵੀ ਦੇਂਦੀ ਹੈ ਤੇ ਮਨੁੱਖੀ ਰਿਸ਼ਤਿਆਂ ਨੂੰ ਬੰਨ੍ਹਣ ਵਾਲੇ ਬੇਨਾਮ ਸਦੀਵੀ ਰਿਸ਼ਤਿਆਂ ਦੀ ਬਾਤ ਵੀ ਪਾਉਂਦੀ ਹੈ।

ਪ੍ਰਮਿੰਦਰਜੀਤ ਦੀ ਕਵਿਤਾ ਖਰੇ ਆਮ ਤੇ ਖਾਸ ਵਿਚਾਰਾਂ ਨੂੰ ਆਪਣੀ ਰੂਹ ਬਣਾਉਂਦੀ ਹੈ ਜਿਵੇਂ: ਅਸੀਂ ਕੀ ਹਾਂ ਜ਼ਿੰਦਗੀ ਨੂੰ ਦੇਣ ਜੋਗੇ? ਜ਼ਿੰਦਗੀ ਦੇ ਹਾਣ ਦਾ ਬੜਾ ਕੁਝ ਲਾ-ਪਤਾ ਹੋਇਆ/ ਕਰਨੀ ਪੈਣੀ ਏ ਸਾਨੂੰ ਇਸ ਲਾ-ਪਤਾ ਦੀ ਤਲਾਸ਼, ਅਸੀਂ ਆਪਣੇ ਅੰਦਰ ਖ਼ੌਰੇ ਕਿੰਨੇ ਕੁ ਟੁੱਟੇ ਪੁਲਾਂ ਦਾ ਇਤਿਹਾਸ ਲਿਖੀ ਬੈਠੇ ਹਾਂ; ਹੌਲੀ ਹੌਲੀ ਬੜਾ ਕੁਝ ਬਣਦਾ, ਸੰਵਰਦਾ, ਤਿੜਕਦਾ, ਵਿਗਸਦਾ ਤੇ ਫੈਲਦਾ ਰਹਿੰਦਾ ਹੈ, ਬੀਤਿਆ ਕੱਲ੍ਹ ਵੀ ਬੀਤ ਰਹੇ 'ਚੋਂ ਗੁਜ਼ਰਦਾ ਹੈ, ਕੁਦਰਤ ਤਾਂ ਸਦਾ ਸਦੀਵੀ ਜਾਗੇ, ਬੰਦਾ ਕੁਦਰਤ ਦੇ ਉਹਲੇ ਦੀ ਕਾਇਆ, ਮਨ ਦਾ ਪੈਂਡਾ ਬਹੁਤ ਲੰਮੇਰਾ ਤਨ ਦਾ ਪੈਂਡਾ ਥੋੜ੍ਹਾ, ਮੋਹ ਮੁਹੱਬਤ ਸਫ਼ਰ ਸੁਹਾਣੇ ਮਿਲਦੇ ਕਦੇ ਕਦਾਈਂ, ਅਪਣੇ ਅਪਣੇ ਦੁਸ਼ਮਣ ਤੋਂ ਅਣਜਾਣ ਅਸੀਂ ਹਾਂ, ਅਰਥਹੀਣਤਾ 'ਚੋਂ ਵੀ ਲੱਭ ਲਏ ਕਈ ਅਰਥ ਨਵੇਂ ਨਵੇਰੇ, ਹੰਕਾਰੀਆਂ ਸੋਚਾਂ ਦੇ ਚਾਬਕ ਉਹਦੇ ਸਵੈਮਾਣ ਨੂੰ ਕੋਂਹਦੇ ਰਹੇ, ਆਪਣੀ ਚੁੱਪ ਨੂੰ ਸੁਣਿਓ, ਆ ਕਿ ਆਪਾਂ ਇਕ ਦੂਜੇ ਨੂੰ ਆਪਣੇ 'ਹੋਣ' ਦਾ ਸਬੂਤ ਦੇਈਏ, ਜਦ ਜਜ਼ਬੇ ਦੀ ਘਟੇ ਊਰਜਾ ਤਾਂ ਕਾਇਆ ਜਾਏ ਸਲ੍ਹਾਭੀ, ਸੁਪਨੇ ਸੁੱਚੀ ਤੇਹ ਦੇ ਪਾਣੀ ਐਵੇਂ ਜਾਣ ਨਾ ਪੀਤੇ, ਸੁੱਚੇ ਸੁਪਨੇ ਦਾ ਨਿੱਘ ਲੈ ਕੇ ਕਾਇਆ ਸੁੱਚੀ ਕਰੀਏ, ਕੱਜਣ ਦੀ ਸਭਿਅਤਾ ਮਨ ਦੀ ਨਹੀਂ-ਤਨ ਦੀ ਹੈ, ਸਿਰ 'ਤੇ ਇਲਜ਼ਾਮ ਲੈ ਕੇ ਫਿਰਦੀਆਂ ਰੂਹਾਂ, ਕੁਝ ਵੀ ਤੁਹਾਡੀ ਇੱਛਾ ਵਰਗਾ ਨਹੀਂ ਹੋਵੇਗਾ, ਹੱਥ ਖ਼ੰਜਰ ਤਾਂ ਮਨ ਤਲਵਾਰਾਂ ਵੀ ਹੁੰਦੇ ਨੇ, ਦੋਸ਼ ਮੁਕਤ ਹੋਣ ਲਈ ਇਕ ਉਮਰ ਕਾਫ਼ੀ ਨਹੀਂ ਹੁੰਦੀ, ਰੋਂਦੀ ਹੋਈ ਅੱਖ ਵੀ ਸੁਪਨੇ ਤੋਂ ਮੁਨਕਰ ਨਹੀਂ ਹੁੰਦੀ, ਮਨ ਤਾਂ ਤਰਲ ਬਣ ਕੇ ਵਿਰਲਾਂ ਵਿਚੋਂ ਵਹਿ ਜਾਂਦਾ ਹੈ, ਚੁੱਪ ਦਾ ਅਹਿਸਾਸ ਵੀ ਤਾਂ ਬੋਲਦਾ ਹੈ, ਖ਼ੂਬਸੂਰਤ ਪਲ ਬੜੇ ਨਿਰਮੋਹੀ ਹੁੰਦੇ ਨੇ, ਖੰਡਿਤ ਹੋਂਦ ਦੀਦ ਦੇ ਕਾਬਿਲ ਨਹੀਂ ਹੁੰਦੀ, ਰਿਸ਼ਤੇ ਵਣਜ ਵਿਚ ਤਬਦੀਲ ਹੋਏ ਤੇ ਦੋਸਤੀਆਂ ਨੇ ਦੰਭ ਦੇ ਵੇਸ ਪਾ ਲਏ, ਰਿਸ਼ਤਿਆਂ ਦੇ ਵਸਤਾਂ 'ਚ ਢਲ ਜਾਣ ਦਾ ਪਤਾ ਹੀ ਨਹੀਂ ਲੱਗਦਾ, ਧੀ ਦੇ ਨਾਲ ਜੰਮਦੇ ਕਈ ਰਿਸ਼ਤੇ, ਕੁੱਖ ਦੇ ਸੇਕ ਨੂੰ ਆਕਾਰ ਦੇਣਾ ਮਾਂ ਕਹਾਉਣਾ, ਬਚਪਨ ਨੂੰ ਰਿਸ਼ਤਿਆਂ ਦੀ ਪਗਡੰਡੀ 'ਤੇ ਤੁਰਨਾ ਨਹੀਂ ਆਉਂਦਾ, ਬਾਪ ਦੀ ਹਉਮੈ ਤੇ ਮਾਂ ਦੇ ਹੰਕਾਰੇ ਸਵੈਮਾਣ ਦੀ ਬਲੀ ਚੜ੍ਹ ਜਾਂਦਾ ਏ ਬਚਪਨ, ਸੰਗੀਨ ਦੀ ਨੋਕ ਥੱਲੇ ਵੀ ਮਾਂ ਦੀ ਲੋਰੀ ਘਾਇਲ ਨਹੀਂ ਹੁੰਦੀ, ਪੁੱਤ ਬੀਤੀ ਹੋਈ ਨਹੀਂ ਆਉਣ ਵਾਲੀ ਉਮਰ ਹੁੰਦੇ ਨੇ, ਮੈਂ ਅਪਾਹਿਜ ਰਿਸ਼ਤਿਆਂ ਦੀ ਕਹਾਣੀ ਦਾ ਨਾਇਕ ਨਹੀਂ, ਥੁੜਾਂ 'ਚ ਘਿਰਿਆ ਮੈਂ ਵੀ ਤਾਂ ਬਾਦਸ਼ਾਹੀ ਭੋਗਦਾ ਹਾਂ, ਮੇਰੇ'ਚੋਂ ਮੈਂ ਨਹੀਂ ਦਿਸਦਾ, ਹਰ ਸ਼ੈਅ ਸਥਿਤੀ ਨੂੰ ਮਾਪਣ ਲਈ ਮੇਰਾ ਆਪਣਾ ਹੀ ਹੁੰਦਾ ਏ ਇੰਚੀ ਟੇਪ ...।

ਇਕ ਆਮ ਵਿਅਕਤੀ ਲਈ ਜ਼ਿੰਦਗੀ ਦੀ ਥਾਹ ਪਾਉਣਾ ਮੁਸ਼ਕਲ ਹੈ, ਪਰ ਪ੍ਰਮਿੰਦਰਜੀਤ ਦੀ ਸ਼ਾਇਰੀ ਰਾਹੀਂ ਉਹ ਸੌਖਿਆਂ ਹੀ ਪਾ ਸਕਦਾ ਹੈ। ਕਿਉਂਜੁ, ਜ਼ਿੰਦਗੀ ਦੀਆਂ ਤਲਖ ਹਕੀਕਤਾਂ ਸੰਗ ਜੂਝਦੀ ਹੋਈ ਪ੍ਰਮਿੰਦਰਜੀਤ ਦੀ ਸ਼ਾਇਰੀ ਜ਼ਿੰਦਗੀ ਦੇ ਹੀ ਨਿਰੰਤਰ ਵਹਿਣ ਨੂੰ ਮੁਖ਼ਾਤਬ ਰਹਿੰਦੀ ਹੈ। ਜ਼ਿੰਦਗੀ ਦੇ ਕੁਹਜ ਤੇ ਸੁਹਜ ਦੀ ਸਿਰਜਣਹਾਰੀ। ਮੈਂ ਮੂਲਕ ਕਾਵਿ ਜੁਗਤ ਦੀ ਸਿਰਜਣਾ ਰਾਹੀਂ ਮਨੁੱਖੀ ਹੋਂਦ ਦੀ ਤਲਾਸ਼ ਕਰਨ ਦੇ ਨਾਲ ਨਾਲ ਸਮਾਜਕ ਤੇ ਮਨੁੱਖੀ ਰਿਸ਼ਤਿਆਂ ਦੀ ਪਛਾਣ ਕਰਨ ਵਾਲੀ।ਪੰਜਾਬੀ ਕਵਿਤਾ ਦੇ ਇਤਿਹਾਸ ਵਿਚ ਨਿੱਜ ਮੂਲਕ ਕਾਵਿ-ਸਿਰਜਣਾ ਦੀ ਸਿਖਰ।ਤੇ ਸ਼ਬਦ ਸੁਹਜ ਦੀ ਹਮਸਫ਼ਰ।

ਇੰਝ,ਕਵੀ ਪ੍ਰਮਿੰਦਰਜੀਤ ਮਾਨਵੀ ਸੰਵੇਦਨਾ ਵਾਲੀ ਸ਼ਾਇਰੀ ਦੀ ਸਿਰਜਣਾ ਕਰਦਾ ਹੋਇਆ ਸਮਕਾਲੀਨ ਪੰਜਾਬੀ ਕਵਿਤਾ ਨੂੰ ਪ੍ਰਤੀਕਮਈ ਸੰਬੋਧਨੀ ਸ਼ੈਲੀ ਵਾਲਾ ਜੋ ਭਾਵਨਾਤਮਕ ਕਾਵਿ-ਮੁਹਾਵਰਾ ਪ੍ਰਦਾਨ ਕਰਦਾ ਹੈ ਉਹ ਕਵੀ, ਕਵਿਤਾ ਤੇ ਕਵਿਤਾ ਦੇ ਪਾਠਕਾਂ ਅਥਵਾ ਸਰੋਤਿਆਂ ਦੀ ਗਹਿਰੀ ਸਾਂਝ ਦੀ ਸਿਰਜਣਾ ਵੀ ਕਰਦਾ ਹੈ। ਕਿਸੇ ਕਵੀ ਦੀ ਆਪਣੀ ਕਵਿਤਾ ਨਾਲ ਪਾਠਕਾਂ ਦੀ ਗਹਿਰੀ ਸਾਂਝ ਪੁਆ ਦੇਣ ਵਿਚ ਵੀ ਉਸਦੀ ਕਾਵਿ-ਯੋਗਤਾ ਨਿਸ਼ਚਿਤ ਹੁੰਦੀ ਹੈ। ਅਤੇ ਪ੍ਰਮਿੰਦਰਜੀਤ ਅਜਿਹਾ ਹੀ ਕਵੀ ਹੈ। ਸ਼ਬਦ, ਸੁਹਜ ਤੇ ਕਵਿਤਾ ਦਾ ਹਮਸਫ਼ਰ-ਚੌਮੁਖੀਆ ਕਾਵਿ ਦਾ ਸਿਰਜਣਹਾਰ।❑❑

**।ਐਸੋਸ਼ੀਏਟ ਪ੍ਰੋਫੈਸਰ, ਪੰਜਾਬੀ, ਈਵਨਿੰਗ ਸਟੱਡੀਜ਼, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।**

# ਅਰਥਸ਼ਾਸਤਰ ਦੀ ਭਾਸ਼ਾ ਦਾ ਖ਼ਤਰਨਾਕ ਗ਼ਲਬਾ

ਸੁਰਜੀਤ ਹਾਂਸ

**Justice As Translation : An Essay in Cultural and Legal Criticism, James Boyd White, The University of Chicago Press, 1990, pp 313, Rs. 1227/-**

ਵ੍ਹਾਈਟ ਨਯਾਯ (law) ਦਾ ਪ੍ਰੋਫ਼ੈਸਰ ਹੋਣ ਨਾਲ ਅੰਗਰੇਜ਼ੀ ਦਾ ਪ੍ਰੋਫ਼ੈਸਰ ਹੈ ਅਤੇ ਕਲਾਸੀਕਲ ਅਧਿਐਨ (ਲਾਤੀਨੀ ਯੂਨਾਨ) ਦਾ ਸੰਯੁਕਤ ਪ੍ਰੋਫ਼ੈਸਰ ਹੈ। ਅਰਥ-ਸ਼ਾਸਤਰੀਆਂ ਦੇ ਨਯਾਯ 'ਤੇ ਆਕਰਮਣ ਨੇ ਵ੍ਹਾਈਟ ਨੂੰ ਮਜਬੂਰ ਕੀਤਾ ਕਿ ਉਹ ਆਰਥਿਕ ਪ੍ਰਵਚਨ economic discourse ਵੱਲ ਧਿਆਨ ਦੇਵੇ। ਕਈ ਹੋਰ ਅਮਰੀਕਨ ਅਕਾਦਮਿਕਾਂ ਨੇ ਇਹਦਾ ਵਿਸ਼ਲੇਸ਼ਣ ਕੀਤਾ ਹੈ।

ਵ੍ਹਾਈਟ ਅਨੁਸਾਰ ਕੁਝ ਅਰਥ-ਸ਼ਾਸਤਰੀਆਂ ਦੇ ਚਿੰਤਨ ਅਤੇ ਅਰਥਚਾਰੇ ਦੀ ਕੋਸ਼ਿਸ਼ ਹੈ ਕਿ ਆਰਥਿਕ ਪ੍ਰਵਚਨ ਹੀ ਸਮਾਜ ਦੀ ਭਾਸ਼ਾ ਹੋਣੀ ਚਾਹੀਦੀ ਹੈ, ਜਿਹੜੀ ਖ਼ਤਰਨਾਕ ਗੱਲ ਹੈ। ਅੰਗਰੇਜ਼ੀ ਫਿਲਾਸਫਰ ਹੌਬਜ਼ (Hobbes 1588-1679) ਅਨੁਸਾਰ ਰੱਬ ਨੇ ਪ੍ਰਕਿਰਤਕ ਜਗਤ ਬਣਾਇਆ ਹੈ ਅਤੇ ਮਾਣਸ ਆਪਣੀ ਸਮਾਜਕ, ਰਾਜਨੀਤਕ ਦੁਨੀਆਂ ਸਿਰਜਦਾ ਹੈ। ਭਾਸ਼ਾ 'ਤੇ ਆਰਥਿਕ ਪ੍ਰਵਚਨ ਦੇ ਗ਼ਲਬੇ ਨਾਲ ਦੁਨੀਆਂ ਬਦਲ ਜਾਣੀ ਹੈ, ਬਦਲ ਰਹੀ ਹੈ।

ਅਰਥਸ਼ਾਸਤਰ ਨੇ ਆਪਣਾ ਸੰਸਾਰ ਸਿਰਜਿਆ ਹੈ। ਭਿੰਨ ਵਿਅਕਤੀਆਂ ਦਾ ਸਮੂਹ ਆਤਮ-ਹਿਤ ਲਈ ਬਾਹਰੀ ਜਗਤ ਨਾਲ ਘੁਲਦਾ ਵਸਤਾਂ ਦਾ ਉਤਪਾਦਨ ਕਰਦਾ ਹੈ, ਜਿਸ ਦੇ ਟੁਕੜਿਆਂ ਦਾ ਵਟਾਂਦਰਾ ਹੁੰਦਾ ਹੈ ਅਤੇ ਉਤਪਾਦਨ ਵਟਾਂਦਰੇ ਸੇਤੀ ਦੌਲਤਮੰਦ ਹੋ ਜਾਂਦਾ ਹੈ। ਅਰਥਸ਼ਾਸਤਰ ਦੇ ਪ੍ਰਮਾਣੂ ਵਿਅਕਤੀ ਦੀ ਕੋਈ ਨਸਲ, ਲਿੰਗ, ਸ਼੍ਰੇਣੀ, ਆਯੂ, ਸੰਸਕ੍ਰਿਤੀ ਨਹੀਂ। ਇਹਦੀ ਅਥਾਹ ਇੱਛਾ ਸ਼ੈਆਂ ਦੀ ਮਾਲਕੀ ਅਤੇ ਉਹਨਾਂ ਦੀ ਖਪਤ ਦੀ ਹੈ। ਉਹਦਾ ਹੋਰਾਂ ਨਾਲ ਪ੍ਰਤੀਦਵੰਦ competition ਰਹਿੰਦਾ ਹੈ ਜਿਹੜੀ ਉਹਦੀ ਸਰਚਨਾ-ਆਧਾਰਤ structural ਮਜਬੂਰੀ ਹੈ, ਕਿਉਂਕਿ ਬਾਕੀ ਦੇ ਪ੍ਰਮਾਣੂ ਵੀ ਇਹੀ ਕੁਝ ਕਰ ਰਹੇ ਹਨ।

ਜਿਸ ਚੀਜ਼ ਦੀ ਕਿੱਲਤ ਨਹੀਂ ਉਹਦਾ ਕੋਈ ਆਰਥਿਕ ਗੁਣ ਨਹੀਂ, ਜਿਵੇਂ ਕਿਸੇ ਵੇਲੇ ਸ਼ੁੱਧ ਵਾਯੂ, ਜਲ ਦੀ ਹੁੰਦੀ ਸੀ। ਉਦਪਾਦਨ ਵਟਾਂਦਰੇ ਰਾਹੀਂ ਮੁਦਰਾ ਹੋ ਜਾਂਦਾ ਹੈ ਜਿਸਦੇ ਸੰਚਯਨ ਦੀ ਕੋਈ ਹੱਦ ਨਹੀਂ। ਨਿੱਜੀ ਵਿ-ਮੁੱਲ (values) ਆਰਥਿਕ ਪ੍ਰਬੰਧ ਨੂੰ ਚਲਾਉਂਦੇ ਹਨ। ਆਰਥਿਕ ਚੇਸ਼ਟਾ ਦਾ ਤਰਕ (reason) ਬਹੁਤ ਹੱਦ ਤਕ ਗਣਨ (calculation) ਹੈ ਜੋ 'ਲਾਗਤ' ਦਾ ਕੀ 'ਮੁੜਦਾ' ਹੈ। ਹਰ ਸੌਦੇ ਵਿਚ ਆਸ਼ੰਕਾ (risk) ਹੁੰਦੀ ਹੈ। ਇੰਝ ਮਨੋਵਿਗਿਆਨਕ ਭਾਵ ਵੀ ਤਰਕ ਵਿਚ ਰਲ਼ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਆਰਥਿਕ ਵਿਓਹਾਰ ਦੀ ਆਪਣੀ ਤਾਰਕਿਕਤਾ ਹੈ। ਹਰ ਸਿਧਾਂਤ ਆਪਣੇ ਗੋਚਰ ਦ੍ਰਿਸ਼ਟਮਾਨ ਦਾ ਸੰਖਿਪਤ, ਅਮੂਰਤ ਵਰਣਨ ਹੁੰਦਾ ਹੈ ਜਿਹੜਾ ਜ਼ਰੂਰੀ ਤੌਰ 'ਤੇ ਇਹਦੇ ਨਾਲੋਂ ਹਲਕਾ ਅਤੇ ਅਪੂਰਨ ਹੁੰਦਾ ਹੈ, ਜਿਸ ਕਰਕੇ ਇਹ ਇਕ ਰਕਮ ਦਾ ਸਾਧਾਰਨ-ਣ ਹੁੰਦਾ ਹੈ ਜੋ ਬੰਦੇ ਦਾ ਸਿੱਧਰਾਉਣ ਵੀ ਕਰਦਾ ਹੈ। ਜੇ ਅਰਥਸ਼ਾਸਤਰ ਆਪਣੇ ਆਪ ਨੂੰ ਵਿਓਹਾਰ ਤਕ ਸੀਮਤ ਰੱਖੇ ਤਾਂ ਕੋਈ ਉਜ਼ਰ ਨਹੀਂ ਹੋ ਸਕਦਾ। ਆਪਣੇ ਆਧਾਰਾਂ 'ਤੇ ਸਿਰਜਿਆ ਨਯਾਯ ਦਾ ਢਾਂਚਾ ਅਰਥਚਾਰੇ ਦੇ ਕਈ ਪੱਖਾਂ 'ਤੇ ਪ੍ਰਕਾਸ਼ ਪਾ ਸਕਦਾ ਹੈ। ਜਿੱਥੇ ਅਰਥਚਾਰੇ ਦਾ ਯਥਾਰਥ ਕੁਝ ਕਹਿੰਦਾ ਹੈ ਅਤੇ ਸਿਧਾਂਤ ਕੁਝ ਹੋਰ ਕਹੀ ਜਾਂਦਾ ਹੈ, ਉੱਥੇ ਸ਼ਾਸਤਰ ਆਪਣੇ ਤਰਕ ਅਤੇ ਆਧਾਰਾਂ 'ਤੇ ਲੋੜੀਂਦੀ ਨਜ਼ਰ-ਸਾਨੀ ਕਰ



ਲਵੇ ਜਿਵੇਂ ਭੌਤਿਕ ਵਿਗਿਆਨ (Physics) ਵਾਲੇ ਕਰਦੇ ਹਨ। (ਮੰਡੀ ਦੀ ਤਾਰਕਿਕਤਾ ਅਰਥਸ਼ਾਸਤਰੀ ਅਭਿਧਰਮ (dogma) ਹੈ, ਵਿਗਿਆਨ ਨਹੀਂ - 'ਰਾਮ ਰਾਮ ਸਭ ਕੋ ਕਹੇ, ਕਹਿਆਂ ਰਾਮ ਨਾ ਹੋਏ' ਜਿਸ ਦਾ ਅਸਲੀ ਮਤਲਬ ਹੈ ਕਿ ਸਮ-ਸਮਾਜਵਾਦ ਸਿਧਾਂਤਕ ਤੌਰ 'ਤੇ ਹੀ ਗ਼ਲਤ ਹੈ, ਸ.ਹ)

0 0 0

ਅਰਥਸ਼ਾਸਤਰ ਦੀ ਭਾਸ਼ਾ ਮਾਨਵੀ ਚਰਿੱਤਰ ਨੂੰ ਠੀਕ ਦੀ ਥਾਉਂ ਗ਼ਲਤ ਦਰਸਾਉਂਦੀ ਹੈ। ਮਨੁੱਖ ਸਦ ਹੀ ਸਵਾਰਥੀ ਨਹੀਂ ਹੁੰਦਾ। ਇਹ ਕਦੇ ਸਵਾਰਥੀ ਕਦੇ ਪੁਰਸ਼ਾਰਥੀ ਹੁੰਦਾ ਹੈ। ਇਕ ਤਾਂ ਮੌਕੇ ਦੀ ਗੱਲ ਹੈ, ਕਿਸੇ ਡੁਬਦੇ ਨੂੰ ਬਚਾਉਣਾ ਕਿੰਨੇ ਸਵਾਰਥ ਦੀ ਗੱਲ ਹੈ? ਦੂਸਰੇ ਆਪਣੇ ਅਤੇ ਬੇਗਾਨੇ ਦਾ ਫ਼ਰਕ ਹੈ। ਵਿਅਕਤੀ ਨੂੰ ਆਪਣਿਆਂ ਨਾਲ ਪੁਰਸ਼ਾਰਥੀ ਹੋਣਾ ਪੈਂਦਾ ਹੈ, ਜੇ ਉਹ ਨਾ ਹੋਵੇ ਤਾਂ ਨਿੰਦਨੀਯ ਹੈ ਜਿਸਦਾ ਮਤਲਬ ਹੈ ਕਿ ਸਮਾਜ ਬੰਦੇ ਤੋਂ ਆਪਣਿਆਂ ਨਾਲ ਖੁਲ੍ਹਦਿਲੀ ਵਖਾਉਣ ਦੀ ਹਾਮੀ ਭਰਦਾ ਹੈ। ਬੇਗਾਨਿਆਂ ਨਾਲ ਸਵਾਰਥ ਜਾਂ ਪੁਰਸ਼ਾਰਥ ਦੀ ਕੋਈ ਸਿਫ਼ਾਰਿਸ਼ ਨਹੀਂ, ਇਹ ਵਿਅਕਤੀ ਦੀ ਔਕਾਤ ਦੀ ਗੱਲ ਹੈ।

ਅਰਥ-ਸ਼ਾਸਤਰ ਦੇ ਪ੍ਰਵਚਨ ਵਿਚ ਪੁਰਸ਼ਾਰਥ ਲਈ ਕੋਈ ਥਾਉਂ ਨਹੀਂ। ਇਹ ਪੁਰਸ਼ਾਰਥ ਨੂੰ 'ਨਿੱਜੀ ਸਵਾਰਥ', 'ਦਿਲਚਸਪੀ' ਜਾਂ 'ਰੁਚੀ' ਕਹਿੰਦਾ ਹੈ। ਇਹਦੇ ਅਨੁਸਾਰ ਪੁਰਸ਼ਾਰਥ ਦਾ ਲਾਹਾ ਦਾਨੀ ਨੂੰ ਹੁੰਦਾ ਹੈ - ਮਤਲਬ ਜ਼ਰੂਰਤ-ਮੰਦ ਨੂੰ ਨਹੀਂ। (ਕੋਈ ਦੋ ਹਜ਼ਾਰ ਸਾਲ ਤੋਂ ਜ਼ਰੂਰਤਮੰਦਾਂ ਨੇ ਤਾਂ ਕਦੇ ਇਹ ਗੱਲ ਨਹੀਂ ਕਹੀ) ਕੁਝ ਅਰਥਸ਼ਾਸਤਰੀਆਂ ਨੂੰ ਇਸ ਰਹੱਸ ਦਾ ਕਿੱਥੋਂ ਪਤਾ ਲੱਗ ਗਿਆ? ਇਹ ਉਹਨਾਂ ਦੇ ਮੁੱਢਲੇ ਆਧਾਰ (premise) ਦੀ ਉਪਜ ਹੈ ਜਿਸ ਨੂੰ ਤਰਕ ਗੋਚਰ ਨਹੀਂ ਕੀਤਾ ਗਿਆ।

ਅਰਥਚਾਰੀ ਪ੍ਰਮਾਣੂ ਦਾ ਕੋਈ ਭੈਣ ਭਾਈ ਨਹੀਂ, ਕੋਈ ਗੁਆਂਢੀ ਨਹੀਂ, ਕੋਈ ਜਮਾਤੀ ਨਹੀਂ, ਕੋਈ ਹਮ-ਪੇਸ਼ਾ ਨਹੀਂ, ਕੋਈ ਹਮ-ਵਤਨ ਨਹੀਂ। ਅਰਥ ਸ਼ਾਸਤਰ ਦੀ ਭਾਸ਼ਾ ਟੱਬਰ ਦੀ ਸੰਸਥਾ, ਭਾਈਚਾਰੇ, ਜਨਤਾ ਅਤੇ ਰਾਜਨੀਤਕ ਸੰਗਠਣ ਤੋਂ ਮੁਨਕਰ ਹੈ। ਇਹ ਅੰਦਰੋਂ ਅੰਦਰੀਂ ਧਰਮ, ਆਚਾਰ-ਸ਼ਾਸਤਰ (ethics) ਰਾਜਨੀਤੀ, ਇਤਿਹਾਸ ਅਤੇ ਭਵਿੱਖ ਦੀ ਕਲਪਨਾ ਦਾ ਵਿਰੋਧੀ ਹੈ (ਕੋਈ ਹੈਰਾਨੀ ਦੀ ਗੱਲ ਨਹੀਂ ਕਿ ਨਵ-ਉਦਾਰਵਾਦ (neo-liberalism) ਦਾ ਸਭ ਤੋਂ ਪਹਿਲਾਂ ਵਿਰੋਧ ਚਰਚ (church) ਨੇ ਕੀਤਾ ਸੀ।

ਆਧੁਨਿਕ ਯੁਗ ਦੀ ਸਭ ਤੋਂ ਵੱਡੀ ਪ੍ਰਾਪਤੀ ਲੋਕਤੰਤਰ ਦੇ ਵਿਚਾਰ ਅਤੇ ਪ੍ਰਬੰਧ ਦੀ ਹੈ। ਜਨ-ਸਮੂਹ community ਹੀ ਫੈਸਲਾ ਕਰਦਾ ਹੈ ਕਿ ਉਹਨੇ 'ਕੀ' ਕਰਨਾ ਹੈ, ਨਾਲ 'ਕਿਵੇਂ' ਕਰਨਾ ਹੈ। ਉਹਦਾ ਕੀ 'ਆਦਰਸ਼' ਹੈ; ਕੀ 'ਸਤਯੰ, ਸ਼ਿਵੰ, ਸੁੰਦਰੰ' ਹੈ। ਕੇਹੀ 'ਸੰਸਕ੍ਰਿਤੀ' ਬਣਾਉਣੀ ਜਾਂ ਵਿਸਾਰਨੀ ਹੈ।

ਅਰਥਸ਼ਾਸਤਰ ਦਾ ਪ੍ਰਵਚਨ ਲੋਕਤੰਤਰ ਦੇ ਖਿਲਾਫ਼ ਹੈ। ਇਹਦੇ ਅਨੁਸਾਰ ਹਰ ਬੰਦਾ ਆਪਣੇ ਕਾਰ ਵਿਹਾਰ 'ਚ ਆਜ਼ਾਦ ਹੈ। ਉਹ ਆਪਣੇ ਮਿਲੇ ਕੰਮ 'ਚ ਲੱਗਿਆ ਹੋਇਆ, ਕਿਉਂਕਿ ਉਹਨੂੰ ਹੋਰ ਕਿਸੇ ਕੰਮ ਵਿਚ ਵੱਧ ਲਾਹਾ ਨਹੀਂ ਮਿਲਣਾ, ਜੇ ਮਿਲਦਾ ਹੈ ਤਾਂ ਉਹ ਆਪਣਾ ਕੰਮ ਬਦਲ ਲੈਂਦਾ ਹੈ। ਇਹ ਲੋਕਤੰਤਰੀ ਲੱਛਣ ਹੈ। ਮੰਡੀ ਦੀ ਕ੍ਰੀ-ਵਿਕਰੀ ਵਿਚ ਜਨਸਮੂਹ ਹਰ ਰੋਜ਼ ਆਪਣਾ ਜਨ-ਮਤ (referendum) ਦਰਸਾਉਂਦਾ ਹੈ। ਮੰਡੀ ਦਾ ਲੋਕਤੰਤਰ ਸਰਕਾਰੀ ਲੋਕਤੰਤਰ ਨਾਲੋਂ ਵਧੇਰੇ ਕਾਰਯ-ਕੁਸ਼ਲ (efficient) ਹੈ।

ਸਰਕਾਰ ਕਾਰੋਬਾਰ 'ਚ ਕਈ ਕਈ ਕਿਸਮ ਦੀਆਂ ਰੁਕਾਵਟਾਂ ਪਾਉਂਦੀ ਹੈ ਜਿਵੇਂ ਫੈਕਟਰੀ ਐਕਟ, ਅਗਨਿ ਰੋਕ-ਥਾਮ (Fire Protection) ਦਾ ਕਾਨੂੰਨ। ਅਰਥਸ਼ਾਸਤਰ ਦੇ ਪ੍ਰਵਚਨ ਦਾ ਅਰਥ ਹੈ ਕਿ 'ਪ੍ਰਕਿਰਤਕ ਸਥਿਤੀ' (state of nature) ਵਿਚ 'ਮੰਡੀ' ਸੀ।

[ਰਾਜਨੀਤੀ ਸ਼ਾਸਤਰ ਅਨੁਸਾਰ ਬਾਦਸ਼ਾਹੀ ਰਾਜ ਤੋਂ ਪਹਿਲਾਂ ਪ੍ਰਕਿਰਤਕ ਸਥਿਤੀ ਸੀ ਜਦੋਂ ਹਰ ਬੰਦੇ ਦੀ ਹਿੰਸਾ ਕਾਰਨ ਜੀਵਨ ਅਸੁਖਾਵਾਂ, ਪਾਸ਼ਵਿਕ ਅਤੇ ਲਘੂ-ਕਾਲੀ ਸੀ। ਸਮਾਜੀ ਇਕਰਾਰਨਾਮੇ (social contract) ਸਦਕੇ ਜਨ ਦਾ ਹਿੰਸਾ ਦਾ ਇਖਤਿਆਰ ਅਧਿਰਾਜਗੀ ਵਿਚ ਲੁਪਤ ਹੋ ਗਿਆ]

ਅਸਲ ਤਾਂ ਇਹ ਕਿ ਮੰਡੀ ਕਾਇਮ ਹੀ ਸਰਕਾਰ ਦੇ ਸਹਾਰੇ ਰਹਿੰਦੀ ਹੈ। ਨਾਲੇ ਧਨਾਢ ਸ਼੍ਰੇਣੀ ਦੀ 'ਨਿੱਜੀ ਜਾਇਦਾਦ' (private property) ਸਰਕਾਰ ਦੀ ਅਣਹੋਂਦ ਵਿਚ ਖਤਮ ਹੋ ਜਾਵੇਗੀ। ਅਰਥਸ਼ਾਸਤਰ ਜਦੋਂ ਸਰਕਾਰੀ ਦਖਲ ਅੰਦਾਜ਼ੀ ਖਲਾਫ ਬੋਲਦਾ ਹੈ, ਇਹਦਾ ਮਤਲਬ ਹੈ ਕਿ ਸਰਕਾਰ ਅਮੀਰਾਂ (ਸੰਚਯਨ) ਦੀ ਧਿਰੋਂ ਹੀ ਦਖਲ ਅੰਦਾਜ਼ੀ ਕਰੇ [ਜਿਵੇਂ ਸਾਡੇ ਪਰਾਵੀਡੈਂਟ ਫੰਡ ਦੇ ਸੂਦ ਦੀ ਦਰ ਘਟਾਉਣੀ ਬਣਦੀ ਹੈ ਅਤੇ ਮੁਨਾਫ਼ੇ 'ਤੇ ਟੈਕਸ ਥੋੜ੍ਹਾ ਹੋਵੇ। ਸਰਕਾਰ ਨੀਂਹ-ਸੰਰਚਨਾ (infra-structure) 'ਤੇ ਖਰਚ ਕਰੇ ਜੋ ਬਿਜ਼ਨਸ ਦੇ ਹਿਤ ਵਿਚ ਹੁੰਦਾ ਹੈ। ਕਾਰ ਉਦਯੋਗ ਲਈ ਤਾਂ ਚਾਰ, ਛੇ-ਪੱਟੀ ਸੜਕਾਂ ਬਣਾਉਣੀਆਂ ਯੋਗ ਹਨ ਪਰ FCI ਲਈ ਅੰਨ-ਭੰਡਾਰ-ਗੇਹ (silo) ਉਸਾਰਨ ਦੀ ਕੋਈ ਕਾਹਲ ਨਹੀਂ। 'ਸੁਧਾਰ' ਸ਼੍ਰਮਕਾਂ ਦੇ ਉਲਟ ਹੁੰਦੇ ਹਨ ਅਤੇ ਮਾਲਕਾਂ ਦੇ ਹਿਤ ਵਿਚ।]

ਆਰਥਿਕ ਪ੍ਰਵਚਨ ਦੀ ਵੱਡੀ ਪ੍ਰਾਪਤੀ ਹੈ ਕਿ ਇਹਨੇ ਵਿਦਿਆ ਦਾ ਉਦੇਸ਼ ਅਤੇ ਇਹਦਾ ਪ੍ਰਬੰਧ ਬਦਲ ਦਿੱਤਾ ਹੈ। ਅੱਗੇ ਵਿੱਦਿਆ ਚਰਿੱਤਰ-ਉਸਾਰੀ, ਵਿਮੁੱਲਾਂ ਦੀ ਭਰਪੂਰ ਹਮਾਇਤ ਹੁੰਦੀ ਸੀ। ਹੁਣ ਵਿੱਦਿਆ ਇਤਲਾਹ (information) ਲਈ ਹੈ। ਮੰਡੀ ਨੂੰ ਇਤਲਾਹ ਦੀ ਅਵੱਸ਼ ਲੋੜ ਹੈ, ਫਿਨਾਂਸ ਨੂੰ ਹਰ ਸੈਕੰਡ ਸੁਚੇਤ ਰਹਿਣਾ ਪੈਂਦਾ ਹੈ। ਕਹਿੰਦੇ ਹਨ ਵਦੇਸ਼ੀ ਪੂੰਜੀ ਨਿਵੇਸ਼ (foreign investment) ਤਾਂ ਕਿਸੇ ਦੇਸ਼ ਉੱਤਰਦਾ ਉੱਤਰਦਾ ਅਗਲੇ ਦੇਸ਼ ਪਹੁੰਚ ਜਾਂਦਾ ਹੈ। [ਪਿਛਲੀ ਮਰਦਮ ਸ਼ੁਮਾਰੀ (census) ਵਿਚ ਘਰ 'ਚ ਗੁਸਲਖਾਨਿਆਂ, ਸੌਚਾਲਕਯਾਂ ਦੀ ਗਿਣਤੀ ਵੀ ਪੁੱਛੀ ਸੀ] ਇਹੀ ਕਾਰਨ ਹੈ ਕਿ ਜਨ-ਸਮੂਹ ਹੁਣ ਸਮੂਹਕ ਸ਼ਿਕਸ਼ਾ ਅਤੇ ਆਦਰਸ਼ਵਾਦੀ ਚਰਿੱਤਰ ਦਾ ਸੰਕਲਪ ਭੁੱਲਦਾ ਜਾ ਰਿਹਾ। ਮੇਰੇ ਕਿਸੇ ਸ਼ਾਗਿਰਦ ਦਾ ਕਥਨ ਸੀ ਕਿ ਪਿਛਲੇ ਦਸ ਸਾਲ 'ਚ ਹੀ ਕੌਮੀ ਵਿਹਾਰ ਦਾ ਪਤਨ ਭੌਤਿਕ ਮਹਿਸੂਸ ਹੋਣ ਲੱਗਾ ਹੈ।

ਦੂਸਰੇ ਨਵ-ਉਦਾਰਵਾਦ (ਆਰਥਿਕ ਚਿੰਤਨ ਦਾ ਸਮਕਾਲੀ ਸਿਖਰ) ਲੋਕਤੰਤਰ ਅਤੇ ਪ੍ਰਕਿਰਤੀ ਦਾ ਘਾਤੀ ਹੈ। ਲੋਕਤੰਤਰ ਦਾ ਆਧਾਰ ਮਨੁੱਖੀ ਬਰਾਬਰੀ ਹੈ ਜਿਸ ਵਿਚ ਜਨ ਆਪਣੇ ਸਮੂਹ ਵਿਚ ਬਰਾਬਰ ਦਾ ਹਿੱਸਾ ਪਾਉਂਦਾ ਹੈ ਕਿ ਜਨ-ਸਮੂਹ ਨੇ ਆਪਣੀ ਕੇਹੀ ਹੋਣੀ ਸੰਵਾਰਨੀ ਹੈ। ਆਰਥਿਕ ਪ੍ਰਵਚਨ ਵਟਾਂਦਰੇ ਦੀ ਬਰਾਬਰੀ ਦਾ ਦਮ ਭਰਦਾ, ਜਿਹੜੀ ਨਿਰੀ ਪੁਰੀ ਵਿਚਾਰਧਾਰਕ ਹੈ, ਯਥਾਰਥ ਨਹੀਂ, ਜਿਹੜੀ ਅੰਤਰਰਾਸ਼ਟਰੀ ਵਪਾਰ ਵਿਚ ਚੁਭਦਾ ਨਜ਼ਰ ਆਈ ਜਾਂਦਾ ਹੈ। ਰਾਜਨੀਤੀ ਦੀ ਬਰਾਬਰੀ ਇਕ ਵਿਅਕਤੀ ਇਕ ਵੋਟ ਦੀ ਹੈ। ਅਰਥ-ਵਿਵਸਥਾ ਦੀ ਬਰਾਬਰੀ ਹੈ ਕਿ ਇਕ ਡਾਲਰ ਦੂਸਰੇ ਡਾਲਰ ਸਮਾਨ ਹੈ। ਇਸ ਕਰਕੇ ਡਾਲਰ ਦਾ ਲੋਕਤੰਤਰ ਹੈ (ਇਹ ਗੱਲ ਵੀ ਵ੍ਹਾਈਟ ਲਿਖਦਾ ਹੈ) ਅਮਰੀਕਨ ਉਚਤਮ ਨਯਾਲਯ ਅਨੁਸਾਰ ਚੋਣ ਖਰਚ 'ਤੇ ਰੋਕ ਨਹੀਂ ਲੱਗ ਸਕਦੀ ਕਿਉਂਕਿ ਧਨ ਦੀ ਵਰਤੋਂ ਪ੍ਰਗਟਾਓ ਦੀ ਆਜ਼ਾਦੀ (freedom of expression) ਦਾ ਹਿੱਸਾ ਹੈ। [ਆਪਣੇ ਮੁਲਕ ਵਿਚ ਸਿਆਸਤ ਧੰਦਾ ਹੈ, ਜਨ-ਪਰਉਪਕਾਰ ਨਹੀਂ। ਵਿਸ਼ਵ ਪੱਧਰ 'ਤੇ ਲੋਕਾਂ ਦੇ ਪ੍ਰਤਿਨਿਧੀ (representatives) ਅਮੀਰ ਹੋ ਰਹੇ ਹਨ ਪਰ ਲੋਕਾਂ ਦੀ ਹਾਲਤ ਨਿੱਘਰ ਰਹੀ ਹੈ। ਇਸ ਕਰਕੇ ਰਾਜਨੀਤੀ ਵਿਚ ਕਿਤੇ ਨਾ ਕਿਤੇ ਗੜਬੜ ਹੈ। ਯੌਰਪੀ ਸੰਘ ਵਿਚ ਖੁੱਲ੍ਹਮ ਖੁੱਲ੍ਹੇ ਕਿਹਾ ਜਾ ਰਿਹਾ ਹੈ ਕਿ ਆਰਥਿਕਤਾ ਰਾਜਨੀਤੀ ਦੇ ਵਸ ਦੀ ਗੱਲ ਨਹੀਂ, ਸਗੋਂ ਅਰਥਸ਼ਾਸਤਰੀਆਂ ਦੇ ਹਵਾਲੇ ਕਰਨੀ ਚਾਹੀਦੀ ਹੈ ਜਿਸ ਕਰਕੇ ਯੂਨਾਨ, ਇਟਲੀ ਦੇ ਪ੍ਰਧਾਨ ਮੰਤਰੀ ਅਰਥ-ਵਿਸ਼ੇਸ਼ਗ ਬਣਾਏ ਗਏ ਸਨ। ਟਾਂਗਾਨੀਕਾ ਵਿਚ ਦਰਿੱਦਰਤਾ ਘਟਾਉਣ ਦੇ ਸਰਕਾਰੀ ਮਹਿਕਮੇ USAID ਅਤੇ ਬਰਤਾਨਵੀ Oxfam ਦੇ ਹਵਾਲੇ ਹਨ। ਪੱਛੜੇ ਦੇਸ਼ਾਂ ਦੀਆਂ ਪਾਲਸੀਆਂ ਦਾ ਨਿਰਣਾ ਅਮਰੀਕਾ ਕਰਦਾ ਹੈ। ਸੁੱਖ ਨਾ' ਲੀਡਰ ਆਪਣਾ ਦੇਸ਼ ਵੇਚ ਦਿੰਦਾ ਹੈ। ਕੀ ਵਜ੍ਹਾ ਹੈ ਕਿ ਦੋ ਅਫ਼ਰੀਕੀ ਲੀਡਰਾਂ ਦੀ ਸੰਪੱਤੀ ਇਕ ਦੇ ਮਰਨ 'ਤੇ, ਦੂਜੇ ਦੇ ਹਟਣ 'ਤੇ - ਓਨੀ ਨਿਕਲੀ ਜਿੰਨੀ ਦੇਸ਼ ਨੂੰ ਅਮਰੀਕਾ ਤੋਂ ਵਿਦੇਸ਼ੀ ਸਹਾਇਤਾ ਆਈ ਸੀ।]

ਅਜੋਕੇ ਮਾਨਵ ਲਈ ਸਭ ਤੋਂ ਵੱਡਾ ਅਤੇ ਸਾਂਝਾ ਖਤਰਾ 'ਜੀਵ-ਮੰਡਲ' (ecology) 'ਚ ਦਖਲ ਦੇਣ ਕਾਰਨ ਪੈਦਾ ਹੁੰਦਾ ਰਹਿਣਾ ਹੈ। ਖੇਤੀ ਦੇ ਪਸਾਰ ਨੇ ਜੰਗਲ ਕੀ ਕੱਟੇ ਕਿ ਮਲੇਰੀਏ ਨੂੰ ਫੈਲਣ ਦਾ ਮੌਕਾ ਮਿਲ ਗਿਆ। ਹੁਣ ਨਗਰਨ (urbanization) ਕਾਰਕ (dengue) ਡੈਂਗੂ ਨੇ ਇਹਦੀ ਥਾਂਉਂ ਲੈਣੀ ਸ਼ੁਰੂ ਕੀਤੀ ਹੈ ਕਿਉਂਕਿ ਇਹਦੇ ਕਾਰਕ ਵਾਟਰ-ਹੀਟਰਾਂ ਦੇ ਲਾਗ ਪਾਸ ਰਹਿੰਦੇ ਹਨ। ਨਾਲੇ ਕਲੋਰੀਨ chlorine ਇਹਦੇ ਦੁਸ਼ਮਣਾਂ ਨੂੰ ਤਾਂ ਮਾਰਦੀ ਹੈ ਪਰ ਇਹਦੇ 'ਤੇ ਅਸਰ ਨਹੀਂ ਕਰਦੀ।

ਅਰਥਸ਼ਾਸਤਰ ਉਦਪਾਦਨ ਦੇ 'ਭੋਇੰ, ਲੇਬਰ, ਕੈਪੀਟਲ, ਉੱਦਮੀ-ਜਨ' ਦੇ ਖਰਚਿਆਂ ਦਾ ਤਾਰਕਿਕ ਜੋੜ ਤਾਂ ਕਰ ਸਕਦਾ ਹੈ ਜਿਸਨੂੰ ਅੰਤਰੀ ਲਾਗਤ (internal costs) ਕਹਿੰਦੇ ਹਨ ਪਰ ਇਹ 'ਬਾਹਰੀ ਲਾਗਤ' ਦਾ ਕੋਈ ਹਿਸਾਬ ਨਹੀਂ ਲਾ ਸਕਦਾ, ਜਿਵੇਂ ਭੂ-ਨਿਮਨ ਜਲ ਵਰਤਣਾ, ਆਪਣਾ ਭ੍ਰਸ਼ਟ ਵਹੀਨ ਦਰਿਆਵਾਂ 'ਚ ਰੋੜ੍ਹ ਦੇਣਾ, ਜਾਂ ਜਿਵੇਂ ਲਾਹੌਰ ਕਰਾਚੀ ਰੇਲ ਪਟੜੀ ਲਈ ਮਹਿੰਜੋਦੜੋ ਦੀਆਂ ਪੁਰਾਤਨ ਇੱਟਾਂ ਨੂੰ ਲਾਈਨ ਦੇ ਫੱਟਿਆਂ ਵਿਚ ਵੱਟਿਆਂ ਵਾਂਗੂੰ ਵਰਤ ਲੈਣਾ।

ਆਰਥਿਕਤਾ ਨੇ ਪ੍ਰਕਿਰਤੀ ਨੂੰ ਦੌਲਤ ਵਿਚ ਬਦਲਦੇ ਰਹਿਣਾ ਹੈ ਜਿਸ ਨਾਲ 'ਜੀਵ-ਮੰਡਲ' ਵਿਚ ਗੜਬੜ ਹੁੰਦੀ ਰਹਿਣੀ ਹੈ ਅਤੇ ਨਵੇਂ ਰੋਗ ਉਪਜਦੇ ਰਹਿਣੇ ਹਨ, ਜਿਸਦਾ ਪੂਰਵ-ਚਿੰਤਨ ਵਿਗਿਆਨ ਨਹੀਂ ਕਰ ਸਕਦਾ। ਕੁਝ ਜੀਵ ਵਿਗਿਆਨੀਆਂ ਦਾ ਖਿਆਲ ਹੈ ਕਿ ਪ੍ਰਿਥਵੀ 'ਤੇ ਲੱਖਾਂ ਵਿਜਾਤੀਆਂ (species) ਜੰਮੀਆਂ ਅਤੇ ਮਰੀਆਂ ਹਨ। ਮਾਣਸ ਦੀ ਵਿਜਾਤੀ ਅਮਰ ਹੋਣ ਦੀ ਕੋਈ ਵਜਾਹ ਨਹੀਂ।

ਅਖ਼ਬਾਰ ਸਰਕਾਰ ਦੀ ਆਰਥਿਕ ਭਾਸ਼ਾ ਰਾਹੀਂ ਜਨ ਦੇ ਪ੍ਰਤੱਖਣ, ਭਾਵ, ਵਿਚਾਰ, ਸ਼ਬਦਾਰਥ 'ਤੇ ਅਸਰ ਪਾਉਂਦੇ ਹਨ ਜਿਸ ਨਾਲ 'ਕੁਸ਼ਲ ਖ਼ੇਮ' ਦੇ ਸੰਕਲਪ ਅਤੇ ਕਰਮ ਪਿੱਛੇ ਕੰਮ ਕਰਦੇ ਮੰਤਵ (motives) ਹੀ ਬਦਲ ਜਾਂਦੇ ਹਨ। ਹਰ ਪ੍ਰਵਚਨ ਜਗਤ ਵਿਚ ਨਿਰਭਾਉ ਕਰਨ ਦਾ ਤਰੀਕਾ ਦੱਸਦਾ ਹੈ ਅਤੇ ਇਹਦੀ ਇਹਨੂੰ ਆਪਣੇ ਅਨੁਸਾਰ ਢਾਲਣ ਦੀ ਚੇਸ਼ਟਾ ਹੁੰਦੀ ਹੈ। ਪ੍ਰਵਚਨ ਦੇ ਆਧਾਰ ਮਾਨਵਤਾ ਦੇ ਨਿਰਮਾਤਾ ਹੋਣ ਲਗਦੇ ਹਨ। [ਕੀ ਮੰਡੀ ਦੇ ਆਦਰਸ਼ ਕਰਕੇ ਹਰ ਵਿਅਕਤੀ 'ਵਿਕਾਊ' ਨਜ਼ਰ ਨਹੀਂ ਆਉਂਦਾ? ਜੋ ਪ੍ਰਤੱਖ ਨਜ਼ਰ ਆਉਂਦਾ ਹੈ। ਕਈਆਂ ਨੇ ਤਾਂ ਵਿਕਣ ਨੂੰ ਝੂਰਦੇ ਮਰ ਜਾਣਾ ਹੈ!]

0 0 0

ਕਿਤਾਬ ਨੂੰ 'ਸਿਰਜਣਾ' ਦੇ ਵਕੀਲ ਪਾਠਕ ਬੜੇ ਸਵਾਦ ਅਤੇ ਸ਼ਊਰ ਨਾਲ ਪੜ੍ਹਨਗੇ। ਕੇਵਲ ਉਚਤਮ ਨਯਾਲਯ ਦੇ ਫੈਸਲੇ ਹੀ ਵਿਚਾਰ ਅਧੀਨ ਕੀਤੇ ਗਏ ਹਨ। ਵਿੱਚੇ ਪ੍ਰਸਿੱਧ ਨਯਾਯ-ਸ਼੍ਰੋਮਣੀਆਂ ਦੀ ਪਰਖ ਹੋਈ ਜਾਂਦੀ ਹੈ। ਕਿਸੇ ਰੀਵਿਊਕਾਰ ਨੇ ਲਿਖਿਆ ਸੀ ਕਿ ਇਸੇ ਕਿਤਾਬ ਦੇ ਲਿਖਣ ਸਦਕੇ ਵ੍ਹਾਈਟ ਨੂੰ ਉਚਤਮ ਨਯਾਲਯ ਲਈ ਨਾਮਜ਼ਦ ਕਰਨਾ ਚਾਹੀਦਾ ਹੈ।

ਮੈਨੂੰ ਇਸੇ ਕਿਤਾਬ ਤੋਂ ਪਤਾ ਲੱਗਾ ਕਿ ਦਲੀਲ ਦੀ ਸ਼ਰਾਫਤ ਵੀ ਹੁੰਦੀ ਹੈ।

ਨਵਉਦਾਰਵਾਦ ਦੀ ਵਿਚਾਰਧਾਰਾ ਨੂੰ "ਸ਼ਿਕਾਗੋ ਸਕੂਲ" (Chicago School) ਦੀ ਪੜ੍ਹਤ ਕਿਹਾ ਜਾਂਦਾ ਹੈ। ਲੁਤਫ ਦੀ ਗੱਲ ਹੈ ਕਿ ਕਿਤਾਬ ਦੀ ਪ੍ਰਕਾਸ਼ਕ ਸ਼ਿਕਾਗੋ ਯੂਨੀਵਰਸਿਟੀ ਹੈ।

ਬਰੈਕਟਾਂ 'ਚ ਲਿਖੇ ਵਾਕ ਵ੍ਹਾਈਟ ਦੇ ਨਹੀਂ, ਮੇਰੇ ਵੱਲੋਂ ਉਦਾਹਰਨ-ਮੂਲ ਹਨ। ❑❑

[144, ਸੈਕਟਰ 65, ਫੇਜ਼ 11, ਐੱਸ. ਏ. ਐੱਸ. ਨਗਰ-160 062]

# ਆਖਰੀ ਖਤ [ਕਾਵਿ ਸੰਗ੍ਰਹਿ] ਮੁਸ਼ਤਾਕ

ਮੈਂ ਉਹਨਾਂ ਵਿਚੋਂ ਹਾਂ ਜਿਹੜੇ ਪੰਜਾਬੀ ਸਾਹਿਤ ਵਿਚ ਉਰਦੂ ਅਦਬ ਰਾਹੀਂ ਆਏ ਤੇ ਪੰਜਾਬੀ ਨੂੰ ਉਰਦੂ ਦੀਆਂ ਐਨਕਾਂ ਲਾ ਕੇ ਪੜ੍ਹਦੇ ਹਨ। ਖਾਸ ਕਰਕੇ ਕਵਿਤਾ ਨੂੰ। ਮੈਂ ਮੁਸ਼ਤਾਕ ਰਚਿਤ ਕਵਿਤਾਵਾਂ ਤੇ ਗ਼ਜ਼ਲਾਂ ਦੇ ਸੰਗ੍ਰਹਿ 'ਆਖਰੀ ਖਤ' (ਏਸਥੈਟਿਕਸ ਪਬਲੀਕੇਸ਼ਨਜ਼, ਲੁਧਿਆਣਾ) ਨੂੰ ਏਸੇ ਤਰ੍ਹਾਂ ਪੜ੍ਹਿਆ ਤੇ ਮਾਣਿਆ ਹੈ। ਤੀਹ ਕਵਿਤਾਵਾਂ ਤੇ 32 ਗ਼ਜ਼ਲਾਂ ਦਾ ਇਹ ਸੰਗ੍ਰਹਿ ਲੇਖਕ ਦੀਆਂ ਨੌਂ ਕਾਵਿ-ਪੁਸਤਕਾਂ ਤੇ ਦੋ ਗ਼ਜ਼ਲ ਸੰਗ੍ਰਹਿਆਂ ਤੋਂ ਪਿੱਛੋਂ ਛਪਿਆ ਹੈ। ਉਰਦੂ ਅਤੇ ਹਿੰਦੀ ਭਾਸ਼ਾ ਵਿਚ ਬਰਾਬਰ ਛਪਦੇ ਰਹਿਣ ਵਾਲਾ ਇਹ ਕਵੀ ਆਪਣੀ ਮਾਤ ਭਾਸ਼ਾ ਨੂੰ ਦੋ ਕਹਾਣੀ ਸੰਗ੍ਰਹਿ ਤੇ ਇਕ ਲੇਖ ਸੰਗ੍ਰਹਿ ਵੀ ਦੇ ਚੁੱਕਾ ਹੈ। ਕਵਿਤਾ ਲਿਖਦੇ ਸਮੇਂ ਉਹ ਲੈਅ-ਬੱਧ ਵੀ ਹੁੰਦਾ ਹੈ ਤੇ ਲੈਅ-ਮੁਕਤ ਵੀ। ਉਂਝ ਸਰੋਦੀ ਗੁਣਾਂ ਵਾਲੀ ਕਵਿਤਾ ਉਸਨੂੰ ਵਧੇਰੇ ਸੁਖਾਂਦੀ ਹੈ। ਪ੍ਰਮਾਣ ਵਜੋਂ ਹੱਥਲੀ ਪੁਸਤਕ ਨੂੰ ਨਾਮ ਬਖਸ਼ਣ ਵਾਲੀ ਕਵਿਤਾ 'ਆਖਰੀ ਖਤ' ਦੀਆਂ ਇਹ ਪੰਕਤੀਆਂ ਹੀ ਕਾਫੀ ਹਨ:

*ਸੋਚਕੇ ਤਾਂ ਵੇਖ ਇਹਨਾਂ ਡਾਲਰਾਂ ਦੇ ਸ਼ੌਕ ਤੈਨੂੰ*
*ਕਿਨ੍ਹਾਂ ਰਾਹਾਂ ਉੱਤੇ ਦਿੱਤਾ ਪਾ*
*ਤੱਕਦੀ ਹਾਂ ਮਾਂ ਦੀਆਂ ਸੋਚਾਂ ਦੇ ਕਬੂਤਰਾਂ ਨੂੰ*
*ਬੈਠੇ ਜਿਹੜੇ ਧੌਣਾਂ ਨੇ ਝੁਕਾ*
*ਨਿੰਮੋਝੂਣੇ ਹੋਏ ਮੇਰੇ ਸੁੱਭਰ ਦੇ ਫੁੱਲ ਬੂਟੇ*
*ਉਹ ਵੀ ਸਾਰੇ ਚੱਲੇ ਕੁਮਲ਼ਾ*

ਪਾਕਿਸਤਾਨ ਦੇ ਪਿੰਡ ਆਰਿਫਵਾਲਾ ਵਿਚ ਜਨਮੇ ਤੇ ਭਾਰਤ ਰਹਿੰਦਿਆਂ ਓਵਰਸੀਅਰ ਤੇ ਅਧਿਆਪਕ ਦੀ ਨੌਕਰੀ ਕਰਨ ਉਪਰੰਤ ਇੰਗਲੈਂਡ ਦੇ ਮਿਡਲਸੈਕਸ ਖੇਤਰ ਵਿਚ ਜਾ ਵਿਰਾਜੇ ਕਵੀ ਨੂੰ ਉਸਦੇ ਚਾਹੁਣ ਵਾਲਿਆਂ ਦੀ ਚਿੱਠੀ ਦੇ ਇਹ ਬੋਲ ਸਭ ਕੁਝ ਹੀ ਕਹਿ ਜਾਂਦੇ ਹਨ। ਇਹਨਾਂ ਵਿਚ ਕਾਵਿ ਰਸ ਵੀ ਹੈ ਤੇ ਕਾਵਿਕ ਉੱਤਮਤਾ ਵੀ, ਜੋ ਉਸਦੀ ਸਮੁੱਚੀ ਕਵਿਤਾ ਵਿਚ ਸਮੋਈ ਹੋਈ ਹੈ। ਪਹਿਲਾਂ ਵਾਲੇ ਸੰਗ੍ਰਹਿਆਂ ਵਿਚ ਖਾਸ ਕਰਕੇ।

ਗ਼ਜ਼ਲਾਂ ਦੀ ਗੱਲ ਕਰਨ ਸਮੇਂ ਉਰਦੂ ਸ਼ਾਇਰੀ ਵਾਲੀ ਐਨਕ ਵਰਤਣ ਤੋਂ ਪਹਿਲਾਂ ਮੈਂ ਮਿਰਜ਼ਾ ਗ਼ਾਲਿਬ ਦੇ ਮੀਰ ਤਕੀ ਮੀਰ ਤੇ ਬੇਦਿਲ ਦੀ ਉਸਤਤ ਵਿਚ ਕਹੇ ਦੋ ਸ਼ੇਅਰ ਕਰਮਵਾਰ ਦੇਣੇ ਚਾਹਾਂਗਾ:

*ਰੇਖਤਾ ਕੇ ਤੁਮ ਹੀ ਉਸਤਾਦ ਨਹੀਂ ਹੋ ਗ਼ਾਲਿਬ*
*ਕਹਿਤੇ ਹੈਂ ਅਗਲੇ ਜ਼ਮਾਨੇ ਮੇਂ ਕੋਈ ਮੀਰ ਭੀ ਥਾ*

*000*

*ਤਰਜ਼ ਏ ਬੇਦਿਲ ਮੇਂ ਰੇਖਤਾ ਲਿਖਨਾ*
*ਅਸਦ ਉੱਲਾ ਖਾਂ ਕਿਆਮਤ ਹੈ*

ਚੰਗਾ ਕਲਾਕਾਰ ਉਹੀਓ ਹੁੰਦਾ ਹੈ ਜਿਹੜਾ ਚੰਗੀ ਕਲਾ ਤੇ ਚੰਗੇ ਕਲਾਕਾਰਾਂ ਨੂੰ ਪਛਾਣਦਾ ਤੇ ਪ੍ਰਵਾਨ ਕਰਦਾ ਹੋਵੇ। ਮੁਸ਼ਤਾਕ ਨੇ ਤਾਂ ਏਸ ਸੰਗ੍ਰਹਿ ਦੀ ਪਹਿਲੀ ਕਵਿਤਾ ਹੀ ਉਹ ਦਿੱਤੀ ਹੈ ਜੋ ਤੁਰ ਗਏ ਕਵੀ ਜਵਤਾਰ ਦੀ ਯਾਦ ਵਿਚ ਲਿਖੀ ਗਈ ਹੈ। ਇਸਦੇ ਬੋਲ ਹਨ:

*ਤੇਰੀ ਕਵਿਤਾ ਵਿਚ ਲੁਕਿਆ ਸੀ, ਚਾਨਣ ਦਾ ਪੈਗ਼ਾਮ!*
*ਉੱਚਿਆਂ ਘਰਾਂ 'ਚ ਤਾਹੀਓਂ ਤੇਰਾ ਹੈ ਸੀ ਨਾਂ ਬਦਨਾਮ!!*

ਇਹਨਾਂ ਸ਼ਬਦਾਂ ਵਿਚ ਕਾਵਿਕ ਉੱਤਮਤਾ ਹੋਵੇ ਨਾ ਹੋਵੇ, ਉਰਦੂ ਸ਼ਾਇਰਾਂ ਵਾਲਾ



ਸਲੀਕਾ ਅਵੱਸ਼ ਬੋਲਦਾ ਹੈ। ਮੁਸ਼ਤਾਕ ਦੀ ਗ਼ਜ਼ਲਗੋਈ ਦਾ ਵਰਨਣਯੋਗ ਗੁਣ ਵੀ ਇਹੀਓ ਹੈ ਕਿ ਉਹ ਚੰਗੇ ਸ਼ਾਇਰਾਂ ਵਾਂਗ ਆਪਣੀ ਗ਼ਜ਼ਲ ਦੇ ਸ਼ਿਅਰਾਂ ਵਿਚ ਲਚਕ ਤੇ ਭਾਵਨਾ ਬਣਾਈ ਰੱਖਦਾ ਹੈ ਜਿਹੜੀ ਵਧੀਆ ਕਲਾਕਾਰੀ ਦਾ ਧੁਰਾ ਹੁੰਦੀ ਹੈ:

*ਢਹਿ ਜਾਂਦੇ ਘਰ ਬਾਰ ਜਿਨ੍ਹਾਂ ਦੇ ਕੀ ਕਰਦੇ ਨੇ*
*ਸੜ ਜਾਂਦੇ ਗੁਲਜ਼ਾਰ ਜਿਨ੍ਹਾਂ ਦੇ ਕੀ ਕਰਦੇ ਨੇ*
*ਫੁੱਲਾਂ ਦੀ ਜੋ ਮਹਿਕ ਕੁਲਹਿਣੀ ਹੋ ਜਾਏ ਤਾਂ*
*ਪੈਂਦੇ ਗਲ਼ ਉਹ ਹਾਰ ਜਿਨ੍ਹਾਂ ਦੇ ਕੀ ਕਰਦੇ ਨੇ*
*ਗਲ਼ੀ ਮੁਹੱਲੇ, ਪੁੱਛਦਾ ਫਿਰਦਾ ਏ 'ਮੁਸ਼ਤਾਕ'*
*ਰੁੱਸ ਜਾਂਦੇ ਨੇ ਯਾਰ ਜਿਨ੍ਹਾਂ ਦੇ ਕੀ ਕਰਦੇ ਨੇ*

ਚੰਗੀ ਕਵਿਤਾ ਉਹ ਹੀ ਮੰਨੀ ਜਾਂਦੀ ਹੈ ਜਿਹੜੀ ਕੈਥਾਰਸਿਸ (ਮਨ ਨੂੰ ਵਰਚਾਉਣ ਦੀ ਸ਼ਕਤੀ) ਨਾਲ ਓਤ ਪੋਤ ਹੋਵੇ। ਮੁਸ਼ਤਾਕ ਦੀ ਕਵਿਤਾ ਵਿਚ ਇਹ ਗੁਣ ਮਾਨਣ ਵਾਲਾ ਹੈ:

*ਉਮਰ ਭਰ ਦੇ ਹਾਦਸੇ ਜਾਂ ਬਣ ਗਏ ਕਾਲਾ ਪਹਾੜ*
*ਬਣਦਾ ਬਣਦਾ ਫਿਰ ਉਹੀ, ਦਿਲ ਦਾ ਸਹਾਰਾ ਹੋ ਗਿਆ*
*ਝਮਕਦੇ ਘੜਿਆਂ ਦੇ ਟੋਟੇ, ਕਿੰਨੇ ਹੀ ਚਨਾਬ ਵਿਚ*
*ਬੇਨਿਸ਼ਾਂ ਕੱਚਾ ਘੜਾ, ਕਾਹਤੋਂ ਵਿਚਾਰਾ ਹੋ ਗਿਆ*
*ਬਾਗ਼ਬਾਂ ਦੀ ਚਾਲ ਸੀ, ਮੁਸ਼ਤਾਕ ਅਜ਼ਮਾਈ ਹੋਈ,*
*ਆਲ੍ਹਣੇ ਦਾ ਬੋਟ ਪਲ 'ਚ, 'ਕੱਲਾ ਕਾਰਾ ਹੋ ਗਿਆ*

ਇਕ ਛੋਟੀ ਬਹਿਰ ਦੀ ਗ਼ਜ਼ਲ ਵਿਚ ਇਹ ਰੰਗ ਹੋਰ ਵੀ ਤਿੱਖਾ ਹੈ, ਜਿੱਥੇ ਮੁਸ਼ਤਾਕ ਨੇ ਸ਼ਿਵ ਕੁਮਾਰ ਬਟਾਲਵੀ ਦੀ ਕੰਡਿਆਲੀ ਥੋਹਰ ਦਾ ਬਦਲ ਪੇਸ਼ ਕੀਤਾ ਜਾਪਦਾ ਹੈ:

*ਸਿਰ ਉਠਾ ਕੇ ਝਿੜਕਾਂ ਖਾਂਦੇ, ਰਾਖੀ ਕਰਨ ਵਿਚਾਰੇ ਕੰਡੇ*
*ਫੁੱਲਾਂ ਨਾਲ ਸਦਾ ਨੇ ਖਹਿੰਦੇ, ਭੁਰਦੇ, ਪਰ ਨਾ ਹਾਰੇ ਕੰਡੇ।*
*ਫੁੱਲ ਤਾਂ ਮਾਲੀ ਦੇ 'ਮੁਸ਼ਤਾਕ', ਕਿਦ੍ਹੇ ਨੇ ਕਰਮਾਂ ਮਾਰੇ ਕੰਡੇ*

ਏਸ ਸੰਗ੍ਰਹਿ ਵਿਚ ਕਈ ਸ਼ਿਅਰ ਅਜਿਹੇ ਵੀ ਹਨ ਜਿਹੜੇ ਮੁਸ਼ਤਾਕ ਦੇ ਜੀਵਨ ਫਸਸਫੇ ਤੋਂ ਪਰਦਾ ਚੁੱਕਦੇ ਹਨ:

*ਜੋ ਵੀ ਤੈਂ ਕੀਤਾ ਹੈ, ਉਸਦਾ ਜ਼ਿਕਰ ਕੀ ਕਰਨਾ,*
*ਪਿਆਰ ਤਾਂ ਰਿਸ਼ਤਾ ਹੈ, ਕੋਈ ਵਿਉਪਾਰ ਨਹੀਂ।*

*ਚਾਹੇ ਮੇਰੇ ਘਰ ਨਾ ਕੋਈ ਮੂਰਤੀ ਨਾ ਘੰਟੀਆਂ*
*ਫਿਰ ਵੀ ਮੰਦਰ ਜਾਣਕੇ, ਹਰ ਸ਼ਾਮ ਆ ਜਾਂਦਾ ਹਾਂ ਮੈਂ*

*ਪਾਗਲ ਸੀ, ਜਿਨ੍ਹੇ ਆਪਣੀ ਗਰਦਨ ਕਟਾਈ ਹੈ*
*ਸੱਚ ਬੋਲਣਾ, ਚੁਰਾਹੇ 'ਤੇ? ਕਾਹਦੀ ਦਾਨਾਈ ਹੈ*

ਮਿਡਲਸੈਕਸ ਵਿਚ ਡੇਰਾ ਲਾਉਣ ਵਾਲੇ ਮੁਸ਼ਤਾਕ ਨੂੰ ਬੇਰੀ ਦਾ ਉਹ ਰੁੱਖ ਨਹੀਂ ਭੁੱਲਦਾ ਜਿਸਦੇ ਖੱਟੇ ਮਿੱਠੇ ਬੇਰ ਖਾ ਕੇ ਉਹ ਵੱਡਾ ਹੋਇਆ ਸੀ ਤੇ ਜਿਹੜਾ ਹੁਣ ਪਿੱਛੇ ਰਹਿਣ ਵਾਲਿਆਂ ਨੇ ਵੱਢ ਛੱਡਿਆ ਹੈ:

*ਜਿਸ ਵਿਹੜੇ ਦੇ ਇਕ ਕੋਨੇ ਵਿਚ, ਬੇਰੀ ਦਾ ਰੁਖ ਸੀ*
*ਸ਼ਾਮ ਸਵੇਰੇ, ਪੰਛੀ ਲਾਉਂਦੇ ਛਹਿਬਰ ਸੀ*
*ਗੀਤਾਂ ਦੀ, ਰਾਗਾਂ ਦੀ, ਮਿਲਣੀ ਦੀ, ਪਿਆਰ ਦੀ*
*ਖੱਟੇ ਮਿੱਠੇ ਬੇਰ ਸੀ ਹੁੰਦੇ*
*ਭਰ ਜਾਂਦੀ ਸੀ ਕਦੇ ਚੰਗੇਰ, ਰੰਗਾਂ ਦੀ ਤਹਿਵਾਰਾਂ ਦੀ।*

*ਘਰ ਵਾਲਿਆਂ ਜਿਸ ਦਿਨ ਉਸ ਬੇਰੀ ਨੂੰ ਵੱਢਿਆ ਹੈ*
*ਟੋਟੇ ਟੋਟੇ ਕਰਕੇ ਚੁੱਲ੍ਹੇ ਝੋਕਾ ਪਾਇਆ ਹੈ*
*ਸੁਆਹ ਵੀ ਢੇਰੀਂ ਜਾ ਪੁੱਜੀ ਹੈ*
*ਜਾਣੋ, ਗੱਲ ਇਹ ਸੱਚੀ ਹੈ:*
*ਓਸ ਘਰ ਦੀ ਸਰਦਲ, ਹੁਣ ਆਪਣੇ ਵੱਲ ਬੁਲਾਉਂਦੀ ਨਹੀਂ*
*ਓਸ ਘਰ ਨੂੰ ਆਪਣਾ ਕਹਿੰਦੇ, ਜੀਭ ਹਰਕਤ ਵਿਚ ਆਉਂਦੀ ਨਹੀਂ।*

ਬੇਰੀ ਦਾ ਰੁੱਖ ਤਾਂ ਵੱਡਾ ਹੁੰਦਾ ਹੈ, ਕਵੀ ਨੂੰ ਸਰੂਵਾਂ ਦੀ ਮਹਿਕ ਵੀ ਨਹੀਂ ਭੁੱਲਦੀ ਤੇ ਇਹਨਾਂ ਦੇ ਪੈਗ਼ਾਮ ਵੀ ਨਹੀਂ:

*ਕੰਧਾਂ 'ਤੇ ਲਿਖਿਆ, ਜ਼ੁਲਮ ਦਾ ਅੰਜਾਮ ਪੜ੍ਹਕੇ ਵੇਖ*
*ਸਰੂਵਾਂ ਦੀ ਲੂਣੀ ਮਹਿਕ ਦਾ, ਪੈਗ਼ਾਮ ਪੜ੍ਹਕੇ ਵੇਖ*
*ਸ਼ਬਨਮ ਨੇ ਉਕਰਿਆ ਸੀ, ਫੁੱਲਾਂ 'ਤੇ ਰਾਤ ਭਰ*
*ਫੁਰਸਤ ਮਿਲੇ ਤਾਂ, ਉਹ ਕਦੇ ਪਿਆਮ ਪੜ੍ਹ ਕੇ ਵੇਖ*

ਮੁਸ਼ਤਾਕ ਦੀ ਰਚਨਾ ਵਿਚ ਭਾਵੁਕਤਾ ਤੇ ਕਾਵਿਕਤਾ ਨਾਲੋ ਨਾਲ ਚਲਦੇ ਹਨ। ਉਹ ਸ਼ਬਦਾਂ ਨੂੰ ਲੈਅ ਤੇ ਸੰਗੀਤ ਵਿਚ ਬੰਨ੍ਹਣ ਦਾ ਮਾਹਰ ਹੈ। ਏਸ ਤਰ੍ਹਾਂ ਦੀ ਰਚਨਾਕਾਰੀ ਉਸਦੇ ਸਦਾ ਹੀ ਅੰਗ ਸੰਗ ਰਹੀ ਹੈ। ਉਰਦੂ ਵਿਚ ਲਿਖਦਿਆਂ ਵੀ। ਪ੍ਰਮਾਣ ਪੰਜਾਬੀ ਦੇ ਸ਼ਿਅਰਾਂ ਵਾਲਾ ਹੀ ਠੀਕ ਰਹੇਗਾ। ਯਾਦਾਂ ਤੇ ਸ਼ਬਦਾਂ ਦੇ ਸੁਮੇਲ ਨਾਲ ਅਨੁਪ੍ਰਾਸ ਪੈਦਾ ਕਰਨ ਵਾਲਾ:

*ਅੰਮਾ! ਤੇਰਾ ਘਰ ਨਹੀਂ ਤੱਕਿਆ, ਬਹੁਤ ਦਿਨਾਂ ਤੋਂ*
*ਨਾ ਹੀ ਤੇਰੇ ਹੱਥ ਦਾ ਖਾਧਾ, ਬਹੁਤ ਦਿਨਾਂ ਤੋਂ।*
*ਮੁੱਦਤ ਹੋਈ ਤੁਰਿਆ ਸਾਂ, ਮੈਂ ਰੋਟੀ ਲੱਭਣ*
*ਰੋਟੀ ਪਿੱਛੇ ਪਿੱਛਾ ਭੁੱਲਿਆ, ਬਹੁਤ ਦਿਨਾਂ ਤੋਂ।*
*ਜਿਸਦੇ ਕੁੰਡਿਆਂ, ਕਿੱਲਾਂ ਉੱਤੇ ਦਸਖ਼ਤ ਮੇਰੇ*
*ਉਹੀ ਨਾ ਬੂਹਾ ਖੜਕਾਇਆ, ਬਹੁਤ ਦਿਨਾਂ ਤੋਂ।*
*ਤੂੰ 'ਮੁਸ਼ਤਾਕ' ਕੀ ਸਾਨੂੰ ਆਕੇ ਮਿਲਣਾ ਹੈ ਸੀ,*
*ਕੋਈ ਫੋਨ, ਨਾ ਖ਼ਤ ਹੀ ਪਾਇਆ, ਬਹੁਤ ਦਿਨਾਂ ਤੋਂ।*

ਹੁਣ ਖ਼ਤ ਤਾਂ ਉਸਨੇ ਪਾ ਛੱਡਿਆ ਹੈ ਪਰ ਇਸਨੂੰ 'ਆਖ਼ਰੀ ਖ਼ਤ' ਕਹਿਣ ਦੀ ਗ਼ਲਤੀ ਕਰ ਬੈਠਾ। ਜੀਊਂਦੇ ਜੀਅ ਕੋਈ ਵੀ ਖ਼ਤ ਆਖ਼ਰੀ ਨਹੀਂ ਹੁੰਦਾ। ਹਾਲ ਦੀ ਘੜੀ 'ਆਖ਼ਰੀ ਖ਼ਤ' ਨੂੰ 'ਜੀ ਆਇਆਂ' ਵੀ ਤੇ 'ਸਲਾਮ' ਵੀ।

-ਗੁਲਜ਼ਾਰ ਸਿੰਘ ਸੰਧੂ

## ਟੈਕਸੀਨਾਮਾ [ਹਰਪ੍ਰੀਤ ਸਿੰਘ ਸੇਖਾ]

ਕੈਨੇਡਾ ਵਸਦਾ ਨੌਜਵਾਨ ਲੇਖਕ ਬੁਨਿਆਦੀ ਤੌਰ 'ਤੇ ਕਹਾਣੀਕਾਰ ਹੈ ਅਤੇ ਉਹਨੇ ਆਪਣੀ ਪਲੇਠੀ ਕਿਤਾਬ 'ਬੀ ਜੀ ਮੁਸਕਰਾ ਪਏ' ਅਤੇ ਵੱਖ-ਵੱਖ ਸਾਹਿਤਕ ਪਰਚਿਆਂ ਵਿਚ ਆਪਣੀਆਂ ਕਹਾਣੀਆਂ ਨਾਲ ਵੱਖਰੀ ਪਛਾਣ ਬਣਾਈ ਹੈ। 'ਬੀ ਜੀ ਮੁਸਕਰਾ ਪਏ' ਦੇ ਤਾਂ ਹੁਣ ਤੱਕ ਦੋ ਅਡੀਸ਼ਨ (2006 ਤੇ 2011) ਛਪ ਚੁੱਕੇ ਹਨ। ਉਹਦੀਆਂ ਕਹਾਣੀਆਂ ਵਿਚ ਜ਼ਿੰਦਗੀ ਦੀ ਧੜਕਣ ਸਾਫ ਸੁਣਾਈ ਦਿੰਦੀ ਹੈ। ਹੁਣ ਉਹ ਆਪਣੀ ਨਿਵੇਕਲੀ ਕਿਤਾਬ 'ਟੈਕਸੀਨਾਮਾ' (ਸਫੇ 116, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ ਲੁਧਿਆਣਾ) ਲੈ ਕੇ ਆਇਆ ਹੈ। 'ਟੈਕਸੀਨਾਮਾ' ਵਿਚ ਸ਼ਾਮਲ ਰਚਨਾਵਾਂ ਅਸਲ ਵਿਚ ਉਸ ਵੱਲੋਂ ਸੋਚੇ-ਵਿਚਾਰੇ ਨਾਵਲ ਦਾ ਹੀ ਮਸੌਦਾ ਹਨ, ਪਰ ਇਹ ਸਾਰੀਆਂ ਰਚਨਾਵਾਂ ਨਾਵਲ ਦੀ ਥਾਂ 'ਟੈਕਸੀਨਾਮਾ' ਦਾ ਰੂਪ ਵਟਾ ਕੇ ਪਾਠਕਾਂ ਦੇ ਸਾਹਮਣੇ ਆਈਆਂ



ਹਨ। ਉਂਜ ਇਹ ਰਚਨਾਵਾਂ ਕਿਸੇ ਨਾਵਲ ਜਾਂ ਕਹਾਣੀਆਂ ਤੋਂ ਘੱਟ ਦਿਲਚਸਪ ਨਹੀਂ ਹਨ। ਇਨ੍ਹਾਂ ਦੀ ਬਣਤਰ ਅਤੇ ਬੁਣਤੀ ਉਹਦੀਆਂ ਕਹਾਣੀਆਂ ਵਾਲੀ ਹੀ ਹੈ, ਸਗੋਂ ਜੇ ਕਹਿਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਆਪਣੇ ਇਹ ਅਨੁਭਵ ਲੋਕਾਂ ਨੂੰ ਸੁਣਾਉਣ ਲਈ ਲੇਖਕ ਆਪਣੀਆਂ ਗੱਲਾਂ ਨੂੰ ਬਾਤਾਂ ਦੇ ਬਹੁਤ ਨੇੜੇ ਲੈ ਗਿਆ ਹੈ। ...ਤੇ ਸਭ ਨੂੰ ਪਤਾ ਹੈ ਕਿ ਸਾਡੀਆਂ ਬਾਤਾਂ ਦਾ ਰੰਗ ਕਿਹੋ ਜਿਹਾ ਹੁੰਦਾ ਹੈ! ਇਕ ਵਾਰ ਸ਼ੁਰੂ ਹੋਈ ਬਾਤ ਵਿਚਾਲੇ ਨਹੀਂ ਛੱਡੀ ਜਾ ਸਕਦੀ। ਇਹ ਰਚਨਾਵਾਂ ਵੀ ਅਜਿਹੀਆਂ ਹੀ ਬਾਤਾਂ ਹਨ। ਪਾਠਕ ਚਾਹੁੰਦਾ ਹੈ, ਇਹ ਅਜੇ ਮੁੱਕਣ ਨਾ। ਇਹ ਅਸਲ ਵਿਚ ਹਰਪ੍ਰੀਤ ਦੀ ਲਿਖਣ ਸ਼ੈਲੀ ਦੀ ਖੂਬੀ ਹੈ ਜੋ ਉਸ ਨੇ ਆਪਣੀ ਹਰ ਬਾਤ ਵਿਚ ਨਿਭਾਈ ਹੈ।

ਜਿੱਦਾਂ ਕਿਤਾਬ ਦੇ ਨਾਂ ਤੋਂ ਹੀ ਸਪਸ਼ਟ ਹੈ, ਇਹ ਬਾਤਾਂ ਮੁੱਖ ਰੂਪ ਵਿਚ ਟੈਕਸੀ ਨਾਲ ਜੁੜੇ ਪਾਤਰਾਂ, ਕਾਰੋਬਾਰੀਆਂ ਅਤੇ ਸਨਅਤ ਨਾਲ ਸਬੰਧਤ ਹਨ ਪਰ ਨਾਲ ਦੀ ਨਾਲ ਹੋਰ ਸਰੋਕਾਰਾਂ ਦੀ ਤਾਣੀ ਵੀ ਤਣੀ ਹੋਈ ਹੈ। ਹਰ ਪਾਤਰ ਅਤੇ ਬੰਦੇ ਦਾ ਆਪੋ-ਆਪਣਾ ਰੰਗ-ਢੰਗ ਹੈ। ਥਾਂ-ਥਾਂ ਵਕਤ ਨੂੰ ਬ੍ਰੇਕਾਂ ਲੱਗਦੀਆਂ ਹਨ ਤੇ ਕਮਾਈਆਂ ਦੀਆਂ ਗੱਲਾਂ ਚੱਲਦੀਆਂ ਹਨ। ਸਮਾਜਕ ਗਿਣਤੀਆਂ-ਮਿਣਤੀਆਂ ਵਾਰ-ਵਾਰ ਸਿਰ ਚੁੱਕਦੀਆਂ ਹਨ ਅਤੇ ਸਭਿਆਚਾਰਕ ਖਿੱਚੋਤਾਣ ਤਾਂ ਬੰਦੇ ਨੂੰ ਇਲਾਸਟਿਕ ਵਾਂਗ ਖਿੱਚੀ ਚਲੀ ਜਾਂਦੀ ਹੈ। ਹਰਪ੍ਰੀਤ ਦੀਆਂ ਇਹ ਬਾਤਾਂ ਪੜ੍ਹ ਕੇ ਕੈਨੇਡਾ ਉਹ ਕੈਨੇਡਾ ਨਹੀਂ ਰਹਿੰਦਾ ਜਿਹਦੀ ਖ਼ਾਤਰ ਨੌਜਵਾਨ ਸਭ-ਕੁਝ ਦਾਅ ਉਤੇ ਲਾ ਕੇ ਉਥੇ ਜਾਣ ਲਈ ਅਹੁਲਦੇ ਹਨ। ਇਹ ਬਾਤਾਂ ਅਸਲ ਵਿਚ ਪਰਵਾਸ ਦੀ ਬਹੁਤ ਔਖੇ ਹੋ ਕੇ ਭਰੀ ਪਰਵਾਜ਼ ਨੂੰ ਪਿੱਛੇ ਰਹਿ ਗਏ ਪੰਜਾਬ ਨਾਲ ਜੋੜ ਕੇ ਕੀਤੀ ਗੱਲਾਂ ਹਨ। ਇਹ ਬਾਤਾਂ ਪਾਤਰਾਂ ਅਤੇ ਘਟਨਾਵਾਂ ਦੀ ਇਕ ਲੜੀ ਹੈ, ਜਿਹੜੀ ਜਾਪਦਾ ਹੈ ਕਿ ਮੁੱਕਣ ਵਿਚ ਨਹੀਂ ਆ ਰਹੀ। ਹਰ ਬਾਤ ਇਕ ਤੋਂ ਵੱਧ ਦਿਲਚਸਪ।

ਕਿਤਾਬ ਵਿਚ ਦਿਲਚਸਪੀ ਲੇਖਕ ਵੱਲੋਂ ਕਿਤਾਬ ਦੇ ਮੁੱਢ ਵਿਚ ਲਿਖੇ 'ਕੁਝ ਸ਼ਬਦ' ਤੋਂ ਹੀ ਆਰੰਭ ਹੋ ਜਾਂਦੀ ਹੈ। 'ਧੌਲਾ ਸਾਹਬ' ਦੇ ਮੁੱਖ ਪਾਤਰ ਦਾ ਨਾਂ ਅਸਲ ਵਿਚ ਧੌਲਾ ਨਹੀਂ, ਇਹ ਉਹਦਾ ਕੁਨਾਂ ਪਿਆ ਹੋਇਆ ਹੈ। ਇਹ ਬਾਤ ਜਦੋਂ ਮੁੱਕਦੀ ਹੈ ਤਾਂ ਕੈਨੇਡਾ ਵਿਚ ਨਵੇਂ-ਨਵੇਂ ਆਏ ਕਿਸੇ ਹੋਰ ਬੰਦੇ ਦਾ ਨਾਂ ਧਰਿਆ ਜਾਂਦਾ ਹੈ। 'ਨਵਾਂ ਜਨਮ' ਦੀ ਕਹਾਣੀ ਤਾਂ ਹੈ ਈ ਨਿਰਾ ਡਾਕਾ। ਕਿਤਾਬ ਵਿਚ ਡਰਾਇਵਰਾਂ ਨੂੰ ਲੁੱਟਣ-ਕੁੱਟਣ ਦੀਆਂ ਗੱਲਾਂ ਕਈ ਥਾਈਂ ਹੋਈਆਂ ਹਨ ਪਰ ਇਸ ਕਹਾਣੀ ਵਿਚ ਡਰਾਇਵਰ ਭਾੜਾ ਦਿੱਤੇ ਬਗੈਰ ਚਲੇ ਗਏ ਸਵਾਰਾਂ ਤੋਂ ਹੋਈ 'ਬੰਦਖਲਾਸੀ' ਪਿੱਛੋਂ ਖੁਸ਼ੀ ਹੀ ਮਨਾਉਂਦਾ ਜਾਪਦਾ ਹੈ। 'ਬਦਲਦੇ ਰੌਂ' ਵਿਚ ਬੰਦੇ ਦੇ ਮਨ ਅੰਦਰ ਚੱਲ ਰਹੇ ਘੋਲ ਅਤੇ ਬਾਹਰ ਵਾਲੀ ਦੁਨੀਆ ਨਾਲ ਉਸ ਦੇ ਵਿਹਾਰ ਦੀਆਂ ਰਮਜ਼ਾਂ ਖੁੱਲ੍ਹਦੀਆਂ ਹਨ। ਇਕੋ ਬੁੱਢੀ ਸਵਾਰੀ ਬਾਰੇ ਦੋ ਵੱਖ-ਵੱਖ ਦਿਨਾਂ ਦੀ ਕਥਾ ਹੈ। ਇਕ ਦਿਨ ਤਾਂ ਉਹ ਗਾਲ ਹੀ ਕੱਢਦਾ ਹੈ-"ਡੂਢ ਸਾਲੀ ਦੇ ਵਾਲ ਐ, ਇਨ੍ਹਾਂ ਨੂੰ ਮੁਨਾਉਣ ਤੁਰਪੂ ਜਿਵੇਂ ਕਿਸੇ ਯਾਰ ਨੂੰ ਮਿਲਣ ਜਾਣਾ ਹੋਵੇ।" ਉਹਦਾ ਸਾਮਾਨ ਵੀ ਪਟਕਾ-ਪਟਕਾ ਮਾਰਦਾ ਹੈ। ਫਿਰ ਇਕ ਹੋਰ ਦਿਨ ਉਹੀ ਬੁੱਢੀ ਉਹਨੂੰ ਨਾਨੀ ਵਰਗੀ ਲਗਦੀ ਹੈ। ...ਲੇਖਕ ਲਿਖਦਾ ਹੈ-ਮੇਰਾ ਜੀਅ ਕੀਤਾ ਸੀ ਕਿ ਉਸ ਨੂੰ ਬਾਹਾਂ ਵਿਚ ਚੁੱਕ ਕੇ ਹੇਅਰ ਡ੍ਰੈੱਸਰ ਦੀ ਕੁਰਸੀ 'ਚ ਬਿਠਾ ਆਵਾਂ। 'ਸ਼ੀਸ਼ਾ' ਵਿਚ ਨਵੀਂ ਬਣੀ ਮੰਤਰੀ ਦੀ ਬੱਚਿਆਂ ਬਾਰੇ ਪੁੱਛਣ-ਦੱਸਣ ਦੀ ਤਾਂਘ ਹੈ, 'ਪੇਸ਼ਾ' ਵਿਚ ਦੇਹ ਵੇਚ ਕੇ ਕਮਾਈ ਕਰਦੀ ਕੁੜੀ ਨਾਲ ਹੋਈ ਸੰਖੇਪ ਤਕਰਾਰ ਅਤੇ ਉਸ ਵੱਲੋਂ ਮਾਰੇ ਮਿਹਣੇ ਨਾਲ ਸਿੰਮਿਆ ਦਰਦ ਹੈ। 'ਸ਼ਰਾਫਤ ਕਿ ਡਰ' ਮਨੁੱਖੀ ਫਿਤਰਤ ਬਾਰੇ ਕੀਤੀ ਬੜੀ ਸਟੀਕ ਟਿੱਪਣੀ ਹੈ। ਲੇਖਕ ਨੇ ਕਿੰਨਾ ਵੱਡਾ ਸੱਚ ਬਿਆਨ ਕੀਤਾ ਹੈ! 'ਆਪਣੀ ਪੀੜ' ਵਿਚ ਸ਼ਰਾਫਤ ਜਾਂ ਡਰ ਦੀ ਥਾਂ ਬੰਦੇ ਦੇ ਜ਼ਿਹਨ ਵਿਚ ਗੱਡੇ ਇਕ ਹੋਰ ਕਿੱਲ ਦੀ ਕਹਾਣੀ ਸੁਣਾਈ ਗਈ ਹੈ। ਇਹਦੇ ਵਿਚ 'ਬੇਗਾਨੀਆਂ' ਗੋਰੀਆਂ ਅਤੇ 'ਆਪਣੀਆਂ' ਕਾਲੀਆਂ ਕੁੜੀਆਂ ਦਾ ਜ਼ਿਕਰ ਹੈ। 'ਲੋਦਾ' ਵਾਲੀ ਕੁੜੀ ਲੁੱਟ ਦਾ ਹੀ ਦੂਜਾ ਪਾਸਾ ਹੈ। ਲੁੱਟ ਤਾਂ 'ਗਰੀਬੀ ਡੌਗ'

ਵਿਚ ਵੀ ਹੈ ਪਰ ਇਹ ਲੁੱਟ ਰਤਾ ਕੁ ਵੱਖਰੀ ਹੈ, ਭਾਵ ਸਕੀਮ ਨਾਲ ਕੀਤੀ ਲੁੱਟ।

'ਸਿਆਸੀ ਸਵਾਰੀ ਦਾ ਧਰਮ-ਸੰਕਟ' ਵਿਚ ਵੀ ਮਨੁੱਖੀ ਦੀਆਂ ਪਰਤਾਂ ਦਾ ਹੀ ਪਰਤੌ ਹੈ। ਲੇਖਕ ਆਪਣੀ ਟੈਕਸੀ ਵਿਚ ਚੜ੍ਹੀ ਸਿਆਸੀ ਸਵਾਰੀ ਨੂੰ ਚੋਭਾਂ ਲਾਉਣ ਤੱਕ ਜਾਂਦਾ ਹੈ। ਮਗਰੋਂ ਉਸ ਨੂੰ ਅਹਿਸਾਸ ਹੁੰਦਾ ਹੈ ਕਿ ਬਤੌਰ ਸਵਾਰੀ ਉਸ ਨਾਲ ਵਧੀਕੀ ਹੋ ਗਈ। ਇਸ ਤਰ੍ਹਾਂ ਮਨ ਦੀ ਉਥਲ-ਪੁਥਲ ਹਰ ਚੈਪਟਰ ਵਿਚ ਹੈ। ਕਿਤਾਬ ਦੀ ਸਭ ਤੋਂ ਖੂਬਸੂਰਤ ਗੱਲ ਇਹੀ ਹੈ ਕਿ ਇਹ ਬਿਨਾ ਕਿਸੇ ਉਚੇਚ ਦੇ ਲਿਖੀ ਗਈ ਹੈ। ਇਸ ਵਿਚੋਂ ਪਰਵਾਸੀਆਂ ਦੇ ਜੀਵਨ ਦੀਆਂ ਝਲਕੀਆਂ ਝਾਕਦੀਆਂ ਹਨ ਅਤੇ ਬਹੁਤ ਵਾਰ ਤੁਹਾਨੂੰ ਹੈਰਾਨ ਕਰਦੀਆਂ ਹਨ। ਕਿਤਾਬ ਦੇ ਅਖੀਰ ਵਿਚ ਕੈਨੇਡਾ ਦੀ ਟੈਕਸੀ ਸਨਅਤ ਨਾਲ ਸਬੰਧਤ ਭਾਵਪੂਰਤ ਟਿੱਪਣੀਆਂ ਹਨ। ਇਨ੍ਹਾਂ ਟਿੱਪਣੀਆਂ ਦਾ ਬਿਰਤਾਂਤ ਬੜਾ ਸੰਘਣਾ ਹੈ। ਇਹ ਟਿੱਪਣੀਆ ਪੜ੍ਹ ਕੇ ਲੱਗਣ ਲਗਦਾ ਹੈ ਕਿ ਜਿੰਨਾ ਮਸੌਦਾ ਹਰਪ੍ਰੀਤ ਨੇ ਆਪਣੇ ਵਿਸ਼ੇ ਬਾਰੇ ਇਕੱਠਾ ਕਰ ਲਿਆ ਸੀ, ਉਸ ਨਾਲ ਸਚਮੁੱਚ ਨਾਵਲ ਹੀ ਬਣਨਾ ਸੀ। ਆਖਰੀ ਚੈਪਟਰ 'ਵੈਨਕੂਵਰ ਦੀ ਟੈਕਸੀ ਸਨਅਤ' ਟੈਕਸੀ ਸਨਅਤ ਦਾ ਇਤਿਹਾਸ ਹੈ ਜੋ ਹਰਪ੍ਰੀਤ ਨੇ ਬੜੇ ਬੱਝਵੇਂ ਰੂਪ ਵਿਚ ਪੇਸ਼ ਕੀਤਾ ਹੈ। ਇਹਦੇ ਵਿਚ ਹੀ ਪੰਜਾਬੀ ਦੇ ਪੇਸ਼ੇ ਦਾ ਇਤਿਹਾਸ ਵੀ ਗੁੰਦਿਆ ਪਿਆ ਹੈ। ਇਹ ਗੋਂਦ ਲੇਖਕ ਦੀ ਸੰਜਮ ਵਾਲੀ ਲੇਖਣੀ ਕਰ ਕੇ ਹੈ। ਇਸ ਦਾ ਰੰਗ ਦੇਖੋ:

ਅੱਸੀਵਿਆਂ ਵਿਚ ਪੰਜਾਬੀ ਦੀ ਤਾਦਾਦ ਵਧ ਗਈ। ਉਹ ਕਮਿਸ਼ਨ ਅਤੇ ਠੇਕੇ 'ਤੇ ਟੈਕਸੀ ਚਲਾਉਣ ਨਾਲੋਂ ਆਪਣੀ ਟੈਕਸੀ ਖਰੀਦਣ ਨੂੰ ਤਰਜੀਹ ਦਿੰਦੇ ਸਨ। ਟੈਕਸੀਆਂ ਦੇ ਭਾਅ ਵਧ ਗਏ। ਇਟਾਲੀਅਨ ਅਤੇ ਗਰੀਕ ਮੂਲ ਦੇ ਲੋਕਾਂ ਨੇ ਟੈਕਸੀਆਂ ਵੇਚਣੀਆਂ ਸ਼ੁਰੂ ਕਰ ਦਿੱਤੀਆਂ। ਜਿੱਥੇ ਪਹਿਲਾਂ ਇਕ ਜਣੇ ਕੋਲ ਕਈ-ਕਈ ਟੈਕਸੀਆਂ ਹੁੰਦੀਆਂ ਸਨ, ਉਥੇ ਇਕੋ ਟੈਕਸੀ ਦੇ ਦੋ-ਦੋ ਮਾਲਕ ਬਣਨੇ ਸ਼ੁਰੂ ਹੋ ਗਏ। ਕੈਨੇਡਾ ਵਿਚ ਹਾਲੇ ਵੀ ਪੰਜਾਬੀਆਂ ਦਾ ਪਰਵਾਸ ਜ਼ੋਰਾਂ 'ਤੇ ਹੈ ਅਤੇ ਟੈਕਸੀ ਦੇ ਕਿੱਤੇ ਵਿਚ ਵੀ ਉਨ੍ਹਾਂ ਦੀ ਬਹੁਤਾਤ ਹੈ। ਪੰਜਾਬੀਆਂ ਦੀ ਦੂਜੀ ਪੀੜ੍ਹੀ ਇਸ ਕਿੱਤੇ ਵੱਲ ਨਹੀਂ ਆ ਰਹੀ। ਪਿਛਲੇ ਕੁਝ ਸਾਲਾਂ ਤੋਂ ਇਰਾਨੀ ਮੂਲ ਦੇ ਪਰਵਾਸੀ ਇਸ ਕਿੱਤੇ ਵੱਲ ਆਉਣੇ ਸ਼ੁਰੂ ਹੋ ਗਏ ਹਨ।...

ਇਤਿਹਾਸ ਦੇ ਇਹ ਨੁਕਤੇ ਹਰਪ੍ਰੀਤ ਦੇ ਅਣਲਿਖੇ ਨਾਵਲ ਦੀਆਂ ਹੱਡੀਆਂ ਅਤੇ ਮਾਸ ਸਨ। ਇਨ੍ਹਾਂ ਨੂੰ ਉਸ ਨੇ ਆਪਣੀ ਕਿਤਾਬ ਦੇ ਅਖੀਰ ਵਿਚ ਜੋੜ ਲਿਆ ਹੈ। ਪੰਜਾਬੀ ਪਾਠਕ ਭਾਵੇਂ ਹਰਪ੍ਰੀਤ ਵੱਲੋਂ ਲਿਖੇ ਜਾਣ ਵਾਲੇ ਇਸ ਨਾਵਲ ਤੋਂ ਫਿਲਹਾਲ ਵਾਂਝੇ ਰਹਿ ਗਏ ਹਨ, ਪਰ ਜਿਹੜਾ ਰੰਗ ਹਰਪ੍ਰੀਤ ਨੇ ਇਸ ਕਿਤਾਬ ਵਿਚ ਭਰ ਦਿੱਤਾ ਹੈ, ਉਹਦੇ ਨਾਲ ਵੀ ਪਾਠਕ ਖਿੜ ਉਠਦਾ ਹੈ। ਅੱਜਕੱਲ੍ਹ ਧੜਾ-ਧੜ ਛਪ ਰਹੀਆਂ ਕਿਤਾਬਾਂ ਵਿਚੋਂ ਬੜੀਆਂ ਘੱਟ ਕਿਤਾਬਾਂ ਹਨ ਜਿਨ੍ਹਾਂ ਬਾਰੇ ਮਹਿਸੂਸ ਹੁੰਦਾ ਹੈ ਕਿ ਇਸ ਨੂੰ ਹੋਰ ਪਾਠਕ ਵੀ ਪੜ੍ਹਨ। 'ਟੈਕਸੀਨਾਮਾ' ਅਜਿਹੀ ਹੀ ਕਿਤਾਬ ਹੈ।

ਪਿਛਲੇ ਕੁਝ ਸਮੇਂ ਤੋਂ ਪੰਜਾਬੀ ਕਿਤਾਬਾਂ ਦੇ ਪ੍ਰਕਾਸ਼ਨ ਦੇ ਖੇਤਰ ਵਿਚ ਬੜੀਆਂ ਅਗਾਂਹ ਦੀਆਂ ਗੱਲਾਂ ਹੋਈਆਂ ਹਨ। ਪੰਜਾਬੀ ਸਾਹਿਤ ਜਗਤ ਲਈ ਇਹ ਸ਼ੁਭ ਸ਼ਗਨ ਹੈ। ਉਂਜ, 'ਟੈਕਸੀਨਾਮਾ' ਪੜ੍ਹਦਿਆਂ ਕਈ ਥਾਈਂ ਇਹ ਅਹਿਸਾਸ ਵੀ ਹੋਇਆ ਕਿ ਜੇ ਕਿਤੇ ਕਿਤਾਬਾਂ ਦੇ ਸੰਪਾਦਨ ਦਾ ਕੰਮ ਵੀ ਸ਼ੁਰੂ ਹੋ ਜਾਵੇ ਤਾਂ ਕਿੰਨਾ ਚੰਗਾ ਹੋਵੇ; ਚੰਗੀ ਕਿਤਾਬ ਹੋਰ ਚੰਗੀ ਹੋ ਜਾਵੇ; ਨਾਲੇ ਆਪਣੀ ਪੰਜਾਬੀ ਦਾ ਰਤਾ ਕੁ ਹੋਰ ਠੁੱਕ ਬੱਝ ਜਾਵੇ। ਹੁਣ ਪੰਜਾਬੀ ਵਿਚ ਹੋਰ ਸ਼ਬਦਾਂ, ਵਾਕ ਬਣਤਰ ਅਤੇ ਵਿਆਕਰਨ ਵਿਚ ਜਿੰਨੀ ਘੁਸਪੈਠ ਹੋ ਰਹੀ ਹੈ, ਉਸ ਦੇ ਮੱਦੇਨਜ਼ਰ ਇਸ ਸੰਪਾਦਨ ਸੂਝ ਦੀ ਬੇਹੱਦ ਜ਼ਰੂਰਤ ਭਾਸਦੀ ਹੈ। ਇਹ ਕਿਸੇ ਦੂਜੀ ਭਾਸ਼ਾ ਦੇ ਪ੍ਰਚਲਿਤ ਸ਼ਬਦਾਂ ਨੂੰ ਰੋਕਣ ਵਾਲੀ ਕੋਈ ਮੁਹਿੰਮ ਨਹੀਂ, ਬਲਕਿ ਪੰਜਾਬੀ ਦੇ ਆਪਣੇ ਮੁਹਾਵਰੇ ਦਾ ਜਲੌਅ ਜਿਹੜਾ ਹੁਣ ਤੱਕ ਬਣ



ਚੁੱਕਿਆ ਹੈ, ਸਾਂਭਣ ਦਾ ਮਸਲਾ ਹੈ। ਪੰਜਾਬੀ ਵਿਚ ਕਿਤਾਬ ਨੂੰ ਇਉਂ ਸ਼ਿੰਗਾਰਨ ਦਾ ਅਜੇ ਰਿਵਾਜ ਨਹੀਂ ਪਿਆ। ਇਹੀ ਪੰਜਾਬੀ ਦਾ ਦੁਖਾਂਤ ਰਿਹਾ ਹੈ। ਇਹ ਭਾਵੇਂ ਪੱਤਰਕਾਰੀ ਹੈ ਜਾਂ ਲੇਖਣ ਕਾਰਜ ਤੇ ਜਾਂ ਫਿਰ ਪ੍ਰਕਾਸ਼ਨ; ਇਹ ਸਭ ਪੇਸ਼ੇਵਾਰਾਨਾ ਲੀਹ ਉਤੇ ਚੜ੍ਹਨ ਤੋਂ ਪਹਿਲਾਂ ਹੀ ਕਿਤੇ ਹੋਰ ਅੰਨ੍ਹੀ ਗਲੀ ਵਿਚ ਜਾ ਵੜੇ ਹਨ। ਇਨ੍ਹਾਂ ਨੂੰ ਇਸ ਗਲੀ ਵਿਚੋਂ ਕੱਢੇ ਬਗੈਰ ਡਿਗਦੇ-ਢਹਿੰਦੇ ਤੁਰਿਆ ਤਾਂ ਜਾ ਸਕਦਾ ਹੈ, ਵੱਡੀ ਪੁਲਾਂਘ ਨਹੀਂ ਭਰੀ ਜਾ ਸਕਦੀ। ਇਸ ਖੇਤਰ ਵਿਚ ਖੜੋਤ ਦੇ ਬਹੁਤ ਸਾਰੇ ਕਾਰਨਾਂ ਵਿਚੋਂ ਇਕ ਵੱਡਾ ਕਾਰਨ ਇਹ ਵੀ ਹੈ। ਅਜੇ ਜਾਪਦਾ ਹੈ, ਇਸ ਪਾਸੇ ਕੋਈ ਧਿਆਨ ਦੇਣ ਲਈ ਰਾਜ਼ੀ ਨਹੀਂ।

ਖੈਰ! 'ਟੈਕਸੀਨਾਮਾ. ਵਿਚਾਰਾਂ ਲੱਦੀ ਅਤੇ ਜ਼ਿਹਨ ਵਿਚ ਬੈਠ ਜਾਣ ਵਾਲੀ ਕਿਤਾਬ ਹੈ। ਇਹਦੇ ਵਿਚ ਮਨੁੱਖ ਤੇ ਇਹਦੇ ਨਾਲ ਜੁੜੇ ਸਰੋਕਾਰ, ਤਾਂਘਾਂ ਤੇ ਤੜਫਾਂ, ਕਿਰਤ ਤੇ ਕਮਾਈਆਂ ਅਤੇ ਜੀਣ ਤੇ ਥੀਣ ਦੀਆਂ ਰੀਝਾਂ ਉਛਾਲੇ ਮਾਰਦੀਆਂ ਜਾਪਦੀਆਂ ਹਨ। ਇਹਦੇ ਲਈ ਹਰਪ੍ਰੀਤ ਵਧਾਈ ਦਾ ਹੱਕਦਾਰ ਹੈ।

-ਜਸਬੀਰ

## ਗੀਤ [ਨਾਵਲ] ਹਰਜੀਤ ਅਟਵਾਲ

ਬਰਤਾਨੀਆ ਦੇ ਬਸਤੀਵਾਦੀ ਸਾਮਰਾਜ ਤੋਂ ਮੁਕਤੀ ਲਈ ਦੇਸ਼ ਦੇ ਆਜ਼ਾਦੀ ਸੰਘਰਸ਼ ਵਿਚ ਪਾਏ ਲਹੂ ਬੀਟਵੇਂ ਯੋਗਦਾਨ ਤੋਂ ਬਾਅਦ ਪੰਜਾਬੀਆਂ ਨੇ ਆਪਣੀ ਆਰਥਿਕ ਖੁਸ਼ਹਾਲੀ ਲਈ ਇਸੇ ਸਾਮਰਾਜੀ ਪ੍ਰਬੰਧ ਦਾ ਹਿੱਸਾ ਬਣਨ ਵਾਸਤੇ ਅਨੇਕਾਂ ਜਾਇਜ਼-ਨਾਜਾਇਜ਼ ਤਰੀਕੇ ਅਪਣਾਏ। ਇਸਦੇ ਅਨੇਕਾਂ ਕਾਰਨ ਪੰਜਾਬ ਦੇ ਨਿਕਟ ਕਾਲੀ ਇਤਿਹਾਸਕ ਦੌਰ ਵਿਚ ਪਏ ਮਿਲਦੇ ਹਨ। ਬਰਤਾਨੀਆ, ਪੰਜਾਬੀ ਜਨ-ਮਾਨਸ ਲਈ 'ਵਲੈਤ' ਇਕ ਵੱਖਰੀ ਕਿਸਮ ਦਾ ਮਿਥ-ਸੰਸਾਰ ਰਿਹਾ ਹੈ। ਪਰਵਾਸ ਧਾਰਨ ਕਰਨ ਪਿੱਛੋਂ ਇਸ ਸੰਸਾਰ ਵਿਚ ਸਿੱਧੀ ਮੁੱਠਭੇੜ ਦੌਰਾਨ ਪੰਜਾਬੀ ਜੀਵਨ-ਯਥਾਰਥ ਨੂੰ ਅਨੇਕਾਂ ਚੰਗੇ-ਮੰਦੇ ਅਨੁਭਵਾਂ ਵਿਚੋਂ ਨਿਕਲਣਾ ਪਿਆ ਹੈ। ਇਹਨਾਂ ਅਨੁਭਵਾਂ ਤੋਂ ਪਰਵਾਸੀ ਧਰਤੀ ਤੇ ਪੰਜਾਬੀ ਅਸਤਿਤਵ ਨਾਲ ਜੁੜੀਆਂ ਵੰਗਾਰਾਂ ਦੀ ਪ੍ਰਮਾਣਕ ਸਿਰਜਣਾ ਤੇ ਸਾਂਭ-ਸੰਭਾਲ ਦਾ ਉੱਦਮ ਪਰਵਾਸੀ ਸਾਹਿਤ ਨੇ ਨਿਭਾਇਆ ਹੈ। ਨਾਵਲ ਵਰਗੀ ਸਸ਼ਕਤ ਤੇ ਵਿਸਤ੍ਰਿਤ ਵਿਧਾ ਨੇ ਇਸ ਖੇਤਰ ਵਿਚ ਪਰਵਾਸੀ ਪੰਜਾਬੀਆਂ ਦੇ ਸਭਿਆਚਾਰਕ ਇਤਿਹਾਸ ਦੀ ਸਿਰਜਣਾ ਦਾ ਕਾਰਜ ਵੀ ਕੀਤਾ ਹੈ।

ਬਰਤਾਨੀਆ ਦੇ ਸਮਾਜਕ-ਸਭਿਆਚਾਰਕ ਪਰਿਵੇਸ਼ ਦੇ ਬਦਲਦੇ ਰੁਝਾਨਾਂ ਵਿਚ ਪਰਵਾਸੀ ਪੰਜਾਬੀ ਜੀਵਨ-ਯਥਾਰਥ ਦੀਆਂ ਵਿਸੰਗਤੀਆਂ ਨੂੰ ਨਾਵਲੀ ਵਿਧਾ ਵਿਚ ਢਾਲਣ ਲਈ ਜਿੰਨਾਂ ਲੇਖਕਾਂ ਨੇ ਵੱਡਾ ਯੋਗਦਾਨ ਪਾਇਆ ਹੈ, ਉਹਨਾਂ ਵਿਚ ਮਰਹੂਮ ਲੇਖਕ ਸਵਰਨ ਚੰਦਨ ਤੋਂ ਪਿੱਛੋਂ ਹਰਜੀਤ ਅਟਵਾਲ ਦਾ ਨਾਮ ਉਘੜਵਾਂ ਹੈ। ਹਰਜੀਤ ਅਟਵਾਲ ਛੇ ਕਹਾਣੀ ਸੰਗ੍ਰਹਿ ਤੇ ਛੇ ਨਾਵਲਾਂ ਤੋਂ ਇਲਾਵਾ ਹੋਰ ਸਾਹਿਤ ਵਿਧਾਵਾਂ ਵਿਚ ਵੀ ਆਪਣੀ ਰਚਨਾਵੀ-ਯੋਗਤਾ ਸਿੱਧ ਕਰਦਾ ਰਿਹਾ ਹੈ। ਨਾਵਲ ਖੇਤਰ ਵਿਚ ਉਸ ਨੇ ਇਸ ਵਿਧਾ ਦੇ ਵੱਡ-ਅਕਾਰੀ ਸਰੂਪ ਦੁਆਰਾ ਪਰਵਾਸ ਦੇ ਪਰੰਪਰਕ ਤੇ ਨਵੀਨ ਮੁੱਦਿਆਂ ਨੂੰ ਰੌਚਕ ਕਥਾ-ਪ੍ਰਬੰਧ ਦੁਆਰਾ ਪੇਸ਼ ਕੀਤਾ ਹੈ। ਪਰਵਾਸੀ ਜੀਵਨ ਦੇ ਭੂ-ਹੇਰਵੇ, ਰਿਸ਼ਤਿਆਂ ਦੀ ਟੁੱਟ-ਭੱਜ, ਪੀੜ੍ਹੀ-ਪਾੜੇ ਜਿਹੇ ਪਰੰਪਰਕ ਵਿਸ਼ਿਆਂ ਤੋਂ ਤੁਰ ਕੇ ਉਸਨੇ ਪਰਵਾਸ ਵਿਚ ਨਵੀਂ ਪੀੜ੍ਹੀ ਦੀ ਪਛਾਣ ਤੇ ਮੂਲਵਾਸੀ ਜੀਵਨ ਨਾਲ ਸੰਵਾਦ ਦੇ ਮੁੱਦਿਆਂ ਨੂੰ ਆਪਣੇ ਗਲਪ-ਜਗਤ ਵਿਚ ਸਥਾਨ ਦਿੱਤਾ ਹੈ। ਵਿਚਾਰਧਾਰਕ ਦ੍ਰਿਸ਼ਟੀ ਪੱਖੋਂ ਉਹ ਪਰਵਾਸੀ ਜੀਵਨ ਨੂੰ ਉੱਥੋਂ ਦੀ ਮੁੱਖ ਧਾਰਾ ਨਾਲ ਬੇਲੋੜੇ ਵਿਰੋਧ ਜਾਂ ਆਪਣੀ ਮੂਲ ਧਰਤੀ ਪ੍ਰਤੀ ਹੇਰਵੇ ਜਾਂ ਰੁਦਨ ਵਜੋਂ ਸਪਲੀਮੈਂਟ ਨਹੀਂ ਕਰਦਾ, ਸਗੋਂ ਬਦਲਦੀਆਂ ਪਰਿਸਥਿਤੀਆਂ ਵਿਚ ਪੰਜਾਬੀ ਪਛਾਣ ਦੇ ਬਦਲਦੇ ਸਰੋਕਾਰਾਂ ਨੂੰ ਸੰਵਾਦੀ ਸੁਰ ਵਿਚ ਰੂਪਮਾਨ ਕਰਦਾ ਹੈ।

ਵਿਚਾਰ ਅਧੀਨ ਨਾਵਲ 'ਗੀਤ' (ਪੰਨੇ: 328, ਮੁੱਲ 300 ਰੁਪਏ, ਸੰਗਮ ਪਬਲੀਕੇਸ਼ਨ, ਸਮਾਣਾ) ਵਿਚ ਲੇਖਕ ਦਾ ਗਲਪੀ ਫੋਕਸ ਇੰਗਲੈਂਡ ਦੇ ਸ਼ਹਿਰ ਵਰਦਿੰਗ ਵਿਖੇ ਰਹਿੰਦਾ ਪੰਜਾਬੀ ਹਿੰਦੂ ਪਰਿਵਾਰ ਹੈ। ਨਾਵਲ ਦਾ ਕੇਂਦਰੀ ਪਾਤਰ ਵਿਜੈ ਇਸ ਪਰਿਵਾਰ ਦਾ ਮੁਖੀ ਹੈ ਜਿਸਨੂੰ ਨਾਵਲਕਾਰ ਨੇ ਪਰਵਾਸੀ ਜ਼ਿੰਦਗੀ ਦੀਆਂ ਮੁਸ਼ਕਲਾਂ ਤੇ ਤਲਖੀਆਂ ਉੱਤੇ ਹਮੇਸ਼ਾ ਵਿਜੈ (ਜਿੱਤ) ਪ੍ਰਾਪਤ ਕਰਦਾ ਚਿਤਰਿਆ ਹੈ। ਨਾਵਲ ਦਾ ਸਮੁੱਚਾ ਕਥਾਨਕ ਇਸੇ ਪਾਤਰ ਦੁਆਲੇ ਬੁਣਿਆ ਗਿਆ ਹੈ ਜਿਹੜਾ ਕਿਤੇ ਕਾਰੋਬਾਰ ਦਾ ਘਾਟਾ ਝੱਲਦਾ ਹੈ, ਕਿਤੇ ਦਿਮਾਗੀ ਦੌਰੇ ਦੀ ਸ਼ਿਕਾਰ ਆਪਣੀ ਪਤਨੀ ਸੁਸ਼ਮਾ ਨੂੰ ਸੰਭਾਲਦਾ ਹੈ, ਬੱਚਿਆਂ ਰੋਹਿਨ ਤੇ ਵਿਧੀ ਦੀ ਪਰਵਰਿਸ਼ ਕਰਦਾ ਹੈ, ਪਰਵਾਸ ਵਿਚ ਰਹਿੰਦੇ ਆਪਣੇ ਤਾਏ ਤੇ ਤਾਈ ਦਾ ਆਸਰਾ ਬਣਦਾ ਹੈ ਅਤੇ ਕਿਤੇ ਦੋਸਤਾਂ-ਮਿੱਤਰਾਂ, ਪੰਜਾਬ ਦੇ ਰਿਸ਼ਤੇਦਾਰਾਂ ਆਦਿ ਦੀ ਸਵਾਰਥ-ਭਾਵਨਾ ਦਾ ਸ਼ਿਕਾਰ ਹੁੰਦਾ ਹੈ। ਇਹਨਾਂ ਸਥਿਤੀਆਂ ਦਾ ਗਲਪੀ ਪ੍ਰਬੰਧ ਉਸਾਰਦਿਆਂ ਲੇਖਕ ਸਮੁੱਚੇ ਬਿਰਤਾਂਤ ਨੂੰ ਲਕੀਰੀ ਘਟਨਾ-ਕ੍ਰਮ ਵਿਚ ਪੇਸ਼ ਕਰਦਾ ਹੈ। ਪਾਤਰਾਂ ਦੀ ਗੱਲਬਾਤ ਵਿਚੋਂ ਸਮੁੱਚਾ ਬਿਰਤਾਂਤ ਸਹਿਜ-ਸੁਭਾਵਕ ਆਪਣਾ ਆਕਾਰ ਧਾਰਨ ਕਰਦਾ ਹੈ ਪਰ ਇਸ ਵਾਰਤਾਲਾਪ ਪਿੱਛੋਂ ਜਾਂ ਪਹਿਲਾਂ ਲੇਖਕ ਸੂਚਨਾਵੀ ਬਿਰਤਾਂਤ ਵੀ ਘੜਦਾ ਰਹਿੰਦਾ ਹੈ। ਇਸ ਨਾਲ ਨਾਵਲ ਵਿਚਲਾ ਵਾਤਾਵਰਣ, ਪਾਤਰਾਂ ਦੀ ਸਮਾਜਕ ਸਥਿਤੀ ਤੇ ਮਨੋਵਿਗਿਆਨ ਦੁਹਰਾਅਪੂਰਨ ਹੋ ਜਾਂਦਾ ਹੈ। ਇੰਝ ਜਾਪਦਾ ਹੈ ਕਿ ਨਾਵਲਕਾਰ ਆਪਣੇ ਵੱਲੋਂ ਪਰਵਾਸ ਦੇ ਪੰਜਾਬੀ ਭਾਈਚਾਰੇ ਦਾ ਹਰ ਪਹਿਲੂ, ਹਰ ਕਰਮ ਪ੍ਰਤੀਕਰਮ ਉਭਾਰਨਾ ਚਾਹੁੰਦਾ ਹੈ। ਪਰ ਇਹ ਵਾਧੂ ਵਿਸਥਾਰ ਹੋ ਨਿਬੜਦਾ ਹੈ ਤੇ ਨਾਵਲ ਦਾ ਬੱਝਵਾਂ ਪ੍ਰਭਾਵ ਤੇ ਬਿਰਤਾਂਤਕ ਸੰਗਠਨਕਾਰੀ ਤਿੜਕਦੀ ਰਹਿੰਦੀ ਹੈ।

ਉਪਰੋਕਤ ਦੇ ਬਾਵਜੂਦ ਹਰਜੀਤ ਅਟਵਾਲ ਨੇ ਪਰਵਾਸੀ ਜੀਵਨ ਦੀਆਂ ਕਈ ਵਿਸੰਗਤੀਆਂ ਦਾ ਰੌਚਿਕ ਕਥਾ ਸ਼ੈਲੀ ਵਿਚ ਪ੍ਰਗਟਾਵਾ ਕੀਤਾ ਹੈ। ਉਸ ਦੀ ਵਿਚਾਰਧਾਰਕ ਦ੍ਰਿਸ਼ਟੀ ਜਿੱਥੇ ਵਿਜੈ ਨਾਂ ਦੇ ਪਾਤਰ ਦੇ ਮਾਧਿਅਮ ਦੁਆਰਾ ਪੂੰਜੀਵਾਦੀ ਦੇਸ਼ਾਂ ਦੀ ਕਠੋਰ ਜੀਵਨ-ਸ਼ੈਲੀ ਅੰਦਰ ਆਦਰਸ਼ਕ ਕਦਰਾਂ-ਕੀਮਤਾਂ ਨੂੰ ਸਥਾਪਤ ਕਰਨ ਵਿਚ ਹੈ, ਉੱਥੇ ਹੀ ਪੰਜਾਬੀ ਤਾਸੀਰ ਦੇ ਉਸ ਖਾਸੇ ਨੂੰ ਸਮਝਣ ਵਿਚ ਵੀ ਹੈ ਜਿਸ ਕਰਕੇ ਪੰਜਾਬੀ ਮਨੁੱਖ ਨਿੱਜੀ, ਪਰਿਵਾਰਕ ਤੇ ਪਰ-ਧਰਤ ਦੀਆਂ ਔਕੜਾਂ ਵਿਚ ਜੂਝਦਾ ਆਪਣੇ ਜੁਝਾਰੂ ਅਸਤਿਤਵ ਨੂੰ ਖੁਰਨ ਨਹੀਂ ਦਿੰਦਾ। ਵਿਜੈ ਦੀ ਪਾਤਰ ਉਸਾਰੀ ਦੌਰਾਨ ਲੇਖਕ ਹਿੰਦੀ ਗੀਤਾਂ ਪ੍ਰਤੀ ਉਸਦੇ ਮੋਹ ਨੂੰ ਗਲਪੀ-ਤਕਨੀਕ ਤੇ ਗਲਪੀ-ਦ੍ਰਿਸ਼ਟੀ ਦੋਹਾਂ ਪੱਖੋਂ ਵਰਤਦਾ ਹੈ। ਵਿਜੈ ਜ਼ਿੰਦਗੀ ਦੇ ਦੁੱਖਾਂ-ਸੁੱਖਾਂ ਵਾਲੀ ਮਿੱਸੀ ਭਾਵਨਾ 'ਚੋਂ ਗੁਜ਼ਰਦਾ ਹੈ ਤੇ ਹਿੰਦੀ ਗੀਤਾਂ ਨੂੰ ਗੁਣਗੁਣਾਂਦਾ ਹੈ। ਇੰਝ 'ਗੀਤ' ਦੇ ਗਲਪੀ ਬਿੰਬ ਦੇ ਪ੍ਰਯੋਗ ਦੁਆਰਾ ਵਿਜੈ ਦਾ ਕਠੋਰ ਜੀਵਨ-ਯਥਾਰਥ ਵੀ ਉਭਰਦਾ ਹੈ ਤੇ ਉਸਦੀ ਜ਼ਿੰਦਗੀ ਵੀ 'ਗੀਤ ਭਾਵਨਾ' ਦੇ ਬੇਅੰਤ ਅਰਥਾਂ ਦਾ ਵਾਹਕ ਬਣ ਜਾਂਦੀ ਹੈ। 'ਗੀਤ' ਤੋਂ ਇਲਾਵਾ ਦੂਜਾ ਸ਼ਕਤੀਸ਼ਾਲੀ ਬਿੰਬ 'ਸਮੁੰਦਰ' ਦਾ ਵਰਤਿਆ ਮਿਲਦਾ ਹੈ। ਵਿਜੈ ਆਪਣੀ ਜ਼ਿੰਦਗੀ ਦੇ ਤੇਜ਼ ਉਤਾਰ-ਚੜ੍ਹਾਅ ਨੂੰ ਸਮਝਣ ਲਈ ਸਮੁੰਦਰ ਨੂੰ ਘੰਟਿਆਂ ਬੱਧੀ ਵੇਖਦਾ ਹੈ, ਨਿਹਾਰਦਾ ਹੈ। 'ਸਮੁੰਦਰ' ਪਰਵਾਸ ਦੀ ਬਹੁ-ਵੰਨੀ ਸਭਿਆਚਾਰਕ ਰਹਿਤਲ ਦਾ ਪ੍ਰਤੀਕ ਵੀ ਹੈ ਜਿੱਥੇ ਹਰ ਜੀਵ-ਜੰਤੂ, ਬਨਸਪਤੀ ਆਦਿ ਦੀ ਆਪੋ-ਆਪਣੀ ਸਥਿਤੀ ਤੇ ਭੂਮਿਕਾ ਬਰਕਰਾਰ ਹੈ। ਇਸ ਰਹਿਤਲ ਦੇ ਚੰਗੇ-ਮੰਦੇ ਲੱਛਣਾਂ ਨੂੰ ਉਭਾਰ ਕੇ ਲੇਖਕ ਆਪਣੀ ਸੈਕੂਲਰ ਕਥਾ ਦ੍ਰਿਸ਼ਟੀ ਦੇ ਪ੍ਰਮਾਣ ਦਿੰਦਾ ਹੈ।

ਨਾਵਲ ਵਿਚ ਪਰਵਾਸੀ ਪੰਜਾਬੀਆਂ ਦੇ ਆਰਥਿਕ, ਸਮਾਜਕ, ਧਾਰਮਿਕ ਤੇ ਸਭਿਆਚਾਰਕ ਸਰੋਕਾਰਾਂ ਨੂੰ ਬਾਖੂਬੀ ਪੇਸ਼ ਕੀਤਾ ਮਿਲਦਾ ਹੈ। ਵਿਜੈ ਦਾ ਆਪਣੇ ਤਾਇਆ ਤੇ ਤਾਈ ਨਾਲ ਵਿਸ਼ੇਸ਼ ਸਨੇਹ ਹੈ ਜਦ ਕਿ ਉਹਨਾਂ ਦਾ ਪੁੱਤਰ ਦੀਪਕ ਨਸ਼ੇੜੀ ਬਣ ਕੇ ਗੁੰਮਨਾਮ ਹੋਇਆ ਰਹਿੰਦਾ ਹੈ। ਲੇਖਕ ਨੇ ਵਿਜੈ ਦੀ ਆਦਰਸ਼-ਭਾਵਨਾ, ਰਿਸ਼ਤਿਆਂ ਪ੍ਰਤੀ ਮੋਹ, ਆਰਥਿਕ



ਤੰਗੀ ਤੇ ਪਤਨੀ ਸੁਸ਼ਮਾ ਦੀ ਬੀਮਾਰੀ ਕਾਰਨ ਉਸਦੇ ਮਾਨਸਿਕ ਖਾਲੀਪਨ ਨੂੰ ਵਿਭਿੰਨ ਕਥਾ-ਪ੍ਰਸੰਗਾਂ ਦੇ ਮਾਧਿਅਮ ਨਾਲ ਪੇਸ਼ ਕੀਤਾ ਹੈ। ਸੁਸ਼ਮਾ ਦੀ ਪੇਕਿਆਂ ਪ੍ਰਤੀ ਖਿੱਚ ਕਾਰਨ ਉਸਦੇ ਮਾਤਾ-ਪਿਤਾ ਦੇ ਇੰਗਲੈਂਡ ਆਉਣ ਪਿੱਛੋਂ ਪਰਿਵਾਰਕ ਤਣਾਅ ਦੇ ਨਵੇਂ ਪਾਸਾਰ ਸਾਹਮਣੇ ਆਉਂਦੇ ਹਨ। ਵਿਜੈ ਤੋਂ ਇਲਾਵਾ ਨਾਵਲ ਦੇ ਕੁਝ ਹੋਰ ਪਤੀ-ਪਤਨੀ ਪਾਤਰ ਵੱਖਰੇ ਜ਼ਾਵੀਏ ਤੋਂ ਪੇਸ਼ ਹੋਏ ਹਨ। ਜਿਵੇਂ ਹੁਸ਼ਿਆਰ ਤੇ ਸੁਨੈਨਾ ਬੱਚਾ ਨਾ ਹੋ ਸਕਣ ਕਾਰਨ ਪ੍ਰੇਸ਼ਾਨੀ ਭੋਗਦੇ ਹਨ। ਰਮੇਸ਼ ਤੇ ਅੰਮਰਤੀ ਵੀ ਜ਼ਿੰਦਗੀ ਦੇ ਉਤਰਾਅ-ਚੜ੍ਹਾਅ ਵਿਚੋਂ ਲੰਘਦੇ ਹਨ। ਮਿਹਰ ਤੇ ਗੋਮਤੀ ਦਿੱਲੀ ਤੋਂ ਇੰਗਲੈਂਡ ਗਏ ਸ਼ਹਿਰੀ ਪਾਤਰ ਵੱਖਰੀ ਮਨੋ-ਸਥਿਤੀ ਵਾਲੇ ਹਨ। ਨਾਵਲ ਵਿਚ ਪਤੀ ਤੇ ਪਤਨੀ ਵਜੋਂ ਬਲਜੀਤ ਤੇ ਮਨਜਿੰਦਰ 'ਘਰ' ਦੇ ਪ੍ਰਬੰਧ ਵਿਚ ਬੱਝ ਕੇ ਵੀ ਨਵੇਂ 'ਰਿਸ਼ਤਿਆਂ' ਨੂੰ ਹੰਢਾਉਂਦੇ ਗੁੰਮਰਾਹ ਹੋਏ ਰਹਿੰਦੇ ਹਨ। ਕਥਾ ਵਿਚ ਭਾਗੀ ਨਾਂ ਦੀ ਔਰਤ ਪਾਤਰ ਵੀ ਹੈ ਜਿਹੜੀ ਵਿਜੈ ਦੀ ਦੋਸਤ ਹੈ ਤੇ ਚੰਗੇ ਖਿਆਲਾਂ ਨਾਲ ਆਪਣੀ ਤਲਾਕਸ਼ੁਦਾ ਜ਼ਿੰਦਗੀ ਜਿਉਂਦੀ ਹੈ।

ਉਪਰੋਕਤ ਪਾਤਰ ਨਾਵਲੀ ਬਿਰਤਾਂਤ ਦੀਆਂ ਲੜੀਆਂ ਵਿਚ ਬਾਖੂਬੀ ਪੇਸ਼ ਹੋਏ ਹਨ ਪਰ ਇਹਨਾਂ ਦੀ ਮਨੋ-ਸਥਿਤੀ ਪੰਜਾਬ ਦੇ ਅਰਧ-ਜਗੀਰੂ ਸਮਾਜ ਵਾਲੀ ਬਣੀ ਰਹਿੰਦੀ ਹੈ, ਜਿਵੇਂ ਵਿਜੈ, ਹੁਸ਼ਿਆਰ, ਮੰਗਲ, ਤਾਇਆ ਆਦਿ ਪਾਤਰ ਆਪਣੀ ਗੱਲਬਾਤ ਵਿਚ ਔਰਤਾਂ ਤੇ ਸਮਾਜਕ ਸਥਿਤੀਆਂ ਪ੍ਰਤੀ ਜਿਹੜੀ ਪਹੁੰਚ ਰੱਖਦੇ ਹਨ, ਉਹ ਸਾਮੰਤਵਾਦੀ ਕਿਸਮ ਦੀ ਹੀ ਰਹਿੰਦੀ ਹੈ।

ਨਾਵਲ ਵਿਚ ਵਿਜੈ ਤੇ ਸੁਸ਼ਮਾ ਦਾ ਮਨੋ-ਵਿਗਿਆਨ ਢੁਕਵੇਂ ਰੂਪ ਵਿਚ ਪੇਸ਼ ਹੋਇਆ ਹੈ। ਇਹਨਾਂ ਦਾ ਪਿਆਰ, ਦੁੱਖ-ਸੁੱਖ, ਨੋਕਾਂ-ਝੋਕਾਂ ਤੇ ਆਖਿਰ ਘਰ ਪ੍ਰਤੀ ਸੁਹਿਰਦ ਸੋਚ ਨਾਵਲੀ ਪ੍ਰਬੰਧ ਦਾ ਅਭਿੰਨ ਹਿੱਸਾ ਹਨ। ਇਸ ਤੋਂ ਇਲਾਵਾ ਨਾਵਲ ਦੇ ਉਪ-ਬਿਰਤਾਂਤ ਵਿਚ ਪੀੜ੍ਹੀਆਂ ਦੇ ਪਾੜੇ, ਰਿਸ਼ਤਿਆਂ ਦੀ ਟੁੱਟ-ਭੱਜ, ਵਿਅਕਤੀਕ੍ਰਿਤ ਸੰਵੇਦਨਾ, ਪਰਵਾਸ ਵਿਚ ਜਾਤ-ਪਾਤ, ਧਰਮ ਦੇ ਵਿਤਕਰੇ ਆਦਿ ਤੋਂ ਇਲਾਵਾ ਪਰਵਾਸੀਆਂ ਦੇ ਸੰਘਰਸ਼ ਦੇ ਵਿਭਿੰਨ ਰੂਪ ਪੇਸ਼ ਹੋਏ ਹਨ।

ਅਟਵਾਲ ਨੇ ਵਿਜੈ ਸਮੇਤ ਪੰਜਾਬ ਦੇ ਸ਼ਹਿਰੀ ਹਿੰਦੂ ਸਮਾਜ ਤੋਂ ਪਰਵਾਸੀ ਪਾਤਰ ਸਿਰਜ ਕੇ ਨਵਾਂਪਨ ਲਿਆਉਣ ਦਾ ਸ਼ਲਾਘਾਯੋਗ ਯਤਨ ਕੀਤਾ ਹੈ। ਪਰ ਪਰਵਾਸ ਦਾ ਪੰਜਾਬੀ ਹਿੰਦੂ ਸਭਿਆਚਾਰਕ ਸੰਤਾਪ ਜਿਸ ਕਿਸਮ ਦਾ ਉਭਰਨਾ ਚਾਹੀਦਾ ਸੀ, ਉਹ ਪੂਰੀ ਤਰ੍ਹਾਂ ਉੱਭਰ ਨਹੀਂ ਸਕਿਆ। ਇੰਝ ਹੋਣ ਨਾਲ ਪਰਵਾਸੀ ਚੇਤਨਾ ਵਿਚਲੇ 'ਜੱਟ ਸਭਿਆਚਾਰ' ਦੀ ਜਕੜਬੰਦੀ ਟੁੱਟ ਸਕਦੀ ਸੀ।

-ਜੇ. ਬੀ. ਸੇਖੋਂ

## ਅੰਤਰ ਲੀਲ੍ਹਾ [ਕਹਾਣੀ ਸੰਗ੍ਰਹਿ] ਕੁਲਵੰਤ ਗਿੱਲ

2008 ਵਿਚ ਛਪੇ ਆਪਣੇ ਕਹਾਣੀ ਸੰਗ੍ਰਹਿ 'ਦਾਦੇ ਮਗਾਉਣਾ' ਦੁਆਰਾ ਕੁਲਵੰਤ ਗਿੱਲ ਨੇ ਆਪਣਾ ਸਮਰੱਥ ਕਥਾਕਾਰੀ ਦੇ ਪ੍ਰਮਾਣ ਦੇ ਦਿੱਤੇ ਸਨ। ਮੱਧਵਰਗੀ ਜੀਵਨ-ਯਥਾਰਥ ਦੀਆਂ ਵਿਸੰਗਤੀਆਂ ਨੂੰ ਨਵੀਨ ਕਥਾ-ਜੁਗਤਾਂ ਦੁਆਰਾ ਪੇਸ਼ ਕਰਨ ਵਿਚ ਉਸਦੀ ਵਿਸ਼ੇਸ਼ ਮੁਹਾਰਤ ਹੈ। ਉਸਦੀ ਕਹਾਣੀ ਔਰਤ ਮਨ ਦੀਆਂ ਰਮਜ਼ਾਂ, ਜਾਤੀ ਜਮਾਤੀ ਮੁੱਦਿਆਂ, ਔਰਤ-ਮਰਦ ਸੰਬੰਧਾਂ ਤੇ ਹੋਰ ਸਮਾਜਕ ਮਸਲਿਆਂ ਨੂੰ ਸੰਘਣੀ ਕਥਾ-ਬਣਤਰ ਵਿਚ ਪੇਸ਼ ਕਰਦੀ ਹੈ। ਉੱਤਮ ਪੁਰਖੀ ਬਿਰਤਾਂਤ ਸ਼ੈਲੀ, ਜਟਿਲ ਕਥਾ-ਵਾਤਾਵਰਣ, ਬੌਧਿਕ ਅੰਸ਼ ਤੇ ਪਾਤਰਾਂ ਦੇ ਮਨੋ-ਧਾਰਤਲ 'ਤੇ ਹੁੰਦੀ ਉੱਥਲ-ਪੁੱਥਲ ਉਸਦੇ ਹਰ ਗਲਪ-ਬਿੰਬ ਦੇ ਪ੍ਰਧਾਨ ਤੱਤ ਹਨ। ਇਸ ਤੋਂ ਇਲਾਵਾ ਉਹ ਆਪਣੀ ਵਿਸ਼ੇਸ਼ ਗਲਪੀ ਭਾਸ਼ਾ ਦੁਆਰਾ ਮਾਨਵੀ ਮਨ ਦੀਆਂ ਸੂਖਮ ਰੀਝਾਂ ਤੇ ਰਮਜ਼ਾਂ ਨੂੰ ਸੰਮੋਹਨ ਦੀ ਹੱਦ ਤਕ ਪਾਠਕਾਂ ਤਕ ਸੰਚਾਰਤ ਕਰਨ ਦੇ ਯਤਨ ਕਰਦਾ ਹੈ। ਮੂਲ ਤੌਰ 'ਤੇ ਉਹ ਮਨੁੱਖ ਦੇ ਅਚੇਤਨ ਦੀ ਲੀਲ੍ਹਾ ਦਾ ਕਥਾਕਾਰ ਹੈ। ਉਸਦੇ ਕਥਾ-ਪਾਤਰ ਅਚੇਤਨ ਦੇ ਪ੍ਰਭਾਵ ਹੇਠਾਂ ਦੋਫਾੜ ਸ਼ਖਸੀਅਤਾਂ

ਭੋਗਦੇ ਹਨ। ਬੜਬੋਲੇ ਕਿਸਮ ਦੇ ਉਚਾਰਨੀ ਮੂਡ ਵਿਚ ਰਹਿੰਦੇ ਹਨ। ਸਵੈ ਨਾਲ ਸੰਵਾਦ ਕਰਦੇ ਹਨ ਤੇ ਕੁਲ ਮਿਲਾ ਕੇ ਦਿਸਦੇ ਸਮਾਜਕ ਯਥਾਰਥ ਤੋਂ ਵੀ ਭਿਆਨਕ ਸਥਿਤੀਆਂ ਹੰਢਾਉਂਦੇ ਹੀਣ ਬੋਧ, ਅਪਰਾਧ ਬੋਧ ਅਤੇ ਦਮਿਤ ਬੋਧ ਵਿਚੋਂ ਗੁਜ਼ਰਦੇ ਹਨ।

ਵਿਚਾਰਅਧੀਨ ਕਹਾਣੀ ਸੰਗ੍ਰਹਿ 'ਅੰਤਰਲੀਲ੍ਹਾ' (ਮੁੱਲ 175 ਰੁਪਏ, ਪੰਨੇ 160, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ) ਦੀਆਂ ਅੱਠ ਕਹਾਣੀਆਂ ਵੀ ਉਸਦੀ ਕਹਾਣੀ ਕਲਾ ਦੀ ਛਾਪ ਹੋਰ ਗੂੜ੍ਹੀ ਕਰਦੀਆਂ ਹਨ। ਇਹ ਰਚਨਾਵਾਂ ਮੱਧਵਰਗੀ ਜੀਵਨ ਸ਼ੈਲੀ ਦੀ ਅੰਤਰ ਲੀਲ੍ਹਾ ਹਨ ਜਿਸ ਵਿਚ ਪਾਤਰਾਂ ਦੀ ਦੋਚਿੱਤੀ ਤੇ ਦਵੰਦ ਨੂੰ ਸਮੁੱਚੀ ਕਥਾ ਕੈਨਵਸ 'ਤੇ ਲੰਮੇ ਅਤੇ ਡੂੰਘੇ ਰੁਖ ਫੈਲਾਇਆ ਗਿਆ ਹੈ। ਪਾਤਰਾਂ ਦੀ ਮਨੋ-ਭੂਮੀ 'ਤੇ ਉਸਰਦੇ ਇਸ ਪੁਸਤਕ ਦੇ ਕਥਾ-ਬਿਰਤਾਂਤ ਸਮਕਾਲੀ ਦੌਰ ਦੇ ਅਣਦਿਸਦੇ ਪਰ ਘਿਣਾਉਣੇ ਸੱਚ ਹਨ। ਇਹ ਸੱਚ ਗਲਪ ਦੀ ਧਰਮੀ ਵਿਧਾ ਵਿਚ ਢਲ ਕੇ ਹੋਰ ਪੁਖ਼ਤਾ ਬਣ ਗਏ ਹਨ।

ਪੁਸਤਕ 'ਅੰਤਰ ਲੀਲ੍ਹਾ' ਦੀਆਂ ਕਹਾਣੀਆਂ ਦਾ ਭੌਤਿਕ ਸਮਾਂ ਪਰੰਪਰਾਵਾਦੀ ਕਹਾਣੀ ਵਾਂਗ ਆਪਣੀ ਲਕੀਰੀ ਤੋਰ ਨਾਲ ਪਛਾਣਿਆ ਨਹੀਂ ਜਾਂਦਾ, ਸਗੋਂ ਇਸ ਸਮੇਂ ਵਿਚ ਪੈਦਾ ਵਿੱਥਾਂ, ਵਿਤਕਰੇ ਤੇ ਦਰਜੇਬੰਦੀਆਂ ਤੋਂ ਉਪਜੇ ਮਨੋ-ਸੰਵਾਦ ਦੁਆਰਾ ਜਾਣਿਆ ਜਾਂਦਾ ਹੈ। ਇਹ ਰਚਨਾਵਾਂ ਇਸੇ ਮਨੋ-ਸੰਤਾਪ ਦੇ ਪ੍ਰਵਚਨ ਹਨ ਜਿਹੜੇ ਕਿਤੇ ਉੱਚ ਮੱਧਵਰਗ ਦੀ ਅਫਸਰਸ਼ਾਹੀ ਵਿਚ ਜਾਤੀ ਕੇਂਦਰਤ ਹੀਣ ਭਾਵਨਾ ਤੋਂ ਉਪਜਦੇ ਹਨ (ਇਕ ਜ਼ਰਾ ਜਿੰਨੀ ਗੱਲ), ਕਿਤੇ ਵਿਕਾਸ ਦੇ ਨਾਂ 'ਤੇ ਹੁੰਦੇ ਵਿਨਾਸ਼ ਵਿਚੋਂ ਉਸਰਦੇ ਹਨ (ਨਿੰਮ ਵਾਲੀ ਗਲੀ), ਕਿਤੇ ਅਵਸਰਵਾਦ ਦੀ ਭੇਟ ਚੜ੍ਹੀ ਕਮਿਊਨਿਸਟ ਲਹਿਰ ਦੇ ਕਾਰਕੁਨਾਂ ਦੀ ਦੋਫਾੜ ਮਾਨਸਿਕਤਾ ਵਿਚੋਂ ਬਣਦੇ ਹਨ (ਸਿਗਰਟ ਜਿਹੀ ਜ਼ਿੰਦਗੀ), ਕਿਤੇ 'ਘਰ' ਦੀ ਸੰਸਥਾ ਵਿਚ 'ਬੱਝੇ' ਪਤੀ-ਪਤਨੀ ਦੀਆਂ ਵਿਰੋਧੀ ਦਿਸ਼ਾਵਾਂ 'ਚੋਂ ਨਿਕਲਦੇ ਹਨ (ਤਾਂਡਵ ਨ੍ਰਿਤ), ਕਿਤੇ ਸਥਾਪਤ ਪ੍ਰਬੰਧ ਦੇ ਨਵੀਆਂ ਬਣਤਰਾਂ ਨਾਲ ਟਕਰਾਅ (ਘਰਤੂ), ਕਿਤੇ ਯਥਾਰਥ ਤੋਂ ਪਲਾਇਨ ਕਰਕੇ ਅਧਿਆਤਮਕ 'ਗੋਲਾਕਾਰ' ਵਿਚ ਘੁੰਮਣ (ਗੋਲ-ਗੋਲ ਘੁੰਮਦਿਆਂ) ਅਤੇ ਕਿਤੇ ਸਮਾਜਕ ਜ਼ਾਬਤੇ ਤੇ ਵਿਅਕਤੀਗਤ ਆਜ਼ਾਦੀ ਦੇ ਦਵੰਦ (ਮਿਰਗ ਤ੍ਰਿਸ਼ਨਾ) ਵਿਚੋਂ ਆਪਣਾ ਹੋਂਦ-ਆਕਾਰ ਧਾਰਨ ਕਰਦੇ ਹਨ। ਪਾਤਰਾਂ ਦਾ ਇਹੋ ਮਨੋ-ਸੰਤਾਪ ਦੇਸ਼ ਦੇ ਜਰਜਰ ਨਿਆਇਕ ਪ੍ਰਬੰਧ ਕਾਰਨ ਹੋਰ ਗਹਿਰਾ ਤੇ ਵਿਡੰਬਨਾਮਈ ਬਣਦਾ ਹੈ ਜਿੱਥੇ ਮੁਲਕ ਕਿਸੇ (ਦਲਾਲਗਾਹ) ਦੀ ਸ਼ਕਲ ਧਾਰਦਾ ਜਾਪਦਾ ਹੈ।

ਕੁਲਵੰਤ ਗਿੱਲ ਕਿਸੇ ਵਿਸ਼ੇਸ਼ ਲਹਿਰ ਜਾਂ ਵਿਚਾਰਧਾਰਾ ਅਨੁਸਾਰ ਪੂਰਵ ਨਿਸ਼ਚਤ ਹੱਦਬੰਦੀਆਂ ਵਾਂਗ ਆਪਣੀ ਕਥਾ-ਰਚਨਾ ਨੂੰ ਵਸਤੂ, ਰੂਪ ਤੇ ਦ੍ਰਿਸ਼ਟੀ ਦੀ ਪਰੰਪਰਕ ਗੋਲਾਈ ਨਹੀਂ ਦਿੰਦਾ। ਉਸਦੇ ਕਥਾ ਆਰੰਭਣ, ਵਿਉਂਤਣ, ਸਮੇਟਣ ਤੇ ਅੰਤ ਸੰਬੰਧੀ ਪ੍ਰਤੀਮਾਨ ਵੀ ਅਸਲੋਂ ਨਵੀਨ ਹਨ। ਕਥਾ ਨੂੰ ਪਰੰਪਰਾਮੁਖੀ ਨਿਭਾਅ ਵਾਂਗ ਸਹਿਜ ਤੋਂ ਅਸਹਿਜ ਜਾਂ ਸਾਧਾਰਨ ਆਰੰਭ ਤੋਂ ਵਿਸਫੋਟਕ ਅੰਤ ਵੱਲ ਲਿਜਾਉਣ ਦੀ ਵਿਧੀ ਵੀ ਉਸਦੇ ਗਲਪ ਸੰਸਾਰ ਵਿਚੋਂ ਗਾਇਬ ਹੈ। ਇਸਦੇ ਇਵਜ਼ ਵਿਚ ਉਸਦੀ ਕਹਾਣੀ ਵਾਤਾਵਰਣ ਦੀ ਸੰਘਣਤਾ ਤੇ ਪਰਿਸਥਿਤੀਆਂ ਦੀ ਜਟਿਲਤਾ ਪੈਦਾ ਕਰਦੀ ਹੈ, ਆਰੰਭ ਤੋਂ ਅੰਤ ਤਕ ਘਟਨਾ-ਪ੍ਰਬੰਧ ਦੀਆਂ ਪਰਤਾਂ ਤੇ ਕੇਂਦਰੀ ਪਾਤਰ ਦੀ ਉਚਾਟ ਅਵਸਥਾ ਗਹਿਰੀ ਤੋਂ ਗਹਿਰੀ ਹੋਈ ਜਾਂਦੀ ਹੈ। ਪਿੱਛਲਝਾਤ ਤੇ ਚੇਤਨਾ ਪ੍ਰਵਾਹ ਕਥਾ-ਸ਼ੈਲੀ ਦੇ ਨਵੀਨ ਰੂਪ ਉਸਦੇ ਸਮੁੱਚੇ ਬਿਰਤਾਂਤ-ਪ੍ਰਬੰਧ ਨੂੰ ਸਮਾਜਕ ਯਥਾਰਥ ਦੇ ਵਿਕਰਾਲ ਸੰਸਾਰ ਦੇ ਸਮਵਿੱਥ ਰੱਖ ਕੇ ਚਿਤਰਦੇ ਹਨ। ਨਵੀਂ ਕਹਾਣੀ ਦੀ ਜਟਿਲ ਬਣਤਰ ਨੇ ਸਥਾਪਤੀ ਦੀਆਂ ਪੀਚਵੀਆਂ ਗੰਢਾਂ ਨੂੰ ਬੌਧਿਕ ਗਹਿਰਾਈ ਤੇ ਚਿੰਤਨ-ਦ੍ਰਿਸ਼ਟੀ ਨਾਲ ਸਮਝਣ ਦਾ ਉੱਦਮ ਕੀਤਾ ਹੈ। ਇਸ ਕਾਰਜ ਸਿੱਧੀ ਵਿਚ ਕੁਲਵੰਤ ਗਿੱਲ ਦੀ ਭੂਮਿਕਾ ਵਿਸ਼ੇਸ਼ ਹੈ। ਉਸਦੇ ਕਥਾ-ਪ੍ਰਬੰਧ ਦੇ ਗੁੰਝਲਦਾਰ ਖਾਸੇ ਨੇ ਜਿੱਥੇ ਵੀ ਸੰਚਾਰ ਦੀ ਦਿੱਕਤ ਨਾਲ ਸਾਹਮਣਾ ਕੀਤਾ ਹੈ,



ਉੱਥੇ ਹੀ ਉਸਦੀ ਕਥਾ-ਭਾਸ਼ਾ ਨੇ ਆਪਣਾ ਹੁਨਰ ਦਿਖਾਇਆ ਹੈ। ਗਿੱਲ ਦੀ ਕਹਾਣੀ ਦੇ ਦੋ ਪ੍ਰਧਾਨ ਤੱਤ ਇਸਦੀ ਪੜ੍ਹਨਯੋਗਤਾ ਕਾਇਮ ਰੱਖਦੇ ਹਨ। ਇਕ ਉਹ ਪਾਤਰਾਂ ਦੇ ਮਨੋ-ਸੰਸਾਰ ਦੀਆਂ ਗੁੱਝੀਆਂ ਰਮਜ਼ਾਂ ਨੂੰ ਚਿੰਤਨ ਤੇ ਮੁੱਲਾਂਕਣੀ ਕਥਾ-ਦ੍ਰਿਸ਼ਟੀ ਨਾਲ ਸਿਰਜਦਾ ਹੈ। ਦੂਜਾ, ਉਸਦੀ ਕਥਾ-ਭਾਸ਼ਾ ਕਿਸੇ ਨਸ਼ਤਰ ਵਾਂਗ ਚਲਦੀ ਹੈ। ਸੂਚਨਾਵੀ ਬਿਰਤਾਂਤ, ਪਾਤਰਾਂ ਦੇ ਸੰਵਾਦ ਤੇ ਉਹਨਾਂ ਦੇ ਮਨੋ-ਭਾਵਾਂ ਨੂੰ ਕਥਾ ਦੇ ਚਿਤਰਪਟ 'ਤੇ ਫੈਲਾਉਣ ਸਮੇਂ ਉਹ ਸ਼ਬਦਾਂ ਦੀ ਸੂਹਜਮਈ ਜੜਤਕਾਰੀ ਕਰਦਾ ਹੈ।

ਉਪਰੋਕਤ ਧਾਰਨਾਵਾਂ ਦੇ ਮੱਦੇਨਜ਼ਰ ਜਦੋਂ ਉਹ ਸਥਾਪਤ ਪ੍ਰਬੰਧ ਵਿਚ ਕਿਨਾਰਿਆਂ ਵੱਲ ਧੱਕੇ ਦਮਿਤ ਲੋਕਾਂ ਦੇ ਚੇਤਨ-ਅਵਚੇਤਨ ਸੰਸਾਰ ਨੂੰ ਆਪਣੇ ਕਥਾ-ਬਿੰਬਾਂ ਵਿਚ ਢਾਲਦਾ ਹੈ ਤਾਂ ਸਮਕਾਲ ਦੇ ਪੂੰਜੀ ਪ੍ਰਧਾਨ ਯੁੱਗ ਦੀਆਂ ਅਲਾਮਤਾਂ ਨੂੰ ਵੰਗਾਰਦਾ ਹੈ ਤੇ ਦਿਸਦੇ ਪ੍ਰਬੰਧ ਵੱਲੋਂ ਸਵੈ-ਸਥਾਪਤੀ ਲਈ ਘੜੀਆਂ ਮਿੱਥਾਂ ਨੂੰ ਵਿਸ਼ਲੇਸ਼ਣੀ ਸ਼ੈਲੀ ਨਾਲ ਨਜਿੱਠਦਾ ਹੈ। ਉਸਦੀ ਕਹਾਣੀ ਦਾ ਕੇਂਦਰੀ ਪਾਤਰ ਸਮਾਜਕ ਯਥਾਰਥ ਨਾਲ ਸਿੱਧੀ ਭਿੜੰਤ ਦੀ ਥਾਂ ਅੰਤਰਮੁਖੀ ਵਿਵਹਾਰ ਵਾਲਾ ਬਣ ਜਾਂਦਾ ਹੈ। ਉਹ ਇਕੋ ਮਾਨਵੀ ਸੂਰਤ ਦੀਆਂ ਕਈ ਅਵਸਥਾਵਾਂ 'ਚੋਂ ਗੁਜ਼ਰਦਾ ਹੈ ਤੇ ਆਪਣੀਆਂ ਮਨੋ-ਗੁੰਝਲਾਂ ਦੀ ਗਹਿਰ ਵਿਚ ਲਿਪਟਿਆ ਰਹਿੰਦਾ ਹੈ। ਪਾਤਰਾਂ ਦੇ ਇਸ ਮਨੋ-ਯਥਾਰਥ ਦੀਆਂ ਬੇਅੰਤ ਪਰਤਾਂ ਉਜਾਗਰ ਕਰਦਿਆਂ ਲੇਖਕ ਮਨੋਵਿਗਿਆਨੀ ਕਲਾਕਾਰ ਵਾਲੀ ਦਿੱਬ ਦ੍ਰਿਸ਼ਟੀ ਦੇ ਉੱਤਮ ਪ੍ਰਮਾਣ ਦਿੰਦਾ ਹੈ।

'ਅੰਤਰ ਲੀਲ੍ਹਾ' ਪੁਸਤਕ ਦੀਆਂ ਤਿੰਨ ਕਹਾਣੀਆਂ 'ਗੋਲ-ਗੋਲ ਘੁੰਮਦਿਆਂ', 'ਤਾਂਡਵ-ਨ੍ਰਿਤ' ਅਤੇ 'ਮਿਰਗ ਤ੍ਰਿਸ਼ਨਾ' ਵਿਚ ਲੇਖਕ ਨੇ ਮੱਧਵਰਗੀ ਸਭਿਆਚਾਰ ਦੀਆਂ ਮਰਦ ਪ੍ਰਧਾਨ ਬਣਤਰਾਂ ਵਿਚ ਔਰਤ ਦੀ ਦੁਜੈਲੀ ਸਥਿਤੀ ਨੂੰ ਵਿਸ਼ੇਸ਼ ਸੰਵੇਦਨ-ਪ੍ਰਬੰਧ ਦੁਆਰਾ ਪੇਸ਼ ਕੀਤਾ ਹੈ। 'ਘਰ', 'ਪਰਿਵਾਰ' ਤੇ 'ਸਮਾਜ' ਦੇ ਅਖੌਤੀ ਜ਼ਾਬਤਿਆਂ ਤੇ ਔਰਤ ਦੀ ਵਿਅਕਤੀਗਤ ਆਜ਼ਾਦੀ ਵਿਚਕਾਰ ਪਸਰੇ ਖਲਾਅ ਨੂੰ ਕਥਾਬਧ ਕਰਦਿਆਂ ਰਚਨਾਕਾਰ ਨੇ ਨਾਰੀ ਮਨ ਦੇ ਅਸੰਖ ਭੇਦਾਂ ਦੇ ਦੱਬੇ ਘੁੱਟੇ ਬੋਲਾਂ ਨੂੰ ਜ਼ੁਬਾਨ ਦਿੱਤੀ ਹੈ। ਇਹਨਾਂ ਕਹਾਣੀਆਂ ਦੀ ਕੇਂਦਰੀ ਪਾਤਰ (ਔਰਤ) ਸਮਾਜਕ ਯਥਾਰਥ ਦੇ ਦਿਸਦੇ ਸਰੂਪ ਦਾ ਟਾਕਰਾ ਕਰਦਿਆਂ ਕਿਤੇ ਅਧਿਆਤਮਕਤਾ ਦੀ ਸ਼ਰਨ ਲੈਂਦੀ ਹੈ (ਗੋਲ ਗੋਲ ਘੁੰਮਦਿਆਂ), ਕਿਤੇ 'ਘਰ' ਦੇ ਪਰੰਪਰਕ ਪ੍ਰਬੰਧ ਤੋਂ ਪਲਾਇਨ ਕਰਕੇ 'ਨਵੇਂ ਘਰ' ਦੀ ਤਲਾਸ਼ ਕਰਦੀ ਹੈ (ਮਿਰਗ ਤ੍ਰਿਸ਼ਨਾਂ), ਕਿਤੇ 'ਰਿਸ਼ਤੇ' ਦੇ ਭਾਵਨਾਹੀਣ ਸੰਸਾਰ ਤੋਂ ਬਾਗੀ ਹੋਣਾ ਲੋਚਦੀ ਹੈ (ਤਾਂਡਵ ਨ੍ਰਿਤ') - ਇੰਝ ਕਰਦਿਆਂ ਵੀ ਉਸਦੀ ਭਟਕਣ ਤੇ ਦੁਚਿੱਤੀ ਘਟਣ ਦੀ ਥਾਂ ਵਧਦੀ ਜਾਂਦੀ ਹੈ। ਲੇਖਕ ਦੀ ਕਲਾਤਮਕਤਾ ਇਸ ਵਿਚ ਹੈ ਕਿ ਨਾਰੀ ਦੇ ਦਮਨਕਾਰੀ ਰੂਪ ਨੂੰ ਪੇਸ਼ ਕਰਦਿਆਂ ਉਹ ਮਰਦ ਕੇਂਦਰਤ ਸਥਾਪਤੀ ਵੱਲ ਮਹਿਜ਼ ਇਸ਼ਾਰਾ ਜਾਂ ਸੰਕੇਤ ਹੀ ਕਰਦਾ ਹੈ ਜਦ ਕਿ ਇਸ ਤੋਂ ਉਪਜੇ ਵਿਸ਼ਾਦ ਤੇ ਪੱਛੀ ਸੰਵੇਦਨਾ ਨੂੰ ਨਾਰੀ ਪਾਤਰ ਦੇ ਅਚੇਤਨੀ ਬੋਲਾਂ ਦੁਆਰਾ ਪ੍ਰਗਟਾਉਂਦਾ ਹੈ। 'ਗੋਲ ਗੋਲ ਘੁੰਮਦਿਆਂ' ਕਹਾਣੀ ਦੀ ਪਾਤਰ ਅੰਮ੍ਰਿਤਾ ਮੱਧਵਰਗੀ ਪਰਿਵਾਰ ਦੇ ਕਰੜੇ ਅਨੁਸ਼ਾਸਤ ਢਾਂਚੇ ਤੋਂ ਕਿਸੇ ਆਸ਼ਰਮ ਦੀ 'ਮਾਂ ਅੰਮ੍ਰਿਤਾ ਸਾਗਰ' ਬਣ ਕੇ 'ਅਧਿਆਤਮਕ ਜੀਵਨ-ਸ਼ੈਲੀ' ਅਪਣਾ ਲੈਂਦੀ ਹੈ। ਅਧਿਆਤਮਕ ਜੀਵਨ ਦੇ 'ਆਸ਼ਰਮੀ ਆਨੰਦ' ਵਿਚ ਵਿਭੋਰ ਹੋ ਕੇ ਵੀ ਉਹ ਪਿਛਲੀ ਜ਼ਿੰਦਗੀ ਨੂੰ ਸਿਮਰਤੀਆਂ ਦੇ ਰੂਪ ਵਿਚ ਚਿਤਵਦੀ ਹੈ ਜਿੱਥੇ 'ਪਿਤਾ' ਦੀ ਜੇਲ੍ਹਰ ਤੇ 'ਪਤੀ' ਦੀ ਮਾਲਕ ਵਰਗੀ ਹੋਂਦ ਉਦੇ ਅਸਤਿਤਵ 'ਤੇ ਕਾਲੇ ਪਰਛਾਵੇਂ ਵਾਂਗ ਪਸਰੀ ਰਹਿੰਦੀ ਹੈ। 'ਤਾਂਡਵ ਨ੍ਰਿਤ' ਕਹਾਣੀ ਦੀ ਨਾਇਕਾ ਸਿਮਰਨ ਨਾਟ ਕਲਾਕਾਰ ਹੈ ਜਿਹੜੀ ਆਪਣੇ ਪਤੀ ਦੇ 'ਠੰਢੇ' ਵਿਵਹਾਰ ਤੇ 'ਘਰ' ਦੀ ਇਕਾਈ ਤੋਂ ਵਿਦਰੋਹੀ ਹੋਣ ਲਈ ਮਨੋ-ਦੁਬਿਧਾ ਤੇ ਦੁਚਿੱਤੀ ਵਿਚ ਉਲਝੀ ਰਹਿੰਦੀ ਹੈ। ਉੱਚ ਮੱਧਵਰਗੀ ਪਰਿਵਾਰ ਵਿਚ ਪਤੀ-ਪਤਨੀ ਦੇ ਭਾਵਨਾਹੀਣ ਤੇ ਕਠੋਰ ਰਿਸ਼ਤਿਆਂ ਦੇ ਸੰਤਾਪ ਵਿਚ ਉਸਰੀ ਇਸ ਕਹਾਣੀ

ਦੀਆਂ ਤੰਦਾਂ ਨਾਰੀ ਮਨ ਦੀਆਂ ਦੱਬੀਆਂ-ਘੁੱਟੀਆਂ ਇੱਛਾਵਾਂ ਦੁਆਲੇ ਵਲ਼ੀਆਂ ਹੋਈਆਂ ਹਨ। ਕਥਾ-ਨਾਇਕਾ 'ਘਰ' ਤੇ 'ਪਤੀ' ਦੀ ਸੁਰੱਖਿਅਤ ਛਤਰੀ ਤੇ ਵਿਅਕਤੀਗਤ ਸੁਤੰਤਰਤਾ ਦੋਵਾਂ ਪੱਖਾਂ ਨੂੰ ਜਿਉਣ ਦੇ ਹੱਕ ਵਿਚ ਹੈ ਪਰ ਉਸਦੀ ਮਨੋ-ਵੇਦਨਾ ਉਕਤ ਦੋਵਾਂ ਦੇ ਵਿਚਕਾਰ ਲਟਕੀ ਜ਼ਿੰਦਗੀ ਦੇ ਤਾਂਡਵ ਨ੍ਰਿਤ ਵਰਗੀ ਹੋ ਨਿਬੜਦੀ ਹੈ। ਉਸਦੀ ਇਕ ਸਹੇਲੀ ਤ੍ਰਿਪਤਾ 'ਸਥਾਪਤੀ' ਦੇ ਸਭ ਬੰਧਨਾਂ ਤੋਂ ਆਜ਼ਾਦ ਹੈ ਤੇ ਜਸ਼ਨ ਦੀ ਜ਼ਿੰਦਗੀ ਜਿਉਣ ਦੇ ਹੱਕ ਵਿਚ ਹੈ। ਕਹਾਣੀ ਵਿਚ ਔਰਤ ਮਨ ਦੀਆਂ ਦੋ ਅਵਸਥਾਵਾਂ ਦੇ ਪ੍ਰਤੀਨਿਧ ਉਕਤ ਦੋਵੇਂ ਪਾਤਰ ਵਿਰੋਧ ਨਾਲੋਂ ਸੰਵਾਦ ਸਿਰਜਦੇ ਹਨ ਜਿਸ ਨਾਲ ਕਥਾ ਦੀ ਬਹੁਵੰਨੀ ਚਿੰਤਨ-ਦ੍ਰਿਸ਼ਟੀ ਪਾਠਕਾਂ ਨੂੰ ਪੱਕੀ ਪੀਡੀ ਸੇਧ ਦੀ ਥਾਂ ਨਜ਼ਰੀਆ ਪ੍ਰਦਾਨ ਕਰਦੀ ਹੈ। 'ਮਿਰਗ ਤ੍ਰਿਸ਼ਨਾ' ਕਹਾਣੀ ਵਿਚ ਮੱਧਵਰਗੀ ਪਰਿਵਾਰ ਦੀ ਪੜ੍ਹੀ-ਲਿਖੀ ਲੜਕੀ ਆਰਤੀ 'ਸ੍ਰੀ ਕ੍ਰਿਸ਼ਨਾ ਨਿਵਾਸ' ਦੇ ਦਮਿਤ ਸਭਿਆਚਾਰ 'ਚੋਂ ਨਿਕਲ ਕੇ 'ਮੈਟਰੋ ਸਿਟੀ' ਦੇ ਲਿਵ ਇਨ ਰਿਲੇਸ਼ਨਸ਼ਿਪ ਵਾਲੇ 'ਆਜ਼ਾਦ' ਕਲਚਰ ਵੱਲ ਚਲੀ ਜਾਂਦੀ ਹੈ। ਲੇਖਕ ਉਸ ਕਲਚਰ ਦੀਆਂ ਨਿੱਜੀ ਆਜ਼ਾਦੀ ਦੇ ਨਾਮ 'ਤੇ ਉਸਰੀਆਂ ਧਾਰਨਾਵਾਂ ਨੂੰ ਉੱਥੋਂ ਦੇ ਪਾਤਰਾਂ ਦੀ ਸ਼ੋਸ਼ਤ ਸਥਿਤੀ ਦੇ ਪ੍ਰਸੰਗ ਵਿਚ ਤੋੜਦਾ ਹੈ ਪਰ ਨਾਲ ਹੀ ਆਰਤੀ ਦੇ ਮੱਧਵਰਗੀ ਪਰਿਵਾਰ ਵਿਚ ਉਸਦੀ ਸ਼ਖ਼ਸੀ ਆਜ਼ਾਦੀ ਦੇ ਲਗਾਤਾਰ ਖੰਡਤ ਹੋਣ ਦੇ ਪ੍ਰਸੰਗ ਵੀ ਪੇਸ਼ ਕਰਦਾ ਹੈ।

ਕਹਾਣੀ 'ਸਿਗਰਟ ਜਿਹੀ ਜ਼ਿੰਦਗੀ' ਵਿਚ ਪੰਜਾਬ ਦੀ ਕਮਿਊਨਿਸਟ ਲਹਿਰ ਦੇ ਵਿਚਾਰਧਾਰਕ ਆਧਾਰ ਤੇ ਸਿਸਟਮ ਵਿਰੋਧੀ ਚੇਤਨਾ ਦਾ ਇਤਿਹਾਸ ਤੇ ਸਮਕਾਲ ਪ੍ਰਸਤੁਤ ਕੀਤਾ ਗਿਆ ਹੈ। ਕਥਾ ਦਾ ਉੱਤਮ ਪੁਰਖੀ ਕਥਾਕਾਰ ਕਮਿਊਨਿਸਟ ਕਾਰਕੁਨ ਰਿਹਾ ਹੈ ਜਿਹੜਾ ਸਮਕਾਲ ਦੇ ਬਹੁਪਾਸਾਰੀ ਸ਼ੋਸ਼ਣ ਵਾਲੇ ਸਮੇਂ ਅੰਦਰ ਦੋਫਾੜ ਸ਼ਖ਼ਸੀਅਤ ਵਿਚੋਂ ਗੁਜ਼ਰਦਾ ਹੈ। ਹਰਪਾਲਪ੍ਰੀਤ ਪਾਲੀ ਤੇ ਪਾਲੀ ਸਿੱਧੂ ਦੀ ਦੋਪਾਸੜ ਸ਼ਖ਼ਸੀ ਚੇਤਨਾ ਦੀ ਉਸਾਰੀ ਕਰਦਿਆਂ ਕਥਾਕਾਰ ਨੇ ਖੱਬੇ ਪੱਖੀ ਵਿਚਾਰਧਾਰਾ ਤੇ ਇਸਦੇ ਪੈਰੋਕਾਰਾਂ ਸੰਬੰਧੀ ਕਈ ਗੰਭੀਰ ਪ੍ਰਸ਼ਨ ਉਠਾਏ ਹਨ। ਅਵਸਰਵਾਦ ਦੀ ਭੇਟ ਚੜ੍ਹੀਆਂ ਲਹਿਰਾਂ ਸੰਬੰਧੀ 'ਮੈਂ' ਪਾਤਰ ਦੀ ਕਿਸੇ ਅਦਿੱਖ ਪਾਤਰ ਨਾਲ ਸੰਵਾਦੀ ਗੱਲਬਾਤ ਇਸ ਕਹਾਣੀ ਦਾ ਮੂਲ ਰਚਨਾਵੀ ਪੈਟਰਨ ਹੈ। 'ਦਲਾਲਗਾਹ' ਅਤੇ 'ਨਿੰਮ ਵਾਲੀ ਗਲੀ' ਕਹਾਣੀਆਂ ਵੀ ਸਮਕਾਲੀ ਯੁੱਗ ਦੀ 'ਵਿਕਾਸਸ਼ੀਲਤਾ' ਵਿਚ ਦਮਿਤ ਧਿਰਾਂ ਦੇ ਮੂਕ ਬੋਲਾਂ ਨੂੰ ਦਿੱਤੇ ਸੰਵਾਦ ਹਨ। 'ਦਲਾਲਗਾਹ' ਕਹਾਣੀ ਵਿਚਲੇ ਰਣਬੀਰ ਵਰਗੇ ਕਥਾ ਨਾਇਕ ਨਿਆਇਕ ਪ੍ਰਬੰਧ ਦੀ ਕਾਣੀ ਦ੍ਰਿਸ਼ਟੀ ਦੇ ਸ਼ਿਕਾਰ ਹੋ ਕੇ ਦਮਿਤ ਜੀਵਨ ਭੋਗਦੇ ਹਨ। ਮਨ ਭਾਉਂਦੇ ਯਥਾਰਥ 'ਤੇ ਉਸਰੀ ਇਹ ਕਹਾਣੀ ਸੂਚਨਾਵਾਂ ਤੇ ਤੱਥਾਂ ਦੀ ਭਰਵੀਂ ਬੰਬਾਰਡਮੈਂਟ ਕਰਦੀ ਹੈ ਤੇ ਮੁਲਕ ਨੂੰ 'ਦਲਾਲਗਾਹ' ਬਣਾਉਂਦੀਆਂ ਧਿਰਾਂ ਦੀ ਪਛਾਣ ਵਿਚ ਖਾਸੀ ਯਤਨਸ਼ੀਲ ਰਹਿੰਦੀ ਹੈ। 'ਨਿੰਮ ਵਾਲੀ ਗਲੀ' ਕਹਾਣੀ ਵਿਚ ਵਿਕਾਸ ਦੇ ਨਾਮ 'ਤੇ ਵਿਨਾਸ਼ ਦਾ ਮੰਜ਼ਰ ਉਭਰਦਾ ਦਿਖਾਈ ਪੈਂਦਾ ਹੈ। ਕਥਾਨਾਇਕਾ ਦੀ ਮਾਨਸਿਕ ਝੋਲ ਉਸਦੀਆਂ ਸਿਮਰਤੀਆਂ ਨੂੰ ਊਰਜਾਮਈ ਬਣਾਈ ਰੱਖਦੀ ਹੈ। ਉਹ 'ਕੰਪਲੈਕਸ ਕਲਚਰ' ਦੀ ਉਸਾਰੀ ਵਿਚ ਉਜਾੜੇ ਲੋਕਾਂ ਦੀ ਸਾਦਗੀ, ਮਿਹਨਤ ਤੇ ਹੁਨਰ ਨੂੰ ਝੂਰਦਾ ਹੈ। ਉਸਨੂੰ ਨਿੰਮ ਵਾਲੀ ਗਲੀ ਤੇ ਗੁਲਾਬੀ ਕਲੀ ਵਾਲਾ ਚੁਬਾਰਾ ਆਪਣੀ ਅਸਫਲ ਪ੍ਰੇਮ ਕਹਾਣੀ ਦੇ ਧੁੰਧਲੇ ਚਿੰਨ੍ਹ ਜਾਪਦੇ ਹਨ ਜਿੱਥੇ ਹੁਣ ਟਾਵਰ ਲੱਗੇ ਹਨ। ਕੰਪਲੈਕਸ ਚਮਕਦੇ ਹਨ ਤੇ ਪਿਛਲੀ ਪੀੜ੍ਹੀ ਵਾਲੇ ਹੁਨਰਮੰਦ ਲੋਕ ਬਿਰਜ ਲਾਲ, ਹੰਸ ਰਾਜ, ਨਾਨਕ ਚੰਦ ਤੇ ਕਰਤਾਰ ਆਪਣੀ ਹੋਣੀ ਨੂੰ ਭੋਗਦੇ ਹੀਣ ਭਾਵਨਾ ਵਿਚ ਗ੍ਰਸਤ ਹੋਏ ਪਏ ਹਨ।

ਕਹਾਣੀ 'ਇਕ ਜ਼ਰਾ ਜਿੰਨੀ ਗੱਲ' ਅਖੌਤੀ ਨੀਵੀਂ ਜਾਤ ਦੇ ਆਈ. ਏ. ਐੱਸ. ਅਫਸਰ ਅਟਵਾਲ ਦੀ ਉਸ ਉਚਾਟ ਤੇ ਦੁਬਿਧਾਮਈ ਮਨੋ-ਅਵਸਥਾ ਦਾ ਬਿਰਤਾਂਤ ਹੈ ਜਿਸ ਵਿਚ ਉਹ ਭ੍ਰਿਸ਼ਟ ਅਫਸਰਸ਼ਾਹੀ ਦੀ ਜਸ਼ਨਾਵੀ ਲੌਬੀ ਦਾ ਹਿੱਸਾ ਹੈ ਪਰ ਆਪਣੀ ਜਾਤ ਵਾਲੀ ਹੀਣ ਭਾਵਨਾ ਕਾਰਨ ਮਾਨਸਿਕ ਦਮਨ ਭੋਗਦਾ ਹੈ। ਇਸ ਕਹਾਣੀ ਦੇ ਚਲਦੇ ਬਿਰਤਾਂਤ ਵਿਚ ਜੁੜਦੇ



ਕਥਾ ਨਾਇਕ ਦੀ ਸਿਮਰਤੀ ਆਧਾਰਤ ਉਪ-ਬਿਰਤਾਂਤ ਭਾਰਤੀ ਸਮਾਜ ਦੇ ਜਾਤੀ ਉਤਪੀੜਨ ਤੋਂ ਉਪਜੀ ਈਰਖਾ ਤੇ ਨਫਰਤ ਦਾ ਬਾਖ਼ੂਬੀ ਪ੍ਰਗਟਾਵਾ ਕਰਦੇ ਹਨ।

ਕਿਤਾਬ ਦੀ ਪਹਿਲੀ ਕਹਾਣੀ 'ਘੋਰੜੂ' ਵਿਚ ਲੇਖਕ ਨੇ ਬਦਲਵੇਂ ਫੋਕਸੀਕਰਨ ਦੀ ਜੁਗਤ ਦੁਆਰਾ ਇਕ ਮੱਧਵਰਗੀ ਪਰਿਵਾਰਕ ਇਕਾਈ ਨੂੰ ਆਧਾਰ ਬਣਾ ਕੇ ਪਰੰਪਰਕ ਰਹਿਤਲ, ਮੁੱਲ-ਪ੍ਰਬੰਧ ਤੇ ਸੰਸਕਾਰਾਂ ਦੀ 'ਘੋਰੜੂਮੁਖੀ' ਸਥਿਤੀ ਦਾ ਬਹੁ-ਪਾਸਾਰੀ ਬਿਰਤਾਂਤ ਬੁਣਿਆ ਹੈ। ਬਜ਼ੁਰਗ ਪਾਤਰ ਦੀ ਅੰਤਮ ਸਥਿਤੀ ਤੇ ਉਸਰੇ ਇਸ ਖੌਫਜ਼ਦਾ ਬਿਰਤਾਂਤ ਵਿਚ ਖੁਰਦੇ ਮੁੱਲ-ਵਿਧਾਨ ਤੇ ਆਦਰਸ਼ਾਂ ਦੀ ਖੰਡਤ ਸਥਿਤੀ ਨੂੰ ਦੁਖਾਂਤਕ ਭਾਵ-ਬੋਧ ਵਿਚ ਉਲੀਕਿਆ ਗਿਆ ਹੈ। ਇਹਨਾਂ ਸਥਿਤੀਆਂ ਦਾ ਬਦਲ ਕਿੰਨਾ ਭਾਵਹੀਣ ਤੇ ਕਠੋਰ ਹੈ, ਇਸਦਾ ਜ਼ਿਕਰ ਇਸ ਕਥਾ ਦੀ ਪ੍ਰਾਪਤੀ ਹੈ।

ਕੁੱਲ ਮਿਲਾ ਕੇ ਕੁਲਵੰਤ ਗਿੱਲ ਦੀ ਇਹ ਪੁਸਤਕ ਪੰਜਾਬੀ ਕਹਾਣੀ ਪਰੰਪਰਾ ਦਾ ਸਿਫਤੀ ਵਾਧਾ ਹੈ। ਉਸਦੀ ਕਥਾ-ਸ਼ੈਲੀ ਵਿਲੱਖਣ ਤੇ ਰੌਚਿਕ ਹੈ। ਕਥਾ ਨਾਇਕ ਦੀ ਸੁਰਤ ਦੀਆਂ ਇਕ ਤੋਂ ਅਧਿਕ ਅਵਸਥਾਵਾਂ ਪ੍ਰਗਟਾਉਣ, ਪਾਤਰਾਂ ਦੇ ਮਨੋ-ਯਥਾਰਥ ਨੂੰ ਕੁਰੇਦਣ, ਕਥਾ ਦੇ ਦੁਖਾਂਤਕ ਪੈਟਰਨ ਨੂੰ ਬੌਧਿਕ ਸਪਰਸ਼ ਦੇਣ ਅਤੇ ਵਿਸ਼ੇਸ਼ ਗਲਪ ਭਾਸ਼ਾ ਦੇ ਪ੍ਰਯੋਗ ਨਾਲ ਉਹ ਕਹਾਣੀ ਦੀ ਵਸਤੂ ਤੇ ਸ਼ਿਲਪ-ਵਿਧਾਨ ਨੂੰ ਨਵੀਨਤਾ ਨਾਲ ਜੋੜਦਾ ਹੈ। ਪਾਤਰਾਂ ਦੇ ਅਚੇਤਨ ਸੰਸਾਰ ਦੀਆਂ ਰਮਜ਼ਾਂ ਨੂੰ ਦੂਹਰਾਅਮੂਲਕ ਪੈਟਰਨ ਨਾਲੋਂ ਤੋੜ ਕੇ ਉਹ ਹੋਰ ਵੀ ਸ਼ਕਤੀਸ਼ਾਲੀ ਗਲਪ-ਰਚਨਾਵਾਂ ਸਿਰਜਣ ਦੇ ਸਮਰੱਥ ਹੈ।

-ਜੇ. ਬੀ. ਸੇਖੋਂ

## ਕਿਣ ਮਿਣ ਕਣੀਆਂ [ਨਿੱਕੀਆਂ ਕਹਾਣੀਆਂ] ਰਤਨ ਸਿੰਘ

ਪੰਜਾਬੀ ਵਿਚ ਆਪਣੀ ਪਹਿਲੀ ਰਚਨਾ ਲਿਖਣ ਉਪਰੰਤ ਰਤਨ ਸਿੰਘ ਉਰਦੂ ਅਦਬੀ ਜਗਤ ਦੇ ਇਕ ਪ੍ਰਮੁੱਖ ਹਸਤਾਖ਼ਰ ਵਜੋਂ ਸਥਾਪਤ ਸਾਹਿਤਕਾਰ ਹੈ। ਪਿਛਲੇ ਕੁਝ ਸਾਲਾਂ ਤੋਂ ਉਸ ਨੇ ਦੁਬਾਰਾ ਪੰਜਾਬੀ ਵਿਚ ਸਾਹਿਤ-ਸਿਰਜਣਾ ਆਰੰਭ ਕੀਤੀ ਹੈ। ਹੱਥਲੀ ਪੁਸਤਕ ਤੋਂ ਪਹਿਲਾਂ ਇਕ ਕਹਾਣੀ ਸੰਗ੍ਰਹਿ 'ਬਾਤ' ਸਮੇਤ ਹੁਣ ਤਕ ਉਸਦੀਆਂ ਛੇ ਪੁਸਤਕਾਂ ਪੰਜਾਬੀ ਭਾਸ਼ਾ ਵਿਚ ਪ੍ਰਕਾਸ਼ਤ ਹੋ ਚੁੱਕੀਆਂ ਹਨ। 'ਕਿਣ ਮਿਣ ਕਣੀਆਂ' (ਨਵਯੁਗ ਪਬਲਿਸ਼ਰਜ਼, ਹੌਜ਼ ਖਾਸ, ਨਵੀਂ ਦਿੱਲੀ) ਰਤਨ ਸਿੰਘ ਦਾ ਨਵਾਂ ਤੇ ਦੂਸਰਾ ਕਹਾਣੀ ਸੰਗ੍ਰਹਿ ਹੈ। ਇਸ ਵਿਚ ਇਕ ਸੌ ਚਾਰ ਛੋਟੀਆਂ ਕਹਾਣੀਆਂ (ਜਿਨ੍ਹਾਂ ਵਿਚੋਂ ਚਾਰ ਕਵਿਤਾ ਰੂਪ ਵਿਚ ਹਨ) ਸ਼ਾਮਲ ਕੀਤੀਆ ਗਈਆਂ ਹਨ। ਆਕਾਰ ਪੱਖੋਂ ਇਨ੍ਹਾਂ ਕਹਾਣੀਆਂ ਦਾ ਬਿਰਤਾਂਤ ਪੰਜ-ਚਾਰ ਸਤਰਾਂ ਤੋਂ ਲੈ ਕੇ ਦੋ-ਤਿੰਨ ਪੰਨਿਆਂ ਤਕ ਫੈਲਦਾ ਹੈ। ਇਸ ਆਕਾਰ ਦੀਆਂ ਕਹਾਣੀਆਂ ਨੂੰ ਆਮ ਕਰਕੇ ਮਿੰਨੀ ਕਹਾਣੀਆਂ ਆਖਿਆ ਜਾਂਦਾ ਹੈ। ਇਸ ਨਾਮ ਅਧੀਨ ਲਿਖੀਆਂ ਜਾ ਰਹੀਆਂ ਬਹੁਤੀਆਂ ਰਚਨਾਵਾਂ ਹਲਕੇ-ਫੁਲਕੇ ਵਿਅੰਗ ਜਾਂ ਚੁਟਕਲੇ ਮਾਤਰ ਹੀ ਹੁੰਦੀਆਂ ਹਨ। ਇਨ੍ਹਾਂ ਵਿਚੋਂ ਸਾਹਿਤਕ ਕਹਾਣੀਆਂ ਵਰਗੀ ਕਲਾ ਕੌਸ਼ਲਤਾ, ਪ੍ਰਬੀਨਤਾ ਤੇ ਸਾਧਨਾ ਦੀ ਘਾਟ ਰੜਕਦੀ ਰਹਿੰਦੀ ਹੈ। ਫ਼ਲਸਰੂਪ ਪੰਜਾਬੀ ਸਾਹਿਤ ਆਲੋਚਨਾ ਜਗਤ ਵੱਲੋਂ ਮਿੰਨੀ ਕਹਾਣੀ ਨੂੰ ਅਜੇ ਇਕ ਸਨਮਾਨਜਨਕ ਤੇ ਪ੍ਰੌੜ ਸਾਹਿਤਕ ਵਿਧਾ ਵਜੋਂ ਸਵੀਕ੍ਰਿਤੀ ਹਾਸਲ ਨਹੀਂ ਹੋ ਸਕੀ। ਪਰੰਤੂ ਰਤਨ ਸਿੰਘ ਦੇ ਕਹਾਣੀ ਸੰਗ੍ਰਹਿ 'ਕਿਣ ਮਿਣ ਕਣੀਆਂ' ਦੀਆਂ ਕਹਾਣੀਆਂ ਪੰਜਾਬੀ ਵਿਚ ਲਿਖੀ ਜਾ ਰਹੀ ਆਮ ਮਿੰਨੀ ਕਹਾਣੀ ਨਾਲੋਂ ਕੱਥ ਤੇ ਵੱਥ ਪੱਖੋਂ ਅਸਲੋਂ ਵੱਖਰੀ ਤੇ ਨਿਵੇਕਲੀ ਭਾਂਤ ਦੀਆਂ ਹਨ। ਇਸ ਕਰਕੇ ਰਤਨ ਸਿੰਘ ਦੇ ਇਸ ਕਹਾਣੀ ਸੰਗ੍ਰਹਿ ਵਿਚ ਸ਼ਾਮਲ 'ਕਹਾਣੀਆਂ ਦੀ ਕਹਾਣੀ' ਰਾਹੀਂ ਸਜੀਵ ਹੋ ਕੇ ਨਿੰਮੋਝੂਣੀਆਂ ਜਿਹੀਆਂ ਬੈਠੀਆਂ ਪੁਸਤਕ ਦੀਆਂ ਸਾਰੀਆਂ ਕਹਾਣੀਆਂ ਨੂੰ ਇਹ ਸਮਝਾਉਣ ਉਪਰੰਤ ਕਿ 'ਕੋਈ ਵੀ ਕਲਾ-ਕ੍ਰਿਤੀ ਆਪਣੇ ਆਕਾਰ ਦੀ ਵਜ੍ਹਾ ਨਾਲ ਵੱਡੀ ਯਾ ਛੋਟੀ ਨਹੀਂ ਬਣਦੀ, ਉਹ ਚੰਗੀ ਬਣਦੀ ਏ, ਆਪਣੇ ਸੁਨੱਖੇ ਨੈਣ-ਨਕਸ਼ਾਂ ਨਾਲ, ਇਨ੍ਹਾਂ ਵਿਚ ਛੁਪੇ ਸੂਝ ਦੇ ਅਰਥਾਂ ਨਾਲ। ਇਹ

ਅਰਥ ਉਹਨਾਂ ਦੇ ਨੈਣ-ਨਕਸ਼ਾਂ ਵਿਚ ਐਸੀ ਖਿੱਚ ਭਰ ਦੇਂਦੇ ਨੇ, ਕਿ ਦੁਨੀਆਂ ਵੇਖ-ਵੇਖ ਕੇ ਅਸ਼-ਅਸ਼ ਕਰਦੀ ਏ।" ਉਹ ਚੂੰ-ਚੂੰ ਕਰਦੀਆਂ ਚਹਿਕ ਪੈਂਦੀਆਂ ਹਨ। ਇਉਂ ਇਨ੍ਹਾਂ ਨੂੰ ਮਿੰਨੀ ਕਹਾਣੀਆਂ ਦੀ ਕੋਟੀ ਵਿਚ ਰੱਖਣਾ ਉਚਿਤ ਨਹੀਂ ਹੋਵੇਗਾ ਕਿਉਂਕਿ ਇਨ੍ਹਾਂ ਦੀ ਪ੍ਰਕਿਰਤੀ ਤੇ ਕੈਨਵਸ ਨਿਰਸੰਦੇਹ ਵੱਡੀਆਂ ਕਹਾਣੀਆਂ ਵਾਲੀ ਹੀ ਹੈ। ਬੇਸ਼ੱਕ ਬਿਰਤਾਂਤ ਵਿਚ ਅਤਿ ਸੰਜਮ ਹੋਣ ਕਾਰਨ, ਆਕਾਰ ਪੱਖੋਂ ਇਨ੍ਹਾਂ ਨੂੰ ਛੋਟੀਆਂ ਕਹਾਣੀਆਂ ਕਹਿਣਾ ਵਧੇਰੇ ਉਚਿਤ ਹੋਵੇਗਾ।

ਪੀਅਰੇ ਮੈਸ਼ਰੇ ਅਨੁਸਾਰ ਸਾਹਿਤ ਵਿਚ ਲਿਖੇ ਗਏ ਨਾਲੋਂ 'ਅਣਲਿਖਿਆ' ਅਤੇ ਇਸ ਵਿਚਲੀਆਂ 'ਚੁੱਪਾਂ' ਵਧੇਰੇ ਮਹੱਤਵਪੂਰਨ ਹੁੰਦੀਆਂ ਹਨ। ਰਤਨ ਸਿੰਘ ਦੀਆਂ ਕਹਾਣੀਆਂ ਵਿਚਲਾ ਅਣਲਿਖਿਆ ਵੀ ਇਨ੍ਹਾਂ ਦੀ ਸਮਰੱਥਾ ਅਤੇ ਭਰਪੂਰਤਾ ਦਾ ਹਾਸਲ ਬਣਦਾ ਹੈ। ਮਿਸਾਲ ਵਜੋਂ ਵਿਚਾਰਾਧੀਨ ਸੰਗ੍ਰਹਿ ਦੀ ਸਭ ਤੋਂ ਛੋਟੇ ਆਕਾਰ ਦੀ ਕਹਾਣੀ, 'ਰਾਹ ਦੀ ਧੂੜ' ਬਾਰੇ ਮੁੱਖਬੰਧ ਵਿਚ ਕੀਤੀ ਗਈ ਇਹ ਭਾਵਪੂਰਤ ਟਿੱਪਣੀ ਪੇਸ਼ ਕੀਤੀ ਜਾ ਸਕਦੀ ਹੈ ਕਿ 'ਚਾਰ ਫ਼ਿਕਰਿਆਂ ਦੀ ਇਹ ਕਹਾਣੀ ਮਨੁੱਖੀ ਇਤਿਹਾਸ ਦੇ ਮਹਾਂ-ਬਿਰਤਾਂਤ ਨੂੰ ਆਪਣੇ ਕਲਾਵੇ ਵਿਚ ਲਈ ਬੈਠੀ ਹੈ, ਜਿਸ ਦੀ ਵਿਸਤ੍ਰਿਤ ਵਿਆਖਿਆ ਜਾਂ ਚਰਚਾ ਲਈ ਚਾਰ ਨਹੀਂ, ਚਾਲ਼ੀ ਗ੍ਰੰਥ ਵੀ ਕੋਈ ਲਿਖ ਸਕਦਾ ਹੈ।' ਨਿਰਸੰਦੇਹ ਰਤਨ ਸਿੰਘ ਦੀਆਂ ਕਹਾਣੀਆਂ ਪੁਸਤਕ ਦੇ ਪੰਨਿਆਂ ਤੋਂ ਮੁੱਕ ਜਾਣ ਨਾਲ ਹੀ ਖ਼ਤਮ ਨਹੀਂ ਹੋ ਜਾਂਦੀਆਂ ਸਗੋਂ ਪਾਠਕ ਦੇ ਮਨ-ਮਸਤਕ ਅੰਦਰ ਚਿੰਤਨ ਦੇ ਇਕ ਨਿਰੰਤਰ ਪ੍ਰਵਾਹ ਵਾਂਗ ਵਗ ਪੈਂਦੀਆਂ ਹਨ।

'ਕਿਣ ਮਿਣ ਕਣੀਆਂ' ਕਹਾਣੀ ਸੰਗ੍ਰਹਿ ਦੀਆਂ ਰਚਨਾਵਾਂ ਸਿੱਧੇ ਤੌਰ 'ਤੇ ਕਿਸੇ ਵਿਸ਼ੇਸ਼ ਵਿਚਾਰਧਾਰਾ ਜਾਂ ਵਾਦ ਦੀ ਪ੍ਰੋੜ੍ਹਤਾ ਜਾਂ ਪ੍ਰਚਾਰ ਕਰਨ ਦੀ ਮੁਥਾਜੀ ਨਾਲ ਜੁੜੀਆਂ ਹੋਈਆਂ ਨਹੀਂ ਜਾਪਦੀਆਂ। ਇਸ ਕਰਕੇ ਕਹਾਣੀਆਂ ਦੇ ਪਾਤਰਾਂ ਨੂੰ ਗੂੜ੍ਹੇ ਰੰਗਾਂ ਵਿਚ ਰੰਗ ਕੇ ਪੇਸ਼ ਕਰਨ ਦੀ ਬਜਾਇ ਉਨ੍ਹਾਂ ਦੇ ਕੁਦਰਤੀ ਸੁਭਾਅ ਅਨੁਸਾਰ ਚਿਤਰਣ ਤੇ ਚਿਤਵਣ ਦਾ ਯਤਨ ਕੀਤਾ ਗਿਆ ਹੈ। ਇਹ ਪਾਤਰ ਜੀਵਨ ਦੇ ਨਿੱਤਾਪ੍ਰਤੀ ਦੇ ਆਮ ਕਾਰ-ਵਿਹਾਰ ਕਰਦਿਆਂ ਹੀ ਸਮਕਾਲੀ ਜੀਵਨ ਦੇ ਵੱਡੇ-ਛੋਟੇ ਸਾਰੇ ਮਸਲਿਆਂ ਨੂੰ ਸੰਬੋਧਤ ਹੁੰਦੇ ਹਨ। ਫਲਸਰੂਪ ਇਹ ਆਪਣੇ ਨਿੱਜੀ ਜੀਵਨ ਦੀਆਂ ਖ਼ੁਸ਼ੀਆਂ, ਗ਼ਮੀਆਂ ਤੇ ਦੁਸ਼ਵਾਰੀਆਂ ਨਾਲ ਜੂਝਦੇ ਹੋਏ ਮੌਤ, ਸਮੇਂ ਤੇ ਉਮਰ ਆਦਿ ਨਾਲ ਸੰਵਾਦ ਰਚਾਉਂਦਿਆਂ ਮਨੁੱਖ ਹੋਣ ਦੇ ਅਸਲ ਅਰਥਾਂ ਦੀ ਤਹਿ ਤਕ ਪਹੁੰਚਣ ਲਈ ਯਤਨਸ਼ੀਲ ਨਜ਼ਰ ਆਉਂਦੇ ਹਨ। ਇਉਂ ਇਹ ਕਹਾਣੀਆਂ ਮਨੁੱਖੀ ਜੀਵਨ ਦੀ ਖ਼ੂਬਸੂਰਤੀ ਤੇ ਸਾਰਥਿਕਤਾ ਨੂੰ ਦਾਰਸ਼ਨਿਕ ਪੱਧਰ 'ਤੇ ਸਮਝਣ/ਵਿਚਾਰਨ ਦਾ ਯਤਨ ਕਰਦੀਆਂ ਹੋਈਆਂ, ਮਨੁੱਖ ਨੂੰ ਜੀਵਨ-ਜਾਚ, ਸੂਹਜ, ਸਲੀਕਾ ਤੇ ਸਹੀ ਰਾਹ੍ਹ ਉੱਪਰ ਤੁਰਦੇ ਰਹਿਣ ਲਈ ਪ੍ਰੇਰਤ ਕਰਨ ਵਾਲੀਆਂ ਹਨ। ਇਸੇ ਕਰਕੇ ਪੁਸਤਕ ਦੇ ਮੁੱਖ ਬੰਧ ਵਿਚ ਡਾ. ਕਰਨਜੀਤ ਸਿੰਘ ਇਨ੍ਹਾਂ ਨੂੰ ਲੋਕ ਕਹਾਣੀਆਂ ਵਰਗੀਆਂ ਆਖਦੇ ਹੋਏ ਲਿਖਦੇ ਹਨ ਕਿ 'ਪ੍ਰਕਿਰਤੀ ਦਾ ਮਾਨਵੀਕਰਨ ਇਹਨਾਂ ਰਚਨਾਵਾਂ ਦਾ ਪ੍ਰਮੁੱਖ ਲੱਛਣ ਹੈ। ਹਵਾ, ਪਾਣੀ, ਅਗਨੀ, ਆਕਾਸ਼, ਪਸ਼ੂ, ਪਕਸ਼ੀ, ਰੁੱਖ ਟਹਿਣੀਆਂ, ਨਦੀਆਂ, ਨਾਲ਼ੇ, ਪਹਾੜ ਤੇ ਪੱਥਰ, ਧਰਤੀ, ਚੰਨ, ਸੂਰਜ, ਤਾਰੇ ਅਤੇ ਕੁਦਰਤ ਦੇ ਸਭ ਅੰਸ਼ ਅਤੇ ਮਨੁੱਖੀ ਸੁਭਾਅ ਦੇ ਲੱਛਣ, ਝੂਠ, ਸੱਚ, ਕਪਟ, ਫ਼ਰੇਬ, ਈਮਾਨਦਾਰੀ ਅਤੇ ਬੇਈਮਾਨੀ ਆਦਿ ਇਹਨਾਂ ਕਹਾਣੀਆਂ ਦੇ ਪਾਤਰ ਹਨ ਜਿਹੜੇ ਲੇਖਕ ਨਾਲ ਗੱਲਾਂ ਕਰਦੇ ਹਨ, ਜਿਨ੍ਹਾਂ ਨਾਲ ਲੇਖਕ ਸੰਵਾਦ ਰਚਾਉਂਦਾ ਹੈ, ਵਾਰਤਾਲਾਪ ਕਰਦਾ ਹੈ। ....ਜਿਹੜੇ ਸੂਝ ਦੇ ਅਰਥ ਇਹ ਕਹਾਣੀਆਂ ਪ੍ਰਗਟਾਉਂਦੀਆਂ ਹਨ ਉਹ ਸਭ ਮਨੁੱਖ ਦੇ ਸਮਾਜਕ, ਆਰਥਿਕ, ਰਾਜਨੀਤਕ, ਭਾਈਚਾਰਕ, ਧਾਰਮਿਕ, ਭਾਵਨਾਤਮਕ, ਸਭਿਆਚਾਰਕ ਤੇ ਬੌਧਿਕ ਸਰੋਕਾਰਾਂ ਨਾਲ ਜੁੜੇ ਹੋਏ ਹਨ। ...ਨਿਰਸੰਦੇਹ ਇਹ ਕਹਾਣੀਆਂ ਪੰਜਾਬੀ ਵਿਚ ਲਿਖੀਆਂ ਗਈਆਂ ਹਨ ਪਰ ਇਹ ਆਪਣੇ ਸੁਭਾਅ ਦੇ ਪੱਖੋਂ ਕਿਸੇ ਪ੍ਰਾਂਤ, ਭਾਸ਼ਾ, ਖਿੱਤੇ ਦੀ ਵਲਗਣ ਤੋਂ ਮੁਕਤ ਹਨ। ਇਹ ਭਾਰਤੀ ਕਹਾਣੀ-ਕਲਾ ਦਾ ਨਮੂਨਾ



ਹਨ। ਇਹਨਾਂ ਕਹਾਣੀਆਂ ਵਿਚ ਉਭਾਰੀਆਂ ਗਈਆਂ ਕਦਰਾਂ-ਕੀਮਤਾਂ ਦੀ ਦ੍ਰਿਸ਼ਟੀ ਤੋਂ ਇਹ ਵਿਸ਼ਵ-ਮਾਨਵ ਦੀਆਂ ਕਹਾਣੀਆਂ ਹਨ।'

ਨਵੀਂ ਦੁਨੀਆਂ ਅਤੇ ਨਵੇਂ ਮਨੁੱਖ ਦੀ ਸਿਰਜਣਾ ਹਿਤ ਮਨੁੱਖ ਦਾ ਸੁਪਨਸ਼ੀਲ ਹੋਣਾ ਲਾਜ਼ਮੀ ਹੈ। ਰਤਨ ਸਿੰਘ ਦੀਆਂ ਕਹਾਣੀਆਂ ਦੇ ਪਾਤਰ ਵੀ ਸੁਪਨਸ਼ੀਲ ਵਿਅਕਤੀ ਹਨ। ਮਾਤ-ਲੋਕ ਉਨ੍ਹਾਂ ਦੇ ਜੀਣ-ਥੀਣ ਲਈ ਕਾਫ਼ੀ ਨਹੀਂ ਜਾਪਦਾ। ਇਸ ਕਰਕੇ ਕਈ ਵਾਰ ਉਹ ਸੁਫ਼ਨਿਆਂ ਦੀ ਦੁਨੀਆਂ ਵਿਚ ਜਾ ਪਹੁੰਚਦੇ ਹਨ। 'ਕਿਣ ਮਿਣ ਕਣੀਆਂ' ਕਹਾਣੀ ਸੰਗ੍ਰਹਿ ਵਿਚ ਮਨੁੱਖੀ ਜੀਵਨ ਨੂੰ ਹੋਰ ਸਾਰਥਕ, ਸੁਹਜਮਈ ਤੇ ਸੁਹਾਵਣਾ ਬਣਾਉਣ ਦੀ ਤਾਂਘ ਅਧੀਨ ਸੁਫ਼ਨਿਆਂ ਦੀ ਤਕਨੀਕ ਦੀ ਭਰਪੂਰ ਵਰਤੋਂ ਕੀਤੀ ਗਈ ਹੈ। ਸੰਗ੍ਰਹਿ ਦੀਆਂ ਤਕਰੀਬਨ ਪੰਦਰਾਂ ਕਹਾਣੀਆਂ ਵਿਚ ਸੁਫ਼ਨਿਆਂ ਦਾ ਜ਼ਿਕਰ ਆਉਂਦਾ ਹੈ। ਇਨ੍ਹਾਂ ਵਿਚੋਂ ਚਾਰ ਕਹਾਣੀਆਂ ਦਾ ਤਾਂ ਸਿਰਲੇਖ ਵੀ ਸੁਫ਼ਨਾ ਹੀ ਰੱਖਿਆ ਗਿਆ ਹੈ।

ਰਤਨ ਸਿੰਘ ਦੀਆਂ ਕਹਾਣੀਆਂ ਲੋਕ ਕਹਾਣੀਆਂ ਵਾਂਗ ਅਛੋਪਲੇ ਜਿਹੇ ਆਰੰਭ ਹੋ ਕੇ ਸਹਿਜ ਚਾਲ ਤੁਰਦੀਆਂ-ਤੁਰਦੀਆਂ ਅਛੋਪਲੇ ਜਿਹੇ ਹੀ ਖ਼ਤਮ ਹੋ ਜਾਂਦੀਆਂ ਹਨ। ਕਹਾਣੀਆਂ ਦੇ ਬਿਰਤਾਂਤ ਵਿਚ ਬਹੁਤ ਜ਼ਿਆਦਾ ਉਤਰਾਅ-ਚੜ੍ਹਾਅ ਜਾਂ ਨਾਟਕੀ ਅੰਸ਼ ਵੀ ਨਹੀਂ ਮਿਲਦੇ। ਫ਼ਲਸਰੂਪ ਇਨ੍ਹਾਂ ਕਹਾਣੀਆਂ ਦੀ ਸ਼ਕਤੀ ਤੇ ਸੁਹਜ ਇਨ੍ਹਾਂ ਦੇ ਸਰਲ/ਨਿਰਉਚੇਚ ਬਿਰਤਾਂਤ ਅਤੇ ਸਹਿਜ ਤੋਰ ਵਿਚ ਨਿਹਿਤ ਹੈ। ਕਿਸੇ ਵੀ ਘਟਨਾ/ਪਾਤਰ ਨੂੰ ਬਹੁਤ ਜ਼ਿਆਦਾ ਵਡਿਆਉਣ ਜਾਂ ਮਹੱਤਵਪੂਰਨ ਦਰਸਾਉਣ ਦਾ ਬੇਲੋੜਾ ਯਤਨ ਨਹੀਂ ਕੀਤਾ ਗਿਆ ਮਿਲਦਾ। ਇਉਂ ਜਾਪਦਾ ਹੈ ਕਿ ਰਤਨ ਸਿੰਘ ਦੀਆਂ ਕਹਾਣੀਆਂ ਹਵਾ ਵਾਂਗ ਵਗਦੀਆਂ-ਵਗਦੀਆਂ, ਮਨ-ਮਸਤਕ ਨੂੰ ਛੂੰਹਦੀਆਂ ਹੋਈਆਂ ਆਪਣੀ ਗੱਲ ਕਹਿ ਜਾਂਦੀਆਂ ਹਨ। ਇਉਂ ਕਹਾਣੀਆਂ ਦੀ ਸਿਰਜਣ ਪ੍ਰਕਿਰਿਆ ਸਾਹ ਲੈਣ ਵਰਗੀ ਜਾਪਦੀ ਹੈ।

ਇੱਥੇ ਇਹ ਗੱਲ ਵੀ ਧਿਆਨਯੋਗ ਹੈ ਕਿ ਸਮਕਾਲੀ ਪੰਜਾਬੀ ਸਾਹਿਤ ਪ੍ਰਤਿ ਪਾਠਕ ਵਰਗ ਵਿਚ ਪੈਦਾ ਹੋ ਰਹੀ ਉਦਾਸੀਨਤਾ ਦਾ ਇਕ ਕਾਰਨ ਪੰਜਾਬੀ ਦੇ ਕੁਝ ਸਾਹਿਤਕਾਰਾਂ ਦੀ ਕਹਿਣੀ ਤੇ ਕਰਨੀ ਵਿਚ ਆ ਰਿਹਾ ਅੰਤਰ ਵੀ ਹੋ ਸਕਦਾ ਹੈ। ਪਰੰਤੂ 'ਕਿਣ ਮਿਣ ਕਣੀਆਂ' ਪੁਸਤਕ ਨੂੰ ਪੜ੍ਹਦਿਆਂ ਇਸ ਦੇ ਲੇਖਕ ਦੀ ਕਥਨੀ ਤੇ ਕਰਨੀ ਵਿਚ ਇਕਸੁਰਤਾ ਦਾ ਆਭਾਸ ਹੁੰਦਾ ਹੈ। ਮਿਸਾਲ ਵਜੋਂ ਕੌੜਾ ਅਨੁਭਵ, ਬੁਰੀ ਆਦਤ, ਤੰਦੂਰ ਦਾ ਬਾਲਣ, ਘਾਟ-ਘਾਟ ਦਾ ਪਾਣੀ, ਸਜ਼ਾ, ਸ਼ਿਕਸ਼ਾ, ਇਕ ਹੈ ਐਸ਼ਾਂ, ਸੱਭੇ ਧਿਰ ਆਪਣੇ, ਨਵਾਂ ਜਨਮ, ਦੋਹਾਂ ਦੀ ਜਿੱਤ, ਰੈਨ ਬਸੇਰਾ, ਪਚੱਤ੍ਰਰੀ, ਕੋਹਕਾਫ਼ ਦੀ ਪਰੀ, ਤੂੰ ਆਪਣੀ ਨਿਭਾ, ਰੂਪ ਦਾ ਗੁਮਾਨ, ਸਵਰਗਾਂ ਦੀ ਹੂਰ ਵਰਗੀਆਂ ਰਚਨਾਵਾਂ ਕਿਸੇ ਸੁਹਿਰਦ ਤੇ ਸਵੱਛ ਦ੍ਰਿਸ਼ਟੀ ਵਾਲੇ ਇਨਸਾਨ ਦੀ ਸਿਰਜਣਾ ਪ੍ਰਤੀਤ ਹੁੰਦੀਆਂ ਹਨ।

ਸਮੁੱਚੇ ਰੂਪ ਵਿਚ ਆਖਿਆ ਜਾ ਸਕਦਾ ਹੈ ਕਿ 'ਕਿਣ ਮਿਣ ਕਣੀਆਂ' ਸੰਗ੍ਰਹਿ ਦੀਆਂ ਆਕਾਰ ਪੱਖੋਂ ਛੋਟੀਆਂ ਤੇ ਮਿਆਰ ਪੱਖੋਂ ਵੱਡੀਆਂ ਕਹਾਣੀਆਂ ਪਾਠਕ ਦੀ ਅਨੁਭੂਤੀ ਦੀ ਅਮੀਰੀ ਵਿਚ ਵਾਧਾ ਕਰਦੀਆਂ ਹੋਈਆਂ ਮਨੁੱਖ ਨੂੰ ਮਨੁੱਖਤਾ ਦਾ ਪਾਠ ਪੜ੍ਹਾਉਂਦੀਆਂ ਜਾਪਦੀਆਂ ਹਨ। ਨਿਰਸੰਦੇਹ ਇਹ ਕਹਾਣੀਆਂ ਲੇਖਕ ਦੀ ਸੂਝ ਤੇ ਸਮੱਰਥਾ ਦਾ ਮੂੰਹ ਬੋਲਦਾ ਪ੍ਰਮਾਣ ਹਨ। ਉਮੀਦ ਕੀਤੀ ਜਾ ਸਕਦੀ ਹੈ ਕਿ 'ਕਿਣ ਮਿਣ ਕਣੀਆਂ' ਦੀ ਆਬਸ਼ਾਰ ਲੰਮੇ ਸਮੇਂ ਤਕ ਪੰਜਾਬੀ ਪਾਠਕਾਂ ਦੀ ਰੂਹ ਨੂੰ ਸਰਸ਼ਾਰ ਕਰਦੀ ਰਹੇਗੀ। ਪੰਜਾਬੀ ਸਾਹਿਤ ਜਗਤ ਨੂੰ ਰਤਨ ਸਿੰਘ ਪਾਸੋਂ ਇਸ ਤੋਂ ਵੀ ਬਹੁਤ ਵੱਡੀਆਂ ਆਸਾਂ ਹਨ।

-ਡਾ. ਤਾਰਾ ਸਿੰਘ

## ਪ੍ਰਾਪਤ ਪੁਸਤਕਾਂ

**ਲੰਮੇ ਪੈਂਡਿਆਂ ਦਾ ਪਾਂਧੀ:** ਜਗਜੀਤ ਸਿੰਘ ਆਨੰਦ ਸੰਪਾਦਕ:ਰਜਨੀਸ਼ ਬਹਾਦਰ ਸਿੰਘ
ਪੰਨੇ 320, ਮੁੱਲ 280 ਰੁਪਏ, ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ

**ਸ਼ਬਦਾਂ ਦਾ ਵਣਜਾਰਾ ਡਾ. ਗੁਰਬਚਨ ਸਿੰਘ ਔਲਖ** (ਅਭਿਨੰਦਨ ਗ੍ਰੰਥ) ਸੰ:ਦਰਸ਼ਨ ਸਿੰਘ ਆਸ਼ਟ
ਪੰਨੇ 328, ਮੁੱਲ 695 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਰਸੀਆਂ ਨਮੋਲੀਆਂ** (ਕਾਵਿ ਸੰਗ੍ਰਹਿ) ਸੁਰਿੰਦਰ ਗਿੱਲ
ਪੰਨੇ 104, ਮੁੱਲ 150 ਰੁਪਏ, ਪਰੰਪਰਾ ਪਬਲਿਸ਼ਿੰਗ ਹਾਊਸ, ਚੰਡੀਗੜ੍ਹ

**ਮੈਂ ਵੀ ਆਦਿ ਜੁਗਾਦਿ** (ਕਾਵਿ ਸੰਗ੍ਰਹਿ) ਬਲਵਿੰਦਰ ਸੰਧੂ
ਪੰਨੇ 112, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਸਿਰਨਾਵਾਂ ਸਮੁੰਦਰ ਦਾ** (ਕਾਵਿ ਸੰਗ੍ਰਹਿ) ਸੁਖਬੀਰ
ਪੰਨੇ 78, ਮੁੱਲ 125 ਰੁਪਏ, ਨਵਯੁਗ ਪਬਲਿਸ਼ਰਜ਼, K-24,ਹੌਜ਼ ਖਾਸ, ਨਵੀਂ ਦਿੱਲੀ

**ਇਬਾਦਤਗਾਹ** (ਕਾਵਿ ਸੰਗ੍ਰਹਿ) ਸੁਖਬੀਰ
ਪੰਨੇ 93, ਮੁੱਲ 175 ਰੁਪਏ, ਆਰਸੀ ਪਬਲਿਸ਼ਰਜ਼, ਚਾਂਦਨੀ ਚੌਕ, ਦਿੱਲੀ

**ਹਰ ਸਿਮਤ ਬਿਖਰ ਜਾਓ** (ਕਾਵਿ ਸੰਗ੍ਰਹਿ) ਪ੍ਰੇਮ ਸਾਹਿਲ
ਪੰਨੇ 103,ਮੁੱਲ 100 ਰੁਪਏ, 47 ਸ਼ਾਲੀਨ ਐਨਕਲੇਵ, ਜੋਗੀਵਾਲਾ, ਦੇਹਰਾਦੂਨ,

**ਮਾਂ** (ਕਾਵਿ ਸੰਗ੍ਰਹਿ) ਸਵਰਨਜੀਤ ਸਵੀ
ਪੰਨੇ 103, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਰੁੱਖ ਰਬਾਬ** (ਗ਼ਜ਼ਲ-ਸੰਗ੍ਰਹਿ) ਅਨੂ ਬਾਲਾ
ਪੰਨੇ 71, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਦਿਲ ਦਰਵਾਜ਼ੇ** (ਗ਼ਜ਼ਲ-ਸੰਗ੍ਰਹਿ) ਤ੍ਰੈਲੋਚਨ ਲੋਚੀ
ਪੰਨੇ 104, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਪਲ ਪਲ ਜੀਣਾ** (ਕਾਵਿ-ਸੰਗ੍ਰਹਿ) ਪਰਮਿੰਦਰ ਸੋਢੀ
ਪੰਨੇ 100, ਮੁੱਲ 150 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਕੋਈ ਕੋਈ ਦੀਵਾ ਬਲ਼ੇ** (ਕਾਵਿ-ਸੰਗ੍ਰਹਿ) ਧਰਮ ਕੰਮੇਆਣਾ
ਪੰਨੇ 176, ਮੁੱਲ 200 ਰੁਪਏ, ਸੰਗਮ ਪਬਲੀਕੇਸ਼ਨਜ਼, ਸਮਾਣਾ

**ਇਹ ਦਿਨ** (ਕਾਵਿ-ਸੰਗ੍ਰਹਿ) ਸੰਤੋਖ ਸਿੰਘ ਸੰਤੋਖ
ਪੰਨੇ 64, ਮੁੱਲ 135 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਕਵਿਤਾ ਦੀ ਤਲਾਸ਼ ਵਿਚ** (ਕਾਵਿ ਸੰਗ੍ਰਹਿ) ਸੁਖਿੰਦਰ
ਪੰਨੇ 616, ਮੁੱਲ 350 ਰੁਪਏ,$50, ਵਿਸ਼ਵਭਾਰਤੀ ਪ੍ਰਕਾਸ਼ਨ, ਬਰਨਾਲਾ

**ਰੰਗਾਂ ਦਾ ਮਨੋਵਿਗਿਆਨ** (ਕਾਵਿ-ਸੰਗ੍ਰਹਿ) ਸੁਖਜੀਤ
ਪੰਨੇ 104, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਸਫਰ ਸ਼ਬਦਾਂ ਦਾ** (ਕਾਵਿ ਸੰਗ੍ਰਹਿ) ਹਰਨੇਕ ਸਿੰਘ 'ਨੇਕ'
ਪੰਨੇ 96, ਮੁੱਲ 100 ਰੁਪਏ,$50, ਵਿਸ਼ਵਭਾਰਤੀ ਪ੍ਰਕਾਸ਼ਨ, ਬਰਨਾਲਾ

**ਉਮਰ ਦੇ ਵਰਕੇ** (ਗ਼ਜ਼ਲ ਸੰਗ੍ਰਹਿ) ਕ੍ਰਿਸ਼ਨ ਭਨੋਟ
ਪੰਨੇ 126, ਮੁੱਲ 175 ਰੁਪਏ,$10, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਪਹਿਲੀ ਬਾਰਿਸ਼** (ਗ਼ਜ਼ਲ ਸੰਗ੍ਰਹਿ) ਤਰਸੇਮ ਨੂਰ
ਪੰਨੇ 128, ਮੁੱਲ 150 ਰੁਪਏ, $10, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਗੂੰਗੀ ਚੀਖ** (ਗ਼ਜ਼ਲ ਸੰਗ੍ਰਹਿ) ਸਿਮਰਨਜੋਤ ਮਾਨ
ਪੰਨੇ 96,ਮੁੱਲ 150 ਰੁਪਏ,$10, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਜ਼ਿੰਦਗੀ** (ਲੰਮੀ ਕਵਿਤਾ) ਡਾ. ਗੁਰਬਖਸ਼ ਸਿੰਘ ਭੰਡਾਲ
ਪੰਨੇ 111, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਅਲੌਕਿਕ** (ਗ਼ਜ਼ਲ-ਸੰਗ੍ਰਹਿ) ਦਵਿੰਦਰ ਪੂਨੀਆਂ
ਪੰਨੇ 95, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਅਲਪ (ਹਾਇਕੂ/ਤਾਨਕਾ ਸੰਗ੍ਰਹਿ)** ਦਵਿੰਦਰ ਪੂਨੀਆਂ
ਪੰਨੇ 88, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਸਫਰੀ ਮਨ-ਤਰੰਗ** (ਤੇਜਾ ਸਿੰਘ ਸਫਰੀ ਦੀ ਕਵਿਤਾ)ਸੰ:ਹਰਦੇਵ ਸਿੰਘ ਗਰੇਵਾਲ
ਪੰਨੇ 128, ਮੁੱਲ 175 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਟੁੱਟਦੇ ਤਾਰੇ ਦੀ ਬਗ਼ਾਵਤ** (ਗ਼ਜ਼ਲ-ਸੰਗ੍ਰਹਿ) ਅਮਰਜੋਤ ਕੌਰ ਅਮਰ
ਪੰਨੇ 110, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਤ੍ਰੇਲ 'ਚ ਭਿੱਜੇ ਫੁੱਲ** (ਗ਼ਜ਼ਲ ਸੰਗ੍ਰਹਿ) ਪਰਮਜੀਤ ਕੌਰ 'ਮਹਿਕ'
ਪੰਨੇ 112, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਅਹਿਸਾਸ ਆਪਣਾ ਆਪਣਾ** (ਕਾਵਿ-ਸੰਗ੍ਰਹਿ) ਸੰ: ਹਰਕੋਮਲ ਬਰਿਆਰ, ਹਰਬੰਸ ਸਿੰਘ ਅਖਾੜਾ
ਪੰਨੇ 119, ਮੁੱਲ 175 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਪੰਜਾਬੀ ਵਿਹੜਾ** (ਕਾਵਿ ਸੰਗ੍ਰਹਿ) ਰਤਨ ਟਾਹਲਵੀ/ਦਵਿੰਦਰ ਸਿੰਘ ਰਾਹਲਵੀ
ਪੰਨੇ 101, ਮੁੱਲ 125 ਰੁਪਏ, ਸੁੰਦਰ ਬੁੱਕ ਡਿਪੋ, ਮਾਈ ਹੀਰਾਂ ਗੇਟ, ਜਲੰਧਰ

**ਦੋਨਾ ਮੇਰਾ ਦੇਸ** (ਕਾਵਿ ਸੰਗ੍ਰਹਿ) ਡਾ. ਰਾਮ ਮੂਰਤੀ
ਪੰਨੇ 80, ਮੁੱਲ 120 ਰੁਪਏ, ਸੁੰਦਰ ਬੁੱਕ ਡਿਪੋ, ਮਾਈ ਹੀਰਾਂ ਗੇਟ, ਜਲੰਧਰ



**ਇਕ ਫੁੱਲ ਤੋੜ ਲੈਣ ਦੇ** (ਗੀਤ-ਸੰਗ੍ਰਹਿ) ਬਾਬੂ ਸਿੰਘ ਮਾਨ
ਪੰਨੇ 165, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਤੇਰੀ ਉਪਮਾ** (ਕਾਵਿ ਸੰਗ੍ਰਹਿ) ਡਾਕਟਰ ਤੇਜਾ ਸਿੰਘ
ਪੰਨੇ 117, ਮੁੱਲ ਅੰਕਤ ਨਹੀਂ, ਵਿਸ਼ਵਭਾਰਤੀ ਪ੍ਰਕਾਸ਼ਨ, ਬਰਨਾਲਾ

**ਮ਼ਾਇਆ** (ਨਾਵਲ) ਸੁਰਿੰਦਰ ਨੀਰ
ਪੰਨੇ 704, ਮੁੱਲ 650 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਹੀਰ ਬੈਰਾਗਨ** (ਨਾਵਲ) ਸ਼ਾਹ ਚਮਨ
ਪੰਨੇ 303, ਮੁੱਲ 300 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਇਕ ਸੀ 'ਮੁਮਤਾਜ਼'** (ਨਾਵਲ) ਹਰਜੀਤ ਸੋਹੀ
ਪੰਨੇ 131, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਨਿੱਕੀਆਂ ਡੰਡੀਆਂ ਨਿੱਕੇ ਪੜਾਓ** (ਨਾਵਲ) ਪ੍ਰੋ. ਮਦਨ ਬੱਬਰ
ਪੰਨੇ 336, ਮੁੱਲ 300 ਰੁਪਏ, ਸੁੰਦਰ ਬੁੱਕ ਡਿਪੋ, ਮਾਈ ਹੀਰਾਂ ਗੇਟ, ਜਲੰਧਰ

**ਸਮਾਧ ਬਾਬਾ ਗੋਖਾ ਮਲ** (ਨਾਵਲ) ਭਾਰਤ ਭੂਸ਼ਨ
ਪੰਨੇ 198, ਮੁੱਲ 250 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਬੁਰਜਾਂ ਦੇ ਖੰਡਰ** (ਨਾਵਲ) ਦਰਸ਼ਨ ਸਿੰਘ ਗੁਰੂ
ਪੰਨੇ 336, ਮੁੱਲ 260 ਰੁਪਏ, $20, ਵਿਸ਼ਵਭਾਰਤੀ ਪ੍ਰਕਾਸ਼ਨ, ਬਰਨਾਲਾ

**ਕਸਾਈਵਾੜਾ ਤੇ ਤਿੰਨ ਕਹਾਣੀਆਂ** ਅਜੀਤ ਕੌਰ
ਪੰਨੇ 136, ਮੁੱਲ 175 ਰੁਪਏ, ਨਵਯੁਗ ਪਬਲਿਸ਼ਰਜ਼, K-24, ਹੌਜ਼ ਖਾਸ, ਨਵੀਂ ਦਿੱਲੀ

**ਹੁਣ ਮੈਂ ਇੰਜੁਆਏ ਕਰਦੀ ਹਾਂ** (ਕਹਾਣੀ ਸੰਗ੍ਰਹਿ) ਸੁਖਜੀਤ
ਪੰਨੇ 126, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਉਦਾਸ ਸੰਧਿਆ** (ਕਹਾਣੀ ਸੰਗ੍ਰਹਿ) ਡਾ. ਕ੍ਰਿਸ਼ਨ ਕੁਮਾਰ ਰੱਤੂ
ਪੰਨੇ 102, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਸਿਰਗਮ ਵਿਹੂਣੇ ਸਾਜ਼** (ਬਲਬੀਰ ਪਰਵਾਨਾ ਦੀਆਂ ਕਹਾਣੀਆਂ) ਸੰ: ਤਸਕੀਨ
ਪੰਨੇ 108, ਮੁੱਲ 70 ਰੁਪਏ, ਪੰਜ ਆਬ ਪ੍ਰਕਾਸ਼ਨ, ਦੇਸ਼ ਭਗਤ ਯਾਦਗਾਰ, ਜਲੰਧਰ

**ਅਣੂੰ ਕਹਾਣੀਆਂ** ਸੰਪਾਦਕ:ਸੁਰਿੰਦਰ ਕੈਲੇ
ਪੰਨੇ 200, ਮੁੱਲ 200 ਰੁਪਏ, ਅਣੂੰ ਮੰਚ, ਲੁਧਿਆਣਾ

**ਪਰਤਾਂ ਵਿਚ ਜਿਉਂਦੇ ਮਨੁੱਖਾ** (ਕਹਾਣੀ ਸੰਗ੍ਰਹਿ) ਹਰਬੰਸ ਸਿੰਘ ਅਖਾੜਾ
ਪੰਨੇ 128, ਮੁੱਲ 150 ਰੁਪਏ, ਐਸਥੈਟਿਕਸ ਪਬਲੀਕੇਸ਼ਨਜ਼, ਲੁਧਿਆਣਾ

**ਮਾਟੀ ਕੁਦਮ ਕਰੇਂਦੀ ਯਾਰ** (ਸਵੈ ਜੀਵਨੀ) ਖਾਲਿਦ ਹੁਸੈਨ
ਪੰਨੇ 229, ਮੁੱਲ 300 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਕਲਮ ਜਾਗ ਪਈ** (ਸਵੈ ਜੀਵਨੀ) ਅਜਾਇਬ ਸਿੰਘ ਹਾਂਸ
ਪੰਨੇ 127, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਮੇਰਾ ਜੀਵਨ-ਮੇਰੇ ਹਾਸੇ** (ਸਵੈ ਜੀਵਨੀ) ਸਰੂਪ ਪਰਿੰਦਾ (ਚਤਰੋ)
ਪੰਨੇ 95, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਲੋਕਾਂ ਦੀ ਨਰਤਕੀ** (ਆਈਸਾਡੋਰਾ ਡੰਕਨ ਦੀ ਜੀਵਨੀ) ਹਰਭਜਨ ਸਿੰਘ ਹੁੰਦਲ
ਪੰਨੇ 176, ਮੁੱਲ 225 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਮੈਂ ਤੇ ਮੇਰੀ ਖਾਮੋਸ਼ੀ** (ਸ਼ਬਦ ਚਿਤਰ) ਜਸਵੀਰ ਸਿੰਘ ਰਾਣਾ
ਪੰਨੇ 128, ਮੁੱਲ 175 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਇਸ਼ਤਿਹਾ ਧੁੱਪ-ਛਾਂ ਦੇ** (ਸ਼ਬਦ ਚਿਤਰ) ਕਸ਼ਮੀਰ ਸਿੰਘ ਪੰਨੂੰ
ਪੰਨੇ 120, ਮੁੱਲ 150 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਰੱਤਕਾਂ ਦੇ ਮੂੰਹ ਕਾਲ਼ੇ** (ਸ਼ਬਦ ਚਿਤਰਕ) ਸੰਤੋਖ ਸਿੰਘ ਸੰਤੋਖ
ਪੰਨੇ 95, ਮੁੱਲ 135 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਜਿਨ੍ਹਾਂ ਕੀਤੀਆਂ ਨੇਕ ਕਮਾਈਆਂ (ਰੇਖਾ ਚਿਤਰ)** ਡਾ. ਰਾਮ ਮੂਰਤੀ
ਪੰਨੇ 112, ਮੁੱਲ 120 ਰੁਪਏ, ਸੁੰਦਰ ਬੁੱਕ ਡਿਪੋ, ਮਾਈ ਹੀਰਾਂ ਗੇਟ, ਜਲੰਧਰ

**ਇਉਂ ਵੇਖਿਆ ਨੇਪਾਲ** (ਸਫਰਨਾਮਾ) ਸੀ. ਮਾਰਕੰਡਾ
ਪੰਨੇ 147, ਮੁੱਲ 200 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਰਾਜਸਥਾਨ ਨੂੰ ਜਾਣਦਿਆਂ** (ਸਫਰਨਾਮਾ) ਵਾਸਦੇਵ ਸਿੰਘ ਪਰਹਾਰ
ਪੰਨੇ 54, ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਚਾਨਣ ਦੇ ਵਣਜਾਰੇ** (ਨਾਟਕ) ਅਜਮੇਰ ਸਿੰਘ ਔਲਖ
ਪੰਨੇ 87, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਐਵੇਂ ਨੀ ਹੁਣ ਸਰਨਾ** (ਦੋ ਇਕਾਂਗੀ ਤੇ ਇਕ ਲਘੂ ਨਾਟਕ) ਅਜਮੇਰ ਸਿੰਘ ਔਲਖ
ਪੰਨੇ 96, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਲਾਲ ਸਿੰਘ ਦਿਲ ਦੇ ਕਾਵਿ ਨਾਟਕ** ਲਾਲ ਸਿੰਘ ਦਿਲ
ਪੰਨੇ 72, ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਪਾਬਲੋ ਨੇਰੂਦਾ** (ਵਾਰਤਕ ਲਿਖਤਾਂ) ਅਨੁਵਾਦ: ਹਰਭਜਨ ਸਿੰਘ ਹੁਮਦਲ
ਪੰਨੇ 181, ਮੁੱਲ 375 ਰੁਪਏ, ਐੱਚ. ਕੇ. ਪ੍ਰਕਾਸ਼ਨ, ਦਿੱਲੀ

**ਪੈੜਾਂ ਪਿੱਤਰਾਂ ਦੀਆਂ** (ਵਾਰਤਕ) ਅਜਾਇਬ ਸਿੰਘ ਹਾਂਸ
ਪੰਨੇ 80, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਸੂਰਜ ਦੀ ਦਸਤਕ** (ਵਾਰਤਕ) ਡਾ. ਗੁਰਬਖਸ਼ ਸਿੰਘ ਭੰਡਾਲ
ਪੰਨੇ 144, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਜਿਨ੍ਹਾਂ ਵਣਜ ਦਿਲਾਂ ਦੇ ਕੀਤੇ** (ਪੰਜਾਬੀ ਲੋਕ ਕਥਾਵਾਂ) ਸੁਖਦੇਵ ਮਾਦਪੁਰੀ
ਪੰਨੇ 159, ਮੁੱਲ 225 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਧਮਪਦ** (ਬੁੱਧ ਬਾਣੀ) ਪਰਮਿੰਦਰ ਸੋਢੀ
ਪੰਨੇ 80, ਮੁੱਲ 80 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਚੀਨੀ ਦਰਸ਼ਨ ਤਾਓਵਾਦ** (ਵਾਰਤਕ) ਪਰਮਿੰਦਰ ਸੋਢੀ
ਪੰਨੇ 149, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਸਾਹਿਰ ਲੁਧਿਆਣਵੀ: ਜੀਵਨ ਅਤੇ ਇਸ਼ਕ** (ਵਾਰਤਕ) ਅਨੂਪ ਸਿੰਘ ਸੰਧੂ
ਪੰਨੇ 160, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਮੈਂ ਧਾਰਮਿਕਤਾ ਸਿਖਾਂਦਾ ਹਾਂ ਧਰਮ ਨਹੀਂ** (ਵਾਰਤਕ) ਓਸ਼ੋ
ਪੰਨੇ 192, ਮੁੱਲ 25 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਸਿੱਖ ਰਾਜਪੂਤਾਂ ਦਾ ਇਤਿਹਾਸ** (ਵਾਰਤਕ) ਵਾਸਦੇਵ ਸਿੰਘ ਪਰਹਾਰ
ਪੰਨੇ 125, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਨੇੜਿਉਂ ਤੱਕਿਆ ਗ਼ਦਰੀ ਬਾਬਾ ਉੱਤਮ ਸਿੰਘ ਹਾਂਸ** (ਵਾਰਤਕ) ਅਜਾਇਬ ਸਿੰਘ ਹਾਂਸ
ਪੰਨੇ 91, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਔਰਤ ਸਸ਼ਕਤੀਕਰਨ: ਸੰਕਲਪ ਤੇ ਰੂਪ** (ਵਾਰਤਕ) ਡਾ. ਗੁਰਦੀਸ਼ ਕੌਰ ਬਾਜਵਾ
ਪੰਨੇ 159, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਸਿਰਜਣ ਪ੍ਰਕਿਰਿਆ** (ਵਾਰਤਕ) ਕਿਰਪਾਲ ਕਜ਼ਾਕ
ਪੰਨੇ 144, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਸੰਵਾਦ: ਪੁਨਰ -ਸੰਵਾਦ** (ਆਲੋਚਨਾ) ਡਾ. ਹਰਿਭਜਨ ਸਿੰਘ ਭਾਟੀਆ
ਪੰਨੇ 319, ਮੁੱਲ 400 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ
**ਸ਼ਬਦ: ਸੰਕਲਪ ਅਤੇ ਸਰੂਪ** (ਆਲੋਚਨਾ) ਪਰਮਜੀਤ ਸਿੰਘ ਸਿੱਧੂ
ਪੰਨੇ 221, ਮੁੱਲ 260 ਰੁਪਏ, ਰਵੀ ਸਾਹਿਤ ਪ੍ਰਕਾਸ਼ਨ,ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ
**ਬੁੱਲ੍ਹੇ ਸ਼ਾਹ ਦਾ ਕਾਵਿ ਸ਼ਾਸਤਰ** (ਆਲੋਚਨਾ) ਇਕਬਾਲ ਸਿੰਘ ਗੋਦਾਰਾ
ਪੰਨੇ 204, ਮੁੱਲ 275 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਕਥਾਕਾਰ ਗੁਰਦਿਆਲ ਸਿੰਘ: ਸਭਿਆਚਾਰਕ ਅਧਿਐਨ** (ਆਲੋਚਨਾ) ਪਰਬਜੀਤ ਕੌਰ
ਪੰਨੇ 264, ਮੁੱਲ 300 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ
**ਸਵੈ-ਜੀਵਨੀਕਾਰ ਸੋਹਿੰਦਰ ਸਿੰਘ ਵਣਜਾਰਾ ਬੇਦੀ** (ਆਲੋਚਨਾ) ਪਰਬਜੀਤ ਕੌਰ
ਪੰਨੇ 111, ਮੁੱਲ 125 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ
**ਕੈਨੇਡੀਅਨ ਪੰਜਾਬੀ ਸਾਹਿਤ – ਤੀਜਾ ਭਾਗ** (ਆਲੋਚਨਾ) ਸੁਖਿੰਦਰ
ਪੰਨੇ 197, ਮੁੱਲ 200 ਰੁਪਏ, $ 20, ਵਿਸ਼ਵਭਾਰਤੀ ਪ੍ਰਕਾਸ਼ਨ, ਬਰਨਾਲਾ, ਨੌਲਿਜ ਆਈ, ਟੋਰਾਂਟੋ
**ਸ਼ਬਦ ਸ਼ਕਤੀ** (ਆਲੋਚਨਾ) ਤੇਜਵੰਤ ਮਾਨ (ਡਾ.)
ਪੰਨੇ 136, ਮੁੱਲ 200 ਰੁਪਏ, ਲਿਟਰੇਚਰ ਹਾਊਸ, ਪੁਤਲੀ ਘਰ, ਅੰਮ੍ਰਿਤਸਰ
**ਸੁਖਵਿੰਦਰ ਕੰਬੋਜ: ਕਾਵਿ ਸੰਵੇਦਨਾ** (ਆਲੋਚਨਾ) ਪ੍ਰੋ. ਬ੍ਰਹਮਜਗਦੀਸ਼ ਸਿੰਘ
ਪੰਨੇ 125, ਮੁੱਲ 175 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਪੰਜਾਬੀ ਰੰਗਮੰਚ: ਪਰੰਪਰਾ ਅਤੇ ਸਮਕਾਲ** (ਆਲੋਚਨਾ) ਡਾ. ਬਲਜੀਤ ਕੌਰ ਜੀਤ
ਪੰਨੇ 208, ਮੁੱਲ 275 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਮਹਿਮੂਦ ਦਰਵੇਸ਼ ਦਾ ਕਾਵਿ ਚਿੰਤਨ** (ਆਲੋਚਨਾ) ਸੰਪਾਦਨ ਤੇ ਅਨੁਵਾਦ: ਹਰਭਜਨ ਸਿੰਘ ਹੁੰਦਲ
ਪੰਨੇ 152, ਮੁੱਲ 340 ਰੁਪਏ, ਐੱਮ. ਪੀ. ਪ੍ਰਕਾਸ਼ਨ, ਦਿੱਲੀ
**ਜਸਵੀਰ ਰਾਣਾ ਦੀ ਕਥਾ ਦ੍ਰਿਸ਼ਟੀ** (ਆਲੋਚਨਾ) ਰੁਪਿੰਦਰ ਕੌਰ
ਪੰਨੇ 103, ਮੁੱਲ 150 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

---


## 'ਸਿਰਜਣਾ' ਬਾਰੇ ਜਾਣਕਾਰੀ

| | | |
|---|---|---|
| 1. | ਪ੍ਰਕਾਸ਼ਨ ਸਥਾਨ | 225-ਬੀ, ਮਖਦੂਮਪੁਰਾ, ਜਲੰਧਰ |
| 2. | ਪ੍ਰਕਾਸ਼ਨ ਕਾਲ | ਤ੍ਰੈਮਾਸਕ |
| 3. | ਛਾਪਕ, ਪ੍ਰਕਾਸ਼ਕ ਤੇ ਮਾਲਕ | ਸੁਰਿੰਦਰ ਮੋਹਨ ਸਿੰਘ |
| 4. | ਕੌਮੀਅਤ | ਭਾਰਤੀ |
| 5. | ਪਤਾ | 225-ਬੀ, ਮਖਦੂਮਪਰਾ, ਜਲੰਧਰ |
| 6. | ਸੰਪਾਦਕ | ਰਘਬੀਰ ਸਿੰਘ |
| 7. | ਕੌਮੀਅਤ | ਭਾਰਤੀ |
| 8. | ਪਤਾ | 1728, ਸੈਕਟਰ 43-ਬੀ, ਚੰਡੀਗੜ੍ਹ |

ਮੈਂ, ਸਰਿਦਰ ਮੋਹਨ ਸਿੰਘ, ਐਲਾਨ ਕਰਦਾ ਹਾਂ ਕਿ ਉਪਰੋਕਤ ਵੇਰਵਾ ਮੇਰੇ ਗਿਆਨ ਤੇ ਵਿਸ਼ਵਾਸ ਅਨੁਸਾਰ ਸਹੀ ਹੈ।
ਮਿਤੀ : 28 ਫਰਵਰੀ 2013
ਦਸਤਖਤ : ਸੁਰਿੰਦਰ ਮੋਹਨ ਸਿੰਘ, ਪ੍ਰਕਾਸ਼ਕ

ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਐਸ. ਸੀ. ਐਫ. 112, ਫੇਜ਼ 7, ਮੋਹਾਲੀ ਤੋਂ ਛਪਵਾ ਕੇ, 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।
**ਸੰਪਾਦਕ : ਰਘਬੀਰ ਸਿੰਘ**
ਪ੍ਰਕਾਸ਼ਨ ਮਿਤੀ : 1 ਅਪਰੈਲ, 2013




-ਪੱਤਰ

ਇਕਬਾਲ ਨੂੰ ਇਹ ਨਿੱਘਾ ਸੱਦਾ ਸੱਚੇ ਦਿਲੋਂ ਹੈ ਕਿ ਉਹ ਕਵਿਤਾ ਛੱਡ ਸਾਡੇ ਕਹਾਣੀ ਦੇ ਵਿਹੜੇ ਵਿਚ ਆ ਜਾਵੇ, ਜਿੱਥੇ ਉਸ ਨੂੰ ਬਹੁਤ ਪਹਿਲਾਂ ਆ ਜਾਣਾ ਚਾਹੀਦਾ ਸੀ। ਕਹਾਣੀ ਲਿਖਣ ਦੀ ਜੁਗਤ ਦੀ ਏਨੀ ਜਾਣਕਾਰੀ ਤਾਂ ਅਨੇਕਾਂ ਉਹਨਾਂ ਕਹਾਣੀਕਾਰਾਂ ਨੂੰ ਨਹੀਂ ਜੋ ਸਵੈ ਥਾਪੇ ਗੁਰਜਧਾਰੀ ਹਨ। ਕਹਾਣੀ ਦਾ ਨਾਂ 'ਅੱਜ ਮਰਿਆ ਨਰੈਣਾ' ਜਿਹਾ ਅਰਥਪੂਰਨ ਤੇ ਖਿੱਚ-ਭਰਪੂਰ ਰੱਖਣ ਤੋਂ ਲੈ ਕੇ ਆਰੰਭ, ਵਿਕਾਸ ਤੇ ਅੰਤ ਸਭ ਉਵੇਂ ਹੈ ਜਿਵੇਂ ਹੋਣਾ ਚਾਹੀਦਾ ਸੀ। ਅਜਿਹੀ ਸੰਘਣੀ ਤੇ ਗੱਠਵੀਂ ਕਹਾਣੀ ਲਿਖਣ ਲਈ ਇਕਬਾਲ ਨੂੰ ਮੁਬਾਰਕ! ਹਾਂ, ਇਕ ਗੱਲ ਬੋਲੀ ਬਾਰੇ ਕਹਿਣੀ ਚਾਹੁੰਦਾ ਹਾਂ। ਪਾਤਰ ਚਾਹੇ ਕਿੰਨਾ ਹੀ ਅਣਪੜ੍ਹ ਤੇ ਭਾਸ਼ਾ ਦਾ ਅਗਿਆਨੀ ਹੋਵੇ, ਉਹਦੇ ਮੂੰਹੋਂ ਨਿਕਲੀ, ਭਾਵ ਪੁੱਠੇ ਕੌਮਿਆਂ ਵਿਚ ਦਿੱਤੀ ਗੱਲ ਅਜਿਹੀ ਬੋਲੀ ਵਿਚ ਹੋਣੀ ਚਾਹੀਦੀ ਹੈ ਜੋ ਪਾਠਕ ਨੂੰ ਉਹਦੇ ਮਿਆਰ ਦੇ ਪੱਖੋਂ ਓਪਰੀ ਵੀ ਨਾ ਲੱਗੇ ਤੇ ਸਾਹਿਤਕ ਭਾਸ਼ਾ ਦੇ ਨੇੜੇ ਵੀ ਹੋਵੇ। ਮਿਸਾਲ ਵਜੋਂ, 'ਵੀ ਨੀ' ਨੂੰ 'ਵਨੀ' ਤੇ 'ਛੂਡਾ' ਨੂੰ 'ਸ਼ਡਾਅ' ਲਿਖਣਾ ਵਾਜਬ ਨਹੀਂ। ਅਜਿਹੀ ਬੋਲੀ ਪਾਠਕ ਤੇ ਅਨੁਵਾਦਕ ਦੇ ਪੱਖ ਤੋਂ ਲੇਖਕ ਦਾ ਬਹੁਤ ਨੁਕਸਾਨ ਕਰਦੀ ਹੈ।

**-ਗੁਰਬਚਨ ਸਿੰਘ ਭੁੱਲਰ, ਨਵੀਂ ਦਿੱਲੀ**

ਦਿੱਲੀ ਗੈਂਗ ਰੇਪ ਤੋਂ ਬਾਅਦ ਔਰਤ-ਮਰਦ ਸੰਬੰਧਾਂ ਬਾਰੇ ਕਈ ਤਰ੍ਹਾਂ ਦੇ ਵਿਚਾਰ ਬੜੇ ਤੀਖਣ ਰੂਪ ਵਿਚ ਸਾਹਮਣੇ ਆ ਰਹੇ ਹਨ। ਇਸ ਪ੍ਰਸੰਗ ਵਿਚ 'ਸਿਰਜਣਾ-167' ਅੰਕ ਬੜੀ ਮਹੱਤਤਾ ਰੱਖਦਾ ਹੈ ਜਿਸ ਵਿਚ ਸੰਪਾਦਕੀ ਤੋਂ ਬਿਨਾਂ ਤਿੰਨ ਹੋਰ ਰਚਨਾਵਾਂ ਔਰਤਾਂ ਦੇ ਮਸਲਿਆਂ ਨਾਲ ਸੰਬੰਧਤ ਹਨ। ਰੇਪ ਤਾਂ ਔਰਤਾਂ ਨਾਲ ਸਦੀਆਂ ਤੋਂ ਹੁੰਦਾ ਆ ਰਿਹਾ ਹੈ। ਇਸ ਦਾ ਮੁੱਖ ਕਾਰਨ ਔਰਤ ਮਰਦ ਦੀਆਂ ਭਿੰਨ ਸਰੀਰਕ ਸੰਰਚਨਾਵਾਂ ਹਨ। ਮਰਦ ਔਰਤ ਦੀ ਸਰੀਰਕ ਕਮਜ਼ੋਰੀ ਦਾ ਨਾਜਾਇਜ਼ ਫਾਇਦਾ ਉਠਾ ਲੈਂਦਾ ਹੈ। ਸਥਿਤੀ ਦਾ ਵਿਅੰਗ ਇਹ ਹੈ ਕਿ ਦੂਸਰੇ ਜੀਵ ਜਗਤ ਨਾਲੋਂ ਆਪਣੇ ਆਪ ਨੂੰ ਉੱਚਤਮ ਤੇ ਸਭਿਅਕ ਅਖਵਾਉਣ ਵਾਲਾ ਮਰਦ ਸਮਾਜ ਜਾਨਵਰਾਂ ਤੋਂ ਵੀ ਪਿੱਛੇ ਹੈ ਜਿਵੇਂ ਕਿ ਰਵਿੰਦਰ ਰਵੀ ਦੀ ਕਵਿਤਾ ਵਿਚ ਅੰਕਤ ਹੈ: *'ਪਸ਼ੂ ਪੰਛੀ ਤੇ ਹੋਰ ਜੀਵ ਵੀ ਨੇੜੇ ਦੇ ਰਿਸ਼ਤੇ ਪਛਾਣਦੇ ਹਨ/ਤੁਹਾਨੂੰ ਪਸ਼ੂ ਆਖਣਾ ਵੀ ਪਸ਼ੂਆਂ ਦਾ ਨਿਰਾਦਰ ਹੈ'*। ਅੱਜ ਦੇ ਕਾਰਪੋਰੇਟ ਕਲਚਰ ਵਿਚ ਤਾਂ ਔਰਤ ਬਿਲਕੁਲ ਹੀ ਭੋਗ ਦੀ ਵਸਤ ਵਾਂਗ ਪਰੋਸੀ ਜਾ ਰਹੀ ਹੈ। ਸੰਪਾਦਕੀ ਦੇ ਨਾਲ ਜੁੜ ਕੇ ਰਵਿੰਦਰ ਰਵੀ ਦੀ ਇਸ ਘਿਣਾਉਣੀ ਘਟਨਾ ਬਾਰੇ ਕਵਿਤਾ ਸਾਡੀ ਆਤਮਾ ਨੂੰ ਝੰਜੋੜਨ ਦਾ ਕੰਮ ਕਰਦੀ ਹੈ। ਡਾ. ਸੁਖਦੇਵ ਸਿੰਘ ਨੇ ਪੂਰੀ ਮਿਹਨਤ ਨਾਲ ਲਿਖੇ ਆਪਣੇ ਨਿਬੰਧ ਵਿਚ ਔਰਤ ਦੀ ਆਵਾਜ਼ ਨੂੰ ਪਛਾਣਦਿਆਂ ਨਾਰੀ ਕਾਵਿ ਦਾ ਵਿਸ਼ਲੇਸ਼ਨ ਬਹੁਤ ਕਲਾਤਮਕਤਾ ਨਾਲ ਕੀਤਾ ਹੈ। ਸੁਰਜੀਤ ਹਾਂਸ ਦਾ ਰਿਵਿਊ ਨਿਬੰਧ 'ਝਾੜੂ ਪੋਚੇ ਵਾਲੀਆਂ' ਵੀ ਵਾਸਤਵ ਵਿਚ ਔਰਤ ਦੀ ਸਥਿਤੀ ਨਾਲ ਹੀ ਸੰਬੰਧਤ ਹੈ, ਜਿਸ ਵਿਚ ਉਸਨੇ ਰੇਖਾ ਰਾਏ ਦੀ ਪੁਸਤਕ ਦੇ ਹਵਾਲੇ ਨਾਲ ਨਾਰੀ ਦੀ ਹੋਣੀ ਬਾਰੇ ਬਹੁਤ ਗਹਿਰ ਗੰਭੀਰ ਗੱਲਾਂ ਕੀਤੀਆਂ ਹਨ। ਇਸ ਅੰਕ ਵਿਚ ਪ੍ਰਕਾਸ਼ਤ ਦੋ ਕਹਾਣੀਆਂ, ਇਕਬਾਲ ਰਾਮੂਵਾਲੀਆ ਦੀ 'ਹੁਣ ਮਰਿਐ ਨਰੈਣਾ' ਅਤੇ ਗਗਨ ਸ਼ਰਮਾ ਦੀ 'ਕੈਟ ਬਣੇਂਗਾ ਭੀਰਿਆ' ਬਹੁਤ ਕਮਾਲ ਦੀਆਂ ਰਚਨਾਵਾਂ ਹਨ ਜਦਕਿ ਬਲਜੀਤ ਬਾਸੀ ਦੀ ਕਹਾਣੀ-ਰਚਨਾ ਵਿਚ ਸ਼ਬਦ-ਖੋਜੀ ਵਜੋਂ ਉਸਦੀ ਨਿਪੁੰਨਤਾ ਵਧੇਰੇ ਉਜਾਗਰ ਹੋਈ ਹੈ।

**-ਮਨਦੀਪ ਸਿੰਘ, ਮੁਹਾਲੀ**

'ਸਿਰਜਣਾ-167' ਵਿਚ ਗਗਨਦੀਪ ਸ਼ਰਮਾ ਦੀ ਕਹਾਣੀ 'ਕੈਟ ਬਣੇਂਗਾ ਭੀਰਿਆ' ਨੇ ਧਿਆਨ ਖਿੱਚਿਆ ਹੈ। ਸ਼ਾਇਦ ਇਹ ਉਸ ਦੀ ਪਹਿਲੀ ਕਹਾਣੀ ਹੈ। ਫਿਰ ਵੀ ਉਹ ਪ੍ਰੌਢ ਕਹਾਣੀਕਾਰ ਵਜੋਂ ਸਾਹਮਣੇ ਆਇਆ ਹੈ। ਉਸ ਕੋਲ ਕਹਾਣੀ ਵੀ ਹੈ ਤੇ ਕਹਾਣੀ ਕਹਿਣ ਦਾ ਢੰਗ ਵੀ। ਅੱਜ ਦਾ ਮਨੁੱਖ ਜਿਹਨਾਂ ਸਵਾਲਾਂ ਨਾਲ ਦੋ ਚਾਰ ਹੋ ਰਿਹਾ ਹੈ, ਇਹ ਕਹਾਣੀ ਉਨ੍ਹਾਂ ਸਵਾਲਾਂ ਦੇ ਹੀ ਰੂ-ਬ-ਰੂ ਹੋਈ ਹੈ ਤੇ ਸਵਾਲਾਂ ਦੇ ਜਵਾਬ ਵੀ ਦੇ ਗਈ ਹੈ। ਅਜਿਹੀ ਕਹਾਣੀ ਛਾਪਣ ਲਈ ਤੁਹਾਡਾ ਧੰਨਵਾਦ।

**-ਅਜਮੇਰ, ਨਵਾਂ ਸ਼ਹਿਰ**

'ਸਿਰਜਣਾ' ਅੰਕ 166 ਵਿਚ ਸਆਦਤ ਹਸਨ ਮੰਟੋ ਬਾਰੇ ਸਮੱਗਰ ਸਮੱਗਰੀ ਪਸੰਦ ਆਈ। ਰਾਜਿੰਦਰ ਸਿੰਘ ਚੀਮਾ ਨੇ ਮੰਟੋ ਦੇ ਉਨ੍ਹਾਂ ਪੱਖਾਂ ਉੱਤੇ ਰੋਸ਼ਨੀ ਪਾਈ ਹੈ, ਜਿਹੜੇ ਘੱਟ ਹੀ ਪੜ੍ਹਨ ਨੂੰ ਮਿਲਦੇ ਹਨ। 'ਮੁਰਲੀ ਦੀ ਧੁਨ' ਤੇ 'ਮੇਰੇ ਸਾਹਿਬ' ਵਰਗੇ ਰੇਖਾ-ਚਿੱਤਰ ਉਸਦੀਆਂ ਚਰਚਤ ਕਹਾਣੀਆਂ ਦੇ ਭਾਰ ਥੱਲੇ ਦੱਬੇ ਰਹੇ ਹਨ। ਚੀਮਾ ਦੀ ਮਿਹਨਤ ਨੂੰ ਸਲਾਮ। ਇੰਝ ਹੀ 'ਬਕਲਮ ਖ਼ੁਦ' ਤੇ 'ਮੰਤਰ' ਵੀ ਮੰਟੋ ਦੀ ਅਦਬੀ ਛਵ੍ਹੀ ਨੂੰ ਖ਼ੂਬ ਨਿਖਾਰਦੇ ਹਨ। ਮੇਜਰ ਮਾਂਗਟ ਦੀ ਕਹਾਣੀ 'ਗਰਮ ਹਵਾ ਦਾ ਬੁੱਲਾ' ਸਾਡੇ ਇਤਿਹਾਸਕ, ਸਭਿਆਚਾਰਕ ਤੇ ਮਾਨਸਿਕ ਦਵੰਦਾਂ ਦੀ ਸੁਹਣੀ ਗਲਪੀ ਰਚਨਾ ਹੈ। ਮਾਂਗਟ ਵਿਸ਼ਾ-ਵਸਤੂ ਨੂੰ ਗੁੰਦ ਵੀ ਚੰਗਾ ਲੈਂਦਾ ਹੈ ਤੇ ਨਿਭਾਅ ਦਾ ਵੀ ਮਾਹਰ ਹੈ। ਸਿਰਫ਼ ਨਾਇਕਾ ਦੀ ਮਾਂ ਪੈਮ ਦਾ ਨਾਂ ਜੇਕਰ ਗੋਵਿੰਦਰ ਵਾਂਗ ਪੰਜਾਬੀ ਰਹਿਤਲ ਦਾ ਹੁੰਦਾ ਤਾਂ ਵੱਧ ਯਥਾਰਥਕ ਸੀ। ਗੁਰਸੇਵਕ ਸਿੰਘ ਪ੍ਰੀਤ ਦੀ ਕਹਾਣੀ 'ਕਾਕਰੋਚ' ਹੁਣ ਤਕ ਲਿਖੀਆਂ ਪ੍ਰਤੀਕਾਤਮਕ ਕਹਾਣੀਆਂ ਵਿਚ ਤਾਂ ਜ਼ਰੂਰ ਖੜ੍ਹਦੀ ਹੈ ਪਰ ਉਹ ਕਹਾਣੀ ਦੀ ਗੋਂਦ ਪੱਖੋਂ ਮਾਰ ਖਾ ਜਾਂਦਾ ਹੈ। ਉਸਦੀ ਕਥਾ-ਵਸਤੂ ਖਿਲਰ ਜਾਂਦੀ ਹੈ। ਪੱਤਰਕਾਰੀ ਵਾਲੇ ਨਿਰੋਲ ਵਰਨਣ ਤੇ ਵਾਧੂ-ਵਿਸਥਾਰ ਤੋਂ ਬਚਿਆ ਜਾ ਸਕਦਾ ਹੈ। 'ਕਾਕਰੋਚ' ਨੂੰ ਸਿਉਂਕ ਵਰਗਾ ਪੇਸ਼ ਕਰਕੇ ਕਹਾਣੀਕਾਰ ਨੇ ਮਜ਼ਾ ਕਿਰਕਰਾ ਕਰ ਦਿੱਤਾ ਹੈ। ਰਾਜਿੰਦਰ ਸਿੰਘ ਚੀਮਾ ਵਾਂਗ ਰਵਿੰਦਰ ਰਵੀ ਦੀ ਇੰਟਰਵਿਊ ਵਿਚ ਵੀ ਅਵਤਾਰ ਸਿੰਘ ਬਿਲਿੰਗ ਦੀ ਮਿਹਨਤ ਬੋਲਦੀ ਹੈ। ਬਿਲਿੰਗ ਨੇ ਰਵੀ ਦੀ ਸ਼ਖ਼ਸੀਅਤ ਦੇ ਹਰ ਕੋਨੇ ਨੂੰ ਬੇਬਾਕੀ ਨਾਲ ਫਰੋਲ ਮਾਰਿਆ ਹੈ। ਰਵੀ ਦੀ ਜ਼ਿੰਦਗੀ ਦੀ ਸ਼ਾਇਦ ਇਹ ਹੁਣ ਤਕ ਦੀ ਬਿਹਤਰੀਨ ਇੰਟਰਵਿਊ ਹੋਵੇ। ਸੁਰਜੀਤ ਹਾਂਸ ਹਰ ਅੰਕ ਵਿਚ ਵਿਸ਼ਵ ਚਿੰਤਨ ਨਾਲ ਪਾਠਕ ਦੀ ਸਾਂਝ ਪੁਆ ਜਾਂਦਾ ਹੈ। ਸੁਰਿੰਦਰਪ੍ਰੀਤ ਘਣੀਆ ਤੇ ਗੁਰਦੇਵ ਸਿੰਘ ਹੰਸਰਾ ਦੀਆਂ ਗ਼ਜ਼ਲਾਂ ਦੇ ਕਈ ਸ਼ਿਅਰ ਜੁੰਬਸ਼ ਦਿੰਦੇ ਹਨ। -ਲਾਭ ਸਿੰਘ ਖੀਵਾ, ਯੂਨੀਵਰਸਿਟੀ ਕਾਲਿਜ, ਘੁੱਦਾ (ਬਠਿੰਡਾ)

ਲੋਕਾਂ ਦੀ ਜਾਤ-ਪਾਤੀ ਵੰਡ ਭਾਰਤੀ ਸਮਾਜ ਦਾ ਰਿਸਦਾ ਨਾਸੂਰ ਹੈ ਜੋ ਸਦੀਆਂ ਤੋਂ ਸਾਡੇ ਸਮਾਜ ਦਾ ਪਿੱਛਾ ਨਹੀਂ ਛੱਡ ਰਿਹਾ। ਅੱਜ ਵੀ ਇੱਥੇ ਕਰੋੜਾ ਲੋਕਾਂ ਨੂੰ ਜਾਤ ਆਧਾਰਤ ਵਿਤਕਰੇ, ਅਪਮਾਨ ਅਤੇ ਅਲਹਿਦਗੀ (segregation) ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਪਰ ਇੱਥੇ ਇਸ ਸਮੱਸਿਆ ਦੀ ਚਰਚਾ ਕਰਨਾ ਮੇਰਾ ਮਕਸਦ ਨਹੀਂ। ਮੈਂ ਬਿਲਕੁਲ ਹੀ ਨਵੀਂ ਕਿਸਮ ਦੀ ਛੂਆ ਛੂਤ 'ਤੇ ਇਕ-ਦੋ ਗੱਲਾਂ ਕਹਾਂਗਾ। ਦਰਅਸਲ ਅੱਜ ਦਾ ਭਾਰਤ ਇਸ ਸਮੱਸਿਆ ਨੂੰ ਹੋਰ ਗੁੰਝਲਦਾਰ ਬਣਾ ਰਿਹਾ ਹੈ। ਜਿੱਥੇ ਛੂਆ-ਛੂਤ ਪਹਿਲਾਂ ਦਲਿਤਾਂ ਅਤੇ ਉੱਚ ਜਾਤੀਆ ਵਿਚ ਹੀ ਦੇਖਣ ਨੂੰ ਮਿਲਦੀ ਸੀ, ਅੱਜ ਇਹ ਦਲਿਤਾਂ ਵਿਚ ਆਮ ਦੇਖਣ ਨੂੰ ਮਿਲ ਰਹੀ ਹੈ। ਅੱਜ ਜੋ ਛੋਟਾ ਜਿਹਾ ਦਲਿਤ ਉੱਚ ਮੱਧਵਰਗ ਪੈਦਾ ਹੋਇਆ ਹੈ, ਇਹ ਗ਼ਰੀਬ ਦਲਿਤਾਂ ਨੂੰ ਉਸੇ ਅੱਖ ਨਾਲ ਦੇਖਦਾ ਹੈ, ਜਿਸ ਨਾਲ ਕਿ ਜਾਤ-ਪਾਤ ਦਾ ਵਿਤਕਰਾ ਰੱਖਣ ਵਾਲਾ ਕਿਸੇ ਹੋਰ ਜਾਤ ਦਾ ਆਦਮੀ। ਬਸ ਖ਼ੁਦ ਇਹਨਾਂ ਉਪਰ ਜਾਤ ਦਾ ਠੱਪਾ ਲੱਗਿਆ ਹੋਣ ਕਰਕੇ ਇਹਨਾਂ ਦੀ ਗ਼ਰੀਬ ਦਲਿਤਾਂ ਨਾਲ ਬਿਲਕੁਲ ਹੀ ਓਪਰੀ ਹਮਦਰਦੀ ਹੁੰਦੀ ਹੈ। ਅਸਲ ਵਿਚ ਅੱਜ ਇਹ ਲੋਕ ਦਲਿਤ ਰਹਿ ਹੀ ਨਹੀਂ ਗਏ, ਇਹ ਆਪਣੀ ਜਮਾਤ ਪੂਰੀ ਤਰ੍ਹਾਂ ਬਦਲ ਚੁੱਕੇ ਨੇ। ਇਹਨਾਂ ਨੂੰ ਗਰੀਬ ਦਲਿਤਾਂ ਦੀ ਹਾਲਤ ਨਾਲ ਕੋਈ ਮਤਲਬ ਨਹੀਂ। ਬਸ ਇਹਨਾਂ ਦੀ ਸਮੱਸਿਆ ਦਲਿਤ ਸ਼ਬਦ ਨਾਲ ਹੈ, ਜਿਹੜਾ ਇਹਨਾਂ ਨਾਲ ਜੁੜਿਆ ਹੋਇਆ ਹੈ। **'We are all untouchables!!!'** ਕੈਨੇਡਾ

'ਮਾਨੁਸ਼ੀ' ਸਿਰਲੇਖ ਅਧੀਨ ਲਿਖੇ 'ਸਿਰਜਣਾ-167' ਦੇ ਸੰਪਾਦਕੀ ਨੇ ਬਹੁਤ ਪ੍ਰਭਾਵਤ ਕੀਤਾ ਹੈ। ਅਜਿਹੀ ਮਾਨਵੀ ਪਹੁੰਚ ਵਾਲੀ ਸੰਪਾਦਕੀ ਲਿਖਣ ਲਈ ਬਹੁਤ ਮੁਬਾਰਕਾਂ।

ਬੀਰ ਬਾਲਾ ਸੱਦੀ, ਮੁਕਤਸਰ

**SIRJANA** Literary Punjabi Quarterly Chandigarh
No. 168 April-June 2013
Registered with the Registrar of Newspapers for India vide R.N. 10215/65